


ੴ ਸਤਿਗੁਰ ਪ੍ਰਸਾਦਿ॥

ਗੁਰਮਤਿ ਸਾਚੀ ਸਾਚਾ ਵੀਚਾਰੁ॥

# ਗੁਰਮਤਿ ਪ੍ਰਕਾਸ਼

(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਮੱਘਰ-ਪੋਹ, ਨਾਨਕਸ਼ਾਹੀ ੫੪੨ ਦਸੰਬਰ 2010

ਜਿਲਦ ੫੪ ਅੰਕ ੯

*ਸੰਪਾਦਕ*
ਸਿਮਰਜੀਤ ਸਿੰਘ
*ਐਮ.ਏ., ਐਮ.ਐਮ.ਸੀ.*

*ਸਹਾਇਕ ਸੰਪਾਦਕ*
ਸੁਰਿੰਦਰ ਸਿੰਘ ਨਿਮਾਣਾ
*ਐਮ.ਏ.,ਬੀ.ਐੱਡ.*




## ਚੰਦਾ

| | |
|---|---|
| ਸਾਲਾਨਾ (ਦੇਸ਼) | ੨੦ ਰੁਪਏ |
| ਲਾਈਫ਼ (ਦੇਸ਼) | ੨੦੦ ਰੁਪਏ |
| ਸਾਲਾਨਾ ਵਿਦੇਸ਼ | ੫੦੦ ਰੁਪਏ |
| ਲਾਈਫ਼ ਵਿਦੇਸ਼ | ੫੦੦੦ ਰੁਪਏ |
| ਪ੍ਰਤੀ ਕਾਪੀ | ੨ ਰੁਪਏ |

## ਚੰਦਾ ਭੇਜਣ ਦਾ ਪਤਾ

ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁ: ਪ੍ਰ: ਕਮੇਟੀ)
ਅੰਮ੍ਰਿਤਸਰ-੧੪੩੦੦੬

**Secretary**
**Dharam Parchar Committee**
**(S.G.P.C.)**
**Amritsar-143006**

**ਫੋਨ :** 0183-2553956-59 **ਐਕਸ** 304 **ਫੈਕਸ :** 0183-2553919
website : www.sgpc.net e-mail : gurmat_parkash@yahoo.co.in

**ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।**

Approved for School Libraries by the Director of Public Instructions Punjab
Vide Circular No. 4580-2/25-58-B-49154 Dated Oct. 1958

# ਤਤਕਰਾ

# ਗੁਰਬਾਣੀ ਵਿਚਾਰ

*ਪੋਖਿ ਤੁਖਾਰੁ ਪੜੈ ਵਣੁ ਤ੍ਰਿਣੁ ਰਸੁ ਸੋਖੈ ॥*
*ਆਵਤ ਕੀ ਨਾਹੀ ਮਨਿ ਤਨਿ ਵਸਹਿ ਮੁਖੇ ॥*
*ਮਨਿ ਤਨਿ ਰਵਿ ਰਹਿਆ ਜਗਜੀਵਨੁ ਗੁਰ ਸਬਦੀ ਰੰਗੁ ਮਾਣੀ ॥*
*ਅੰਡਜ ਜੇਰਜ ਸੇਤਜ ਉਤਭੁਜ ਘਟਿ ਘਟਿ ਜੋਤਿ ਸਮਾਣੀ ॥*
*ਦਰਸਨੁ ਦੇਹੁ ਦਇਆਪਤਿ ਦਾਤੇ ਗਤਿ ਪਾਵਉ ਮਤਿ ਦੇਹੋ ॥*
*ਨਾਨਕ ਰੰਗਿ ਰਵੈ ਰਸਿ ਰਸੀਆ ਹਰਿ ਸਿਉ ਪ੍ਰੀਤਿ ਸਨੇਹੋ ॥੧੪॥*

*(ਪੰਨਾ ੧੧੦੯)*

ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਸਾਹਿਬ ਬਾਰਹ ਮਾਹਾ ਤੁਖਾਰੀ ਰਾਗ ਦੀ ਇਸ ਪਾਵਨ ਪਉੜੀ ਦੁਆਰਾ ਪੋਹ ਮਹੀਨੇ ਦੇ ਪ੍ਰਾਕਿਰਤਕ ਵਰਣਨ, ਰੁੱਤ ਵਰਣਨ, ਬਨਸਪਤੀ ਤੇ ਜੀਵ-ਜਗਤ ਉੱਪਰ ਇਸ ਦੀ ਅਤਿ ਸਰਦ ਰੁੱਤ ਦੇ ਪ੍ਰਭਾਵ ਦੇ ਪਿਛੋਕੜ ਨੂੰ ਦਰਸਾਉਂਦੇ ਹੋਏ ਜੀਵਨ ਦੀਆਂ ਬਿਖਮ ਹਾਲਤਾਂ ਵਿਚ ਮਨੁੱਖ-ਮਾਤਰ ਨੂੰ ਪ੍ਰਭੂ-ਨਾਮ ਦਾ ਓਟ-ਆਸਰਾ ਲੈਣ ਦਾ ਸੁਮਾਰਗ ਬਖ਼ਸ਼ਿਸ਼ ਕਰਦੇ ਹਨ। ਸਤਿਗੁਰੂ ਜੀ ਫ਼ਰਮਾਉਂਦੇ ਹਨ ਕਿ ਪੋਹ ਦੇ ਮਹੀਨੇ ਵਿਚ ਕੱਕਰ ਪੈਂਦਾ ਹੈ। ਕੱਕਰ ਸਿਖਰਤਮ ਸਰਦੀ ਦਾ ਸੂਚਕ ਹੈ। ਇਹ ਬਨਸਪਤੀ ਅਤੇ ਜੀਵ-ਜਗਤ ਵਾਸਤੇ ਕਸ਼ਟਦਾਇਕ ਹੁੰਦਾ ਹੈ। ਇਸੇ ਸਬੰਧ ਵਿਚ ਗੁਰੂ ਜੀ ਕਥਨ ਕਰਦੇ ਹਨ ਕਿ ਕੱਕਰ ਬਨਸਪਤੀ 'ਚੋਂ ਰਸ ਨੂੰ ਸੁਕਾ ਦਿੰਦਾ ਹੈ। ਐਸੀ ਹਾਲਤ ਵਿਚ ਜੀਵ-ਇਸਤਰੀ ਭਾਵ ਮਨੁੱਖ-ਮਾਤਰ ਦੀ ਸਾਧਾਰਨ ਸਰੀਰਿਕ, ਮਾਨਸਿਕ, ਆਤਮਿਕ ਅਵਸਥਾ ਪ੍ਰਭਾਵਤ ਹੁੰਦੀ ਹੈ। ਜੀਵ-ਇਸਤਰੀ ਦੀ ਪ੍ਰਤੀਨਿਧਤਾ ਕਰਦਿਆਂ ਗੁਰੂ ਜੀ ਕਥਨ ਕਰਦੇ ਹਨ ਕਿ ਹੇ ਕਿਰਪਾਲੂ ਮਾਲਕ! ਆਪ ਮਨ, ਤਨ ਅਤੇ ਮੁਖ 'ਤੇ ਕਿਉਂ ਨਹੀਂ ਵਾਸਾ ਕਰਦੇ? ਭਾਵ ਆਪ ਕਿਰਪਾ ਕਰਕੇ ਵਾਸਾ ਕਰੋ। ਜਿਸ ਜੀਵ-ਇਸਤਰੀ ਦੇ ਮਨ, ਤਨ ਵਿਚ ਕੁੱਲ ਸੰਸਾਰ ਨੂੰ ਜੀਵਨ ਬਖ਼ਸ਼ਣ ਵਾਲਾ ਮਾਲਕ ਵਾਸਾ ਕਰਦਾ ਹੈ ਉਹ ਗੁਰੂ ਦਾ ਸ਼ਬਦ ਪ੍ਰਾਪਤ ਹੋਣ ਕਾਰਨ ਪੋਹ ਜਿਹੀ ਕੱਕਰ ਵਾਲੀ ਹਾਲਤ ਵਿਚ ਵੀ ਰੰਗ-ਰਸ ਮਾਣਦੀ ਹੈ। ਉਸ ਜੀਵ-ਇਸਤਰੀ ਨੂੰ ਅੰਡਜ, ਜੇਰਜ, ਸੇਤਜ ਅਤੇ ਉਤਭਜ ਚਾਰੋਂ ਤਰ੍ਹਾਂ ਦੇ ਕੁੱਲ ਜੀਵਾਂ ਵਿਚ ਪਰਮਾਤਮਾ ਦਾ ਚਾਨਣ ਹੋਂਦ ਰੱਖ ਰਿਹਾ ਪ੍ਰਤੀਤ ਹੋ ਜਾਂਦਾ ਹੈ। ਅੰਤ ਵਿਚ ਸਤਿਗੁਰੂ ਜੀ ਜੀਵ-ਇਸਤਰੀ ਵੱਲੋਂ ਜਾਚਨਾ ਕਰਦੇ ਹਨ ਕਿ ਹੇ ਮਾਲਕ ਦਾ ਦਰਸ਼ਨ ਦੀਦਾਰ ਕਰਾਉਣ ਵਾਲੇ ਦਇਆਪੂਰਨ ਦਾਤਾ ਜੀਓ, ਮੇਰਾ ਵੀ ਆਤਮਿਕ ਕਲਿਆਣ ਹੋ ਸਕੇ ਆਪ ਮੈਨੂੰ ਅਜਿਹੀ ਰੂਹਾਨੀ ਸੋਝੀ ਪ੍ਰਦਾਨ ਕਰੋ। ਉਹ ਜੀਵ-ਇਸਤਰੀ ਜਿਸ ਦਾ ਗੁਰੂ-ਕਿਰਪਾ ਅਥਵਾ ਗੁਰੂ ਦੁਆਰਾ ਬਖ਼ਸ਼ੀ ਸੋਝੀ ਸਦਕਾ ਪਰਮਾਤਮਾ ਮਾਲਕ ਨਾਲ ਪਿਆਰ ਬਣ ਜਾਂਦਾ ਹੈ ਉਹ ਕਠਿਨ ਤੋਂ ਕਠਿਨ ਤੇ ਅਸਹਿ ਸ਼ੀਤ ਹਾਲਤ ਵਿਚ ਵੀ ਸੁਖੀ ਤੇ ਪ੍ਰਸੰਨਚਿਤ ਰਹਿੰਦੀ ਹੈ। ■

ਸੰਪਾਦਕੀ

# ਆਓ! ਚਾਰੋਂ ਸਾਹਿਬਜ਼ਾਦਿਆਂ ਦੀ ਧਰਮ ਪਰਾਇਣਤਾ, ਵੱਡਿਆਂ ਪ੍ਰਤੀ ਆਗਿਆਕਾਰਤਾ ਤੇ ਉੱਚੇ-ਸੁੱਚੇ ਸਤਿਕਾਰ ਦਾ ਅਨੁਸਰਣ ਕਰੀਏ!

*ਸ੍ਰੀ ਗੁਰੂ ਨਾਨਕ ਸਾਹਿਬ ਨੇ ਸਿੱਖ ਧਰਮ ਦੀ ਬੁਨਿਆਦ ਹੀ ਕੁਰਬਾਨੀ ਦੀ ਭਾਵਨਾ ਉਪਜਾਉਣ ਅਤੇ ਕੁਰਬਾਨੀ ਕਰਨ ਦੇ ਅਮਲ 'ਤੇ ਰੱਖੀ ਸੀ। ਵਕਤ ਦਾ ਰਾਜਨੀਤਿਕ ਸਮਾਜਿਕ ਪ੍ਰਬੰਧ ਇੰਨਾ ਦੂਸ਼ਿਤ ਹੋ ਚੁੱਕਾ ਸੀ ਕਿ ਇਸ ਨੂੰ ਸਾਫ-ਸੁਅੱਛ ਕਰਨ ਵਾਸਤੇ ਕੁਰਬਾਨੀ ਦੀ ਭਾਵਨਾ ਅਤੇ ਕੁਰਬਾਨੀ ਦੇ ਅਮਲ ਦੀ ਲੋੜ ਸੀ। ਸਦੀਆਂ ਤੋਂ ਗ਼ੁਲਾਮੀ ਦੀ ਨੀਂਦ ਸੁੱਤੀ ਸਮੁੱਚੀ ਹਿੰਦੁਸਤਾਨੀ ਲੋਕਾਈ ਨੂੰ ਜਗਾਉਣਾ ਸੀ। ਗੁਰੂ ਸਾਹਿਬ ਕੁਰਬਾਨੀ ਦੀ ਇਸ ਭਾਵਨਾ ਨੂੰ ਆਪਣੀ ਪਵਿੱਤਰ ਰੱਬੀ ਬਾਣੀ ਵਿਚ 'ਜਉ ਤਉ ਪ੍ਰੇਮ ਖੇਲਣ ਕਾ ਚਾਉ', 'ਸਿਰੁ ਧਰਿ ਗਲੀ ਮੇਰੀ ਆਉ' ਅਤੇ ਕੁਰਬਾਨੀ ਦੇ ਅਮਲ ਨੂੰ 'ਇਤੁ ਮਾਰਗਿ ਪੈਰੁ ਧਰੀਜੈ ਸਿਰੁ ਦੀਜੈ ਕਾਣਿ ਨ ਕੀਜੈ' ਦੇ ਬੀਰ-ਰਸੀ ਮਹਾਂਵਾਕਾਂ ਦੁਆਰਾ ਦਰਸਾਉਂਦੇ ਹਨ। ਸਿੱਖ ਧਰਮ ਵਿਚ ਕੁਰਬਾਨੀ ਦੇ ਅਮਲ ਦਾ ਸਿਖਰਲਾ ਰੂਪ ਸ਼ਹੀਦੀ ਜਾਂ ਸ਼ਹਾਦਤ ਹੈ ਜਿਸ ਦਾ ਵਿਹਾਰਕ ਰੂਪ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਤੱਤੀਆਂ ਤਵੀਆਂ 'ਤੇ ਬੈਠ ਕੇ, ਤੱਤੀ ਰੇਤਾ ਸੀਸ 'ਚ ਪੁਆ ਕੇ ਅਤੇ ਹੋਰ ਕਈ ਅਸਹਿ ਤੇ ਅਕਹਿ ਕਸ਼ਟ ਸਹਾਰ ਕੇ ਪੰਜ ਭੂਤਕ ਸਰੀਰ ਨੂੰ ਤਿਆਗ ਕੇ ਦਰਸਾਇਆ। ਸਿੱਖ ਧਰਮ ਵਿਚ ਗੁਰੂ ਤੇਗ ਬਹਾਦਰ ਸਾਹਿਬ ਨੇ ਦੂਜੇ ਪੀੜਤ ਧਰਮ ਦੀ ਰੱਖਿਆ ਵਾਸਤੇ, ਜਿਸ ਦੀ ਕਿ ਧਾਰਮਿਕ ਅਜ਼ਾਦੀ ਖੋਹੀ ਜਾ ਰਹੀ ਸੀ ਸੀਸ ਵਾਰ ਕੇ ਕੁਰਬਾਨੀ ਨੂੰ ਹੋਰ ਵਧੇਰੇ ਉੱਚਤਾ ਤੇ ਨਿਰਮਲਤਾ ਬਖਸ਼ੀ। ਨੌਵੇਂ ਗੁਰੂ ਜੀ ਦੇ ਚਾਰੇ ਹੋਣਹਾਰ ਪੋਤਰਿਆਂ ਸਾਹਿਬਜ਼ਾਦਾ ਅਜੀਤ ਸਿੰਘ, ਸਾਹਿਬਜ਼ਾਦਾ ਜੁਝਾਰ ਸਿੰਘ, ਸਾਹਿਬਜ਼ਾਦਾ ਜ਼ੋਰਾਵਰ ਸਿੰਘ ਅਤੇ ਸਾਹਿਬਜ਼ਾਦਾ ਫ਼ਤਿਹ ਸਿੰਘ ਨੇ ਕੁਰਬਾਨੀਆਂ ਤੇ ਸ਼ਹੀਦੀਆਂ ਦੇ ਗੌਰਵਸ਼ਾਲੀ ਵਿਰਸੇ ਨੂੰ ਆਪਣੀਆਂ ਕੁਰਬਾਨੀਆਂ ਤੇ ਸ਼ਹੀਦੀਆਂ ਦੁਆਰਾ ਵਿਸਮਾਦੀ ਉਚਾਈਆਂ ਪ੍ਰਦਾਨ ਕਰ ਦਿੱਤੀਆਂ। ਇਹ ਚਾਰੇ ਹੀ ਸ਼ਹੀਦੀਆਂ ਆਪਣੇ ਆਪ ਵਿਚ ਲਾਸਾਨੀ ਹਨ। ਆਉਣ ਵਾਲਾ ਸਿੱਖ ਇਤਿਹਾਸ ਇਨ੍ਹਾਂ ਸ਼ਹੀਦੀਆਂ ਨੂੰ ਪ੍ਰੇਰਨਾ-ਸ੍ਰੋਤ ਦੇ ਰੂਪ ਵਿਚ ਆਪਣੇ ਸਨਮੁਖ ਰੱਖ ਕੇ ਹੀ ਉਸਰਦਾ ਦੇਖਿਆ ਜਾ ਸਕਦਾ ਹੈ। ਨਾਨਕ ਨਾਮ-ਲੇਵਾ ਗੁਰਸਿੱਖਾਂ ਅਤੇ ਸਾਹਿਬ-ਏ-ਕਮਾਲ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਸਾਜੇ-ਨਿਵਾਜੇ ਖਾਲਸਾ ਪੰਥ ਨੇ ਕੁਰਬਾਨੀਆਂ ਅਤੇ ਸ਼ਹੀਦੀਆਂ ਦਾ ਅਮਲੀ ਰੂਪ ਅਣਗਿਣਤ ਜ਼ਿੰਦਗੀਆਂ ਕੁਰਬਾਨ ਕਰਕੇ ਰਚਿਆ ਅਤੇ ਕੌਮ ਦੇ ਗਲੇ ਵਿਚ ਸਦੀਆਂ ਤੋਂ ਪਏ ਗ਼ੁਲਾਮੀ ਦੇ ਬੰਧਨਾਂ ਨੂੰ ਤੋੜ ਕੇ ਲੋਕਾਈ ਵੱਲੋਂ ਸੁਖਾਲਾ ਸਾਹ ਲਏ ਜਾਣ ਯੋਗ ਅਜ਼ਾਦ ਫਿਜ਼ਾ ਨੂੰ ਹੋਂਦ ਵਿਚ ਲਿਆਂਦਾ। ਸਾਹਿਬ-ਏ-ਕਮਾਲ ਦਸਮੇਸ਼ ਪਿਤਾ ਦੇ ਗੁਰਗੱਦੀ-ਕਾਲ ਵਿਚ ਸਿੱਖ ਪੰਥ/ਖਾਲਸਾ ਪੰਥ ਦਾ ਜ਼ੁਲਮ-ਜਬਰ ਵਿਰੁੱਧ ਸੰਘਰਸ਼ ਅੰਤਮ ਅਥਵਾ ਸਿਖਰਲੇ ਪੜਾਅ 'ਤੇ ਪੁੱਜ ਗਿਆ ਸੀ। ਜ਼ਾਲਮਾਂ-ਜਾਬਰਾਂ ਨੇ ਆਪਣੀ ਸਾਰੀ ਰਾਜਸੀ ਤਾਕਤ, ਫੌਜੀ ਸ਼ਕਤੀ ਅਤੇ ਕੂੜ-ਕੁਸੱਤ ਭਰੀ ਧੋਖੇਬਾਜ਼ੀ ਨੂੰ ਹੱਕ-ਸੱਚ ਦੀ ਲੋਕ-ਲਹਿਰ ਨੂੰ ਮਿਟਾਉਣ ਵਾਸਤੇ ਝੋਕ ਦਿੱਤਾ। ਇਸ ਦਾ ਸਾਹਮਣਾ*

ਕਰਦਿਆਂ ਅਨੇਕਾਂ ਕੁਰਬਾਨੀਆਂ ਤੇ ਸ਼ਹੀਦੀਆਂ ਕਰਾਉਂਦਿਆਂ ਅਨੰਦਪੁਰ ਸਾਹਿਬ ਨੂੰ ਅਲਵਿਦਾ ਕਹਿ ਸਰਸਾ ਨਦੀ 'ਤੇ ਪਰਵਾਰ ਵਿਛੋੜਾ ਕਰਵਾ ਕੇ ਜਦੋਂ ਗੁਰੂ ਜੀ ਦੋ ਵੱਡੇ ਸਾਹਿਬਜ਼ਾਦਿਆਂ ਅਤੇ ਚਾਲੀ ਕੁ ਭੁੱਖੇ-ਭਾਣੇ ਸਿੰਘਾਂ ਸਹਿਤ ਚਮਕੌਰ ਦੀ ਗੜ੍ਹੀ 'ਚ ਆਏ ਤਾਂ ਲੱਖਾਂ ਦੀ ਗਿਣਤੀ ਵਿਚ ਮੁਗ਼ਲ ਫੌਜ ਨੇ ਉਨ੍ਹਾਂ ਨੂੰ ਆ ਕੇ ਘੇਰਾ ਪਾ ਲਿਆ। ਉਸ ਤੋਂ ਅਗਲੇ ਦਿਨ ਜੋ ਜੰਗ ਚਮਕੌਰ ਦੀ ਧਰਤੀ 'ਤੇ ਲੜੀ ਗਈ ਉਹ ਸੰਸਾਰ ਦੀਆਂ ਹੁਣ ਤਕ ਲੜੀਆਂ ਗਈਆਂ ਸਭ ਜੰਗਾਂ ਵਿਚ ਸਭ ਤੋਂ ਵੱਧ ਅਸਾਵੀਂ ਜੰਗ ਮੰਨੀ ਗਈ ਹੈ। ਇਸ ਜੰਗ ਵਿਚ ਸਿੰਘ ਸੂਰਬੀਰਾਂ ਨੇ ਬਹਾਦਰੀ ਤੇ ਜਾਂਨਿਸਾਰੀ ਦੇ ਅਸਲੋਂ ਨਵੇਂ ਕੀਰਤੀਮਾਨ ਸਥਾਪਿਤ ਕੀਤੇ। ਦਸਮੇਸ ਪਿਤਾ ਨੇ ਇਸ ਵਿਚ ਜਿਸ ਬੀਰ ਰਸੀ ਭਾਵਨਾ ਅਤੇ ਚੜ੍ਹਦੀ ਕਲਾ ਵਿਚ ਦੋਨੋਂ ਵੱਡੇ ਸਾਹਿਬਜ਼ਾਦਿਆਂ ਨੂੰ ਹੱਥੀਂ ਤਿਆਰ ਕਰਕੇ ਸਿੰਘਾਂ ਦੇ ਜਥੇ ਵਿਚ ਸ਼ਾਮਲ ਕਰਕੇ ਮੈਦਾਨ-ਏ-ਜੰਗ ਵਿਚ ਲੱਖਾਂ ਦੀ ਗਿਣਤੀ ਵਿਚ ਵੈਰੀਆਂ ਦਾ ਟਾਕਰਾ ਕਰਨ ਵਾਸਤੇ ਥਾਪੜੇ ਦੇ ਕੇ ਘੱਲਿਆ ਅਤੇ ਦੋਨੋਂ ਸਾਹਿਬਜ਼ਾਦਿਆਂ ਨੇ ਜਿਸ ਬੀਰ ਰਸੀ ਭਾਵਨਾ ਵਿਚ ਯੁੱਧ ਲੜਿਆ ਤੇ ਸ਼ਹੀਦੀਆਂ ਹਾਸਲ ਕੀਤੀਆਂ ਉਹ ਸੰਸਾਰ-ਇਤਿਹਾਸ ਵਿਚ ਅੱਜ ਤਕ ਬੇਮਿਸਾਲ ਹੈ। ਸਿੱਖ ਪੰਥ ਵਿਚ ਇਹ ਸਾਕਾ, ਸਾਕਾ ਚਮਕੌਰ ਕਰਕੇ ਜਾਣਿਆ ਜਾਂਦਾ ਹੈ। ਦੂਜੇ ਬੰਨੇ ਸਰਹਿੰਦ ਦੇ ਸੂਬੇਦਾਰ ਵਜ਼ੀਰ ਖਾਨ ਦੇ ਦੁਆਰਾ ਗ੍ਰਿਫਤਾਰ ਕੀਤੇ ਗਏ ਗੁਰੂ ਜੀ ਦੇ ਦੋਨੋਂ ਛੋਟੇ ਸਾਹਿਬਜ਼ਾਦਿਆਂ ਨੇ ਜਿਸ ਚੜ੍ਹਦੀ ਕਲਾ ਵਿਚ ਵਿਚਰਦਿਆਂ ਜ਼ਾਲਮਾਂ ਜਾਬਰਾਂ ਦੀ ਈਨ ਨਾ ਮੰਨਦਿਆਂ ਨੀਹਾਂ ਵਿਚ ਚਿਣੇ ਜਾਣਾ ਤੇ ਕੋਹੇ ਜਾਣਾ ਤਾਂ ਪ੍ਰਵਾਨ ਕਰ ਲਿਆ ਪਰੰਤੂ ਸਿੱਖੀ ਧਰਮ 'ਤੇ ਪੂਰੀ ਤਰ੍ਹਾਂ ਦ੍ਰਿੜ੍ਹਤਾ ਸਹਿਤ ਪਹਿਰਾ ਦਿੱਤਾ। ਨੰਨ੍ਹੇ ਗੁਰੂ-ਲਾਲਾਂ ਨੂੰ ਜਿਨ੍ਹਾਂ ਦੀ ਉਮਰ ਸਿਰਫ਼ ਨੌਂ ਅਤੇ ਸੱਤ ਸਾਲ ਸੀ ਧਰਮ ਤੋਂ ਥਿੜਕਾਉਣ ਵਾਸਤੇ ਆਪਣੀ ਸਾਰੀ ਵਾਹ ਲਾਈ ਸੀ ਪਰ ਉਹ ਰੰਚਿਕ ਮਾਤਰ ਵੀ ਨਹੀਂ ਡੋਲੇ ਸਨ। ਧਰਮ- ਪਰਾਇਣ ਦਾਦੀ ਦੀ ਨਾਲੋ-ਨਾਲ ਮਿਲ ਰਹੀ ਧਰਮ-ਸਿੱਖਿਆ ਨੰਨ੍ਹੇ ਗੁਰੂ-ਲਾਲਾਂ ਨੂੰ ਚਟਾਨਾਂ ਵਾਂਗ ਮਜ਼ਬੂਤੀ ਪ੍ਰਦਾਨ ਕਰ ਗਈ ਸੀ। ਨੰਨ੍ਹੇ ਗੁਰੂ-ਲਾਲਾਂ ਨੇ ਧਰਮ 'ਤੇ ਦ੍ਰਿੜ੍ਹ ਰਹਿਣ ਦਾ ਜੋ ਸਾਕਾ ਵਰਤਾਇਆ ਉਸ ਨੂੰ ਸਿੱਖ-ਪੰਥ ਸਾਕਾ ਸਰਹਿੰਦ ਕਰਕੇ ਯਾਦ ਕਰਦਾ ਹੈ। ਇਹ ਸਾਕਾ ਇਕ ਅਭੁੱਲ ਯਾਦ ਦੇ ਰੂਪ ਵਿਚ ਸਮੁੱਚੇ ਸਿੱਖ ਪੰਥ ਦੇ ਮਨ-ਮਸਤਕ, ਹਿਰਦੇ, ਆਤਮਾ ਤੇ ਚੇਤਨਾ ਦਾ ਇਕ ਅਨਿੱਖੜ ਹਿੱਸਾ ਬਣ ਚੁੱਕਿਆ ਹੈ। ਚਾਰੋਂ ਸਾਹਿਬਜ਼ਾਦਿਆਂ ਦੀਆਂ ਅਦੁੱਤੀ ਕੁਰਬਾਨੀਆਂ ਅਤੇ ਸ਼ਹੀਦੀਆਂ ਨੂੰ ਇਕ ਨਹੀਂ ਸਗੋਂ ਅਨੇਕਾਂ ਪੱਖਾਂ ਪਾਸਾਰਾਂ, ਕੋਣਾਂ ਤੋਂ ਵਿਚਾਰਿਆ ਜਾਂਦਾ ਹੈ। ਇਕ ਮਹੱਤਵਪੂਰਨ ਪੱਖ-ਪਾਸਾਰ ਜਿਸ ਵੱਲ ਹੁਣ ਤਕ ਤੁਲਨਾਤਮਿਕ ਰੂਪ ਵਿਚ ਘੱਟ ਧਿਆਨ ਦਿੱਤਾ ਜਾ ਸਕਿਆ ਹੈ ਉਹ ਹੈ ਚਾਰੋਂ ਸਾਹਿਬਜ਼ਾਦਿਆਂ ਦੀ ਗੁਰੂ-ਪਿਤਾ ਪ੍ਰਤੀ ਪੂਰਨ ਆਗਿਆਕਾਰਤਾ, ਦਾਦੀ ਮਾਂ, ਮਾਤਾ ਗੁਜਰੀ ਜੀ ਪ੍ਰਤੀ ਪੂਰਨ ਸਮਰਪਣ, ਉਨ੍ਹਾਂ ਦੁਆਰਾ ਪ੍ਰਦਾਨ ਕੀਤੀ ਧਰਮ-ਸਿੱਖਿਆ ਨੂੰ ਹਿਰਦੇ ਤੇ ਮਨ-ਮਸਤਕ ਵਿਚ ਵਸਾਉਣਾ, ਉਨ੍ਹਾਂ ਦੁਆਰਾ ਦਿੱਤੇ ਧਰਮ-ਉਪਦੇਸ਼ 'ਤੇ ਪੂਰੀ ਸਜੱਗਤਾ ਨਾਲ ਪਹਿਰਾ ਦੇਣਾ—ਸਾਹਿਬਜ਼ਾਦਿਆਂ ਦੇ ਸੁਭਾਅ ਤੇ ਉਨ੍ਹਾਂ ਦੇ ਵਿਅਕਤਿਤਵ ਦਾ ਇਹ ਪੱਖ ਸਿੱਖ-ਪੰਥ ਦੀ ਨਵੀਂ ਪਨੀਰੀ ਵਾਸਤੇ ਬਹੁਤ ਹੀ ਅਪਣਾਉਣਯੋਗ ਹੈ। ਚਾਰੋਂ ਸਾਹਿਬਜ਼ਾਦੇ ਸਾਡੀ ਨਵੀਂ ਪਨੀਰੀ ਲਈ ਇਕ ਉੱਚਾ-ਸੁੱਚਾ ਮਾਡਲ ਹਨ, ਉਨ੍ਹਾਂ ਦਾ ਜੀਵਨ-ਮਾਰਗ ਰੁਸ਼ਨਾ ਸਕਣ ਵਾਲੇ ਚਾਨਣ-ਮੁਨਾਰੇ ਹਨ। ਸਾਡੀ ਅਜੋਕੀ ਸਿੱਖ ਪਨੀਰੀ ਕਈ ਕਾਰਨਾਂ ਕਰਕੇ ਮਾਪਿਆਂ ਪ੍ਰਤੀ ਆਗਿਆਕਾਰਤਾ ਦੇ ਗੁਣ ਨੂੰ ਬੜੀ ਤੇਜ਼ੀ ਨਾਲ ਗੁਆ

ਰਹੀ ਹੈ ਜੋ ਕਿ ਇਕ ਚਿੰਤਾ ਦਾ ਵਿਸ਼ਾ ਹੈ। ਇਸ ਚਿੰਤਾਜਨਕ ਪਹਿਲੂ ਦੇ ਪਿਛੋਕੜ ਵਿਚ ਭਾਵੇਂ ਮੌਜੂਦਾ ਯੁੱਗ ਦੇ ਕਈ ਨਕਾਰਾਤਮਕ ਲੱਛਣ ਵੀ ਜ਼ਿੰਮੇਵਾਰ ਹਨ, ਭਾਵੇਂ ਇਸ ਪਹਿਲੂ ਪਿੱਛੇ ਅਜੋਕੇ ਮਾਪਿਆਂ ਅਤੇ ਬਜ਼ੁਰਗਾਂ ਦੇ ਕਰਮ ਤੇ ਅਮਲ ਨੂੰ ਵੀ ਜ਼ਿੰਮੇਵਾਰ ਮੰਨਣ ਤੋਂ ਪਿੱਛੇ ਨਹੀਂ ਰਿਹਾ ਜਾ ਸਕਦਾ ਤਦ ਵੀ ਐਸੇ ਮਾਪਿਆਂ ਅਤੇ ਬਜ਼ੁਰਗਾਂ ਦੀ ਅੱਜ ਵੀ ਬਹੁਗਿਣਤੀ ਅਜਿਹੀ ਹੈ ਜੋ ਆਪਣੇ ਬੱਚਿਆਂ ਵਾਸਤੇ ਕਈ ਤਰ੍ਹਾਂ ਦੀਆਂ ਕੁਰਬਾਨੀਆਂ ਕਰਦੀ ਹੈ। ਉਨ੍ਹਾਂ ਵਾਸਤੇ ਵੱਡੇ ਜਫ਼ਰ ਜਾਲਦੀ ਤੇ ਦੁੱਖ-ਕਸ਼ਟ ਝੱਲਦੀ ਹੈ, ਆਪਣੀ ਸਮਰੱਥਾ ਨਾਲੋਂ ਵੀ ਵੱਧ ਉਨ੍ਹਾਂ ਦੀ ਵਧੀਆ ਪਾਲਣਾ ਕਰਨ ਵਾਸਤੇ ਅੱਡੀ-ਚੋਟੀ ਦਾ ਜ਼ੋਰ ਲਾਉਂਦੀ ਹੈ ਅਤੇ ਆਪਣੇ ਬੱਚਿਆਂ ਨੂੰ ਨਵੇਂ-ਨਿਰਾਲੇ ਸਿੱਖੀ ਮਾਰਗ ਉੱਪਰ ਵੀ ਤੋਰਨ ਦੀ ਰੀਝ ਤੇ ਤਮੰਨਾ ਰੱਖਦੀ ਹੈ। ਦੂਜੇ ਪਾਸੇ ਨਵੀਂ ਪਨੀਰੀ ਮਾਪਿਆਂ ਪ੍ਰਤੀ ਆਗਿਆਕਾਰਤਾ ਨੂੰ ਤਿਆਗ ਰਹੀ ਹੈ ਤੇ ਬਜ਼ੁਰਗਾਂ ਪ੍ਰਤੀ ਸਤਿਕਾਰ ਨੂੰ ਛੱਡਦੀ ਜਾ ਰਹੀ ਹੈ। ਉਹ ਮਾਪਿਆਂ ਅਤੇ ਵੱਡਿਆਂ ਤੋਂ ਧਰਮ-ਉਪਦੇਸ਼ ਤੇ ਸਿੱਖਿਆ ਲੈਣ ਤੋਂ ਇਨਕਾਰੀ ਹੋ ਰਹੀ ਹੈ। ਵੱਡੇ ਸਾਹਿਬਜ਼ਾਦਿਆਂ ਨੇ ਚਮਕੌਰ ਦੀ ਗੜ੍ਹੀ ਵਿਚ ਵਾਰੀ-ਵਾਰੀ ਆਂਪਣੇ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਦੂਸਰੇ ਸਿੰਘਾਂ ਦੇ ਨਾਲ ਮੈਦਾਨ-ਏ-ਜੰਗ ਵਿਚ ਜੂਝਣ ਦੀ ਆਗਿਆ ਮੰਗੀ ਤਾਂ ਇਹ ਉਨ੍ਹਾਂ ਦੀ ਗੁਰੂ-ਪਿਤਾ ਪ੍ਰਤੀ ਆਗਿਆਕਾਰਤਾ, ਸਤਿਕਾਰ ਦੀ ਸੂਚਕ ਹੈ। ਸਾਹਿਬਜ਼ਾਦਿਆਂ ਨੇ ਗੁਰੂ ਜੀ ਦੇ ਸਾਹਿਬਜ਼ਾਦੇ ਹੋਣ ਦਾ ਰੰਚਕ ਮਾਤਰ ਵੀ ਅਯੋਗ ਲਾਹਾ ਲੈਣ ਦਾ ਖਿਆਲ ਤਕ ਆਪਣੇ ਮਨ-ਮਸਤਕ ਵਿਚ ਨਾ ਆਉਣ ਦਿੱਤਾ। ਉਨ੍ਹਾਂ ਦੇ ਇਸ ਤਰ੍ਹਾਂ ਕਰਨ ਨਾਲ ਗੁਰੂ ਜੀ ਉਘਾੜ ਕੇ ਸਿੱਧ ਕਰ ਸਕੇ ਕਿ ਉਨ੍ਹਾਂ ਵਾਸਤੇ ਸਿੰਘਾਂ ਅਤੇ ਸਾਹਿਬਜ਼ਾਦਿਆਂ ਵਿਚ ਕੋਈ ਅੰਤਰ ਨਹੀਂ। ਮਾਤਾ ਗੁਜਰੀ ਜੀ ਦੀ ਸਿੱਖਿਆ ਤੇ ਪ੍ਰੇਰਨਾ ਸਦਕਾ ਛੋਟੇ ਸਾਹਿਬਜ਼ਾਦਿਆਂ ਨੇ ਆਪਣੀ ਬਹੁਤ ਹੀ ਨੰਨ੍ਹੀ ਆਯੂ ਹੋਣ ਦੇ ਬਾਵਜੂਦ ਆਪਣੇ ਪੂਰਵਜਾਂ ਸ੍ਰੀ ਗੁਰੂ ਅਰਜਨ ਦੇਵ ਜੀ, ਸ੍ਰੀ ਗੁਰੂ ਤੇਗ ਬਹਾਦਰ ਜੀ ਦੀਆਂ ਕੁਰਬਾਨੀਆਂ ਤੇ ਸ਼ਹੀਦੀਆਂ ਨੂੰ, ਸਿਖਰਲੇ ਚੁਣੌਤੀ ਭਰੇ ਪਲਾਂ ਵਿਚ ਆਪਣੇ ਸਾਹਮਣੇ ਰੱਖਿਆ ਅਤੇ ਇਉਂ ਨਿੱਕੀਆਂ ਜਿੰਦਾਂ ਬਹੁਤ ਵੱਡੇ ਸਾਕੇ ਕਰ ਗਈਆਂ। ਅਸੀਂ ਚਾਰੋਂ ਸਾਹਿਬਜ਼ਾਦਿਆਂ ਦੁਆਰਾ ਸਥਾਪਿਤ ਸਿੱਖੀ ਵਿਰਾਸਤ ਦੇ ਵਾਰਸ ਹਾਂ। ਸਾਨੂੰ ਉਨ੍ਹਾਂ ਨੂੰ, ਉਨ੍ਹਾਂ ਦੇ ਮਹਾਨ ਕਿਰਦਾਰਾਂ ਤੇ ਕਾਰਨਾਮਿਆਂ ਨੂੰ ਆਪਣੇ ਸਨਮੁਖ ਰੱਖਦਿਆਂ, ਉਨ੍ਹਾਂ ਦੁਆਰਾ ਪਾਈਆਂ ਲੀਹਾਂ 'ਤੇ ਚੱਲਦਿਆਂ ਮਾਪਿਆਂ ਤੇ ਵੱਡਿਆਂ ਪ੍ਰਤੀ ਆਗਿਆਕਾਰਤਾ ਤੇ ਉੱਚਾ-ਸੁੱਚਾ ਸਤਿਕਾਰ ਕਾਇਮ ਰੱਖਣਾ ਚਾਹੀਦਾ ਹੈ। ਇਸ ਤਰ੍ਹਾਂ ਕਰਨ ਵਿਚ ਹੀ ਸਾਡੀ ਕੌਮੀ ਤੇ ਪੰਥਕ ਆਨ-ਸ਼ਾਨ ਯਕੀਨੀ ਰੂਪ 'ਚ ਬਰਕਰਾਰ ਰਹਿ ਸਕਦੀ ਹੈ। ਸਾਨੂੰ ਮੌਜੂਦਾ ਯੁੱਗ ਦੀਆਂ ਚੁਣੌਤੀਆਂ ਨਾਲ ਨਿਭਣ ਤੇ ਨਜਿੱਠਣ ਵਾਸਤੇ ਅਪਣੇ ਧਰਮ-ਪਰਾਇਣ ਮਾਪਿਆਂ ਅਤੇ ਵੱਡਿਆਂ ਉੱਪਰ ਭਰੋਸਾ ਕਰਨਾ ਚਾਹੀਦਾ ਹੈ। ਸੋ ਆਓ! ਚਾਰੋਂ ਸਾਹਿਬਜ਼ਾਦਿਆਂ ਦੀ ਧਰਮ ਪਰਾਇਣਤਾ ਨੂੰ ਆਪਣੇ ਸਾਹਮਣੇ ਰੱਖੀਏ। ਆਓ! ਉਨ੍ਹਾਂ ਦੁਆਰਾ ਦਰਸਾਈ ਵੱਡਿਆਂ ਪ੍ਰਤੀ ਆਗਿਆਕਾਰਤਾ ਅਤੇ ਉੱਚੇ-ਸੁੱਚੇ ਸਤਿਕਾਰ ਨੂੰ ਅਸੀਂ ਵੀ ਕਾਇਮ ਰੱਖਦੇ ਹੋਏ ਉਨ੍ਹਾਂ ਦੁਆਰਾ ਪਾਈਆਂ ਪੈੜਾਂ 'ਤੇ ਚੱਲੀਏ। ਆਓ! ਸਿੱਖੀ ਜੀਵਨ ਨੂੰ ਅਪਣਾਈਏ ਅਤੇ ਮੌਜੂਦਾ ਜ਼ਮਾਨੇ ਦੇ ਸਿੱਖੀ-ਵਿਰੋਧੀ ਮਾੜੇ ਲੱਛਣਾਂ ਨੂੰ ਛੱਡੀਏ। ਸਾਡੀ ਸਿੱਖੀ ਵਿਰਾਸਤ ਦੁਨੀਆਂ ਭਰ ਵਿਚ ਵਿਲੱਖਣ ਹੈ। ਇਹ ਵਿਰਾਸਤ ਸਾਡਾ ਅਟੁੱਟ ਹਿੱਸਾ ਬਣੀ ਰਹੇ!

■

# ਵਿਸ਼ਵ-ਸ਼ਾਂਤੀ ਤੇ ਧਾਰਮਿਕ ਚੇਤਨਾ ਦੇ ਮੋਢੀ ਸ੍ਰੀ ਗੁਰੂ ਨਾਨਕ ਦੇਵ ਜੀ

*-ਜਥੇ. ਅਵਤਾਰ ਸਿੰਘ**

ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪਾਵਨ ਪ੍ਰਕਾਸ਼ ੧੪੬੯ ਈਸਵੀ ਨੂੰ ਰਾਏ ਭੋਇ ਦੀ ਤਲਵੰਡੀ (ਨਨਕਾਣਾ ਸਾਹਿਬ-ਪਾਕਿਸਤਾਨ) ਵਿਖੇ ਪਿਤਾ ਸ੍ਰੀ ਕਲਿਆਣ ਚੰਦ ਜੀ ਦੇ ਘਰ ਮਾਤਾ ਤ੍ਰਿਪਤਾ ਜੀ ਦੇ ਉਦਰ ਤੋਂ ਹੋਇਆ ਸੀ। ਉਨ੍ਹਾਂ ਦੇ ਆਗਮਨ ਸਮੇਂ ਹਿੰਦੁਸਤਾਨ ਵਿਚ ਅਧਰਮ ਅਤੇ ਕੂੜ ਦਾ ਬੋਲਬਾਲਾ ਸੀ। ਲੋਕ ਫੋਕੇ ਕਰਮਕਾਂਡਾਂ, ਜਾਦੂ-ਟੂਣਿਆਂ ਅਤੇ ਜੰਤਰਾਂ-ਮੰਤਰਾਂ ਦੇ ਜਾਲ ਵਿਚ ਬੁਰੀ ਤਰ੍ਹਾਂ ਫਸ ਚੁੱਕੇ ਸਨ ਅਤੇ ਉਨ੍ਹਾਂ ਦਾ ਪਰਮਾਤਮਾ ਵਿੱਚੋਂ ਵਿਸ਼ਵਾਸ ਟੁੱਟ ਰਿਹਾ ਸੀ।

ਹਿੰਦੂ ਧਰਮ, ਜਿਸ ਨੂੰ ਉਸ ਦੀ ਹੀ ਬਣਾਈ ਵਰਣ-ਵੰਡ ਨੇ ਕਮਜ਼ੋਰ ਕਰ ਦਿੱਤਾ ਸੀ, ਢਹਿੰਦੀਆਂ-ਕਲਾਂ ਵੱਲ ਜਾ ਰਿਹਾ ਸੀ। ਬ੍ਰਾਹਮਣ ਸ਼੍ਰੇਣੀ ਪਰਮਾਤਮਾ ਦੇ ਗਿਆਨ ਦੀ ਗੱਲ ਛੱਡ ਕੇ, ਮਾਇਆ ਦੇ ਲਾਲਚ ਵਿਚ ਲੋਕਾਂ ਨੂੰ ਕਰਮ-ਕਾਂਡਾਂ ਦੇ ਭਰਮ-ਜਾਲ ਵਿਚ ਉਲਝਾ ਰਹੀ ਸੀ। ਖੱਤਰੀ ਆਪਣਾ ਜੁਝਾਰੂਪਣ ਭੁੱਲ ਚੁੱਕੇ ਸਨ। ਸਮਾਜ ਦੇ ਇਸ ਨਿਘਾਰ ਤੋਂ ਮੁਸਲਿਮ ਸਮਾਜ ਵੀ ਨਹੀਂ ਸੀ ਬਚਿਆ। ਮੁਗ਼ਲ ਹਕੂਮਤ ਦੇ ਕਰਿੰਦੇ, ਮੁੱਲਾਂ ਤੇ ਕਾਜ਼ੀ - ਸਭ ਜੋਕਾਂ ਵਾਂਗ ਲੋਕਾਂ ਦਾ ਖ਼ੂਨ ਚੂਸ ਰਹੇ ਸਨ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸ਼ਬਦਾਂ ਵਿਚ ਉਸ ਸਮੇਂ ਦੀ ਦਸ਼ਾ ਇਸ ਪ੍ਰਕਾਰ ਸੀ:

*ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ॥*
*ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ॥*
*ਹਉ ਭਾਲਿ ਵਿਕੁੰਨੀ ਹੋਈ॥ਆਧੇਰੈ ਰਾਹੁ ਨ ਕੋਈ॥* *(ਪੰਨਾ ੧੪੫)*

ਭਾਈ ਗੁਰਦਾਸ ਜੀ ਅਨੁਸਾਰ :

*ਬਾਬਾ ਦੇਖੈ ਧਿਆਨੁ ਧਰਿ ਜਲਤੀ ਸਭਿ ਪ੍ਰਿਥਵੀ ਦਿਸਿ ਆਈ।*
*ਬਾਝੁ ਗੁਰੂ ਗੁਬਾਰੁ ਹੈ, ਹੈ ਹੈ ਕਰਤੀ ਸੁਣੀ ਲੁਕਾਈ।*
*ਬਾਬੇ ਭੇਖ ਬਣਾਇਆ, ਉਦਾਸੀ ਕੀ ਰੀਤਿ ਚਲਾਈ।*
*ਚੜ੍ਹਿਆ ਸੋਧਣਿ ਧਰਤਿ ਲੁਕਾਈ।* *(ਵਾਰ ੧:੨੪)*

ਗੁਰੂ ਸਾਹਿਬ ਨੇ ਆਪਣੇ ਬਚਪਨ ਦੇ ਸਾਥੀ ਭਾਈ ਬਾਲਾ ਜੀ ਅਤੇ ਰਬਾਬੀ ਭਾਈ ਮਰਦਾਨਾ ਜੀ ਨੂੰ ਸਾਥੀ ਬਣਾ ਪੰਜ ਮਹਾਨ ਪ੍ਰਚਾਰ-ਯਾਤਰਾਵਾਂ ਕੀਤੀਆਂ। ਇਨ੍ਹਾਂ ਯਾਤਰਾਵਾਂ, ਜਿਨ੍ਹਾਂ ਨੂੰ ਉਦਾਸੀਆਂ ਵੀ ਕਿਹਾ ਜਾਂਦਾ ਹੈ, ਦੌਰਾਨ ਆਪ ਸੰਸਾਰ ਦੇ ਵੱਖ-ਵੱਖ ਭਾਗਾਂ, ਖ਼ਾਸ ਕਰਕੇ ਵਿਭਿੰਨ ਧਰਮਾਂ ਦੇ ਕੇਂਦਰੀ ਅਸਥਾਨਾਂ ਵਿਖੇ ਪੁੱਜੇ ਅਤੇ ਫੋਕੇ

**ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।*

ਕਰਮਕਾਂਡਾਂ, ਧਾਰਮਿਕ ਅੰਧ-ਵਿਸ਼ਵਾਸਾਂ ਅਤੇ ਵਹਿਮਾਂ-ਭਰਮਾਂ ਦਾ ਤਰਕਸੰਗਤ ਖੰਡਨ ਕਰਦਿਆਂ ਲੋਕਾਂ ਨੂੰ ਇੱਕੋ-ਇੱਕ ਪਰਮਾਤਮਾ ਦੇ ਲੜ ਲੱਗਣ ਲਈ ਪ੍ਰੇਰਿਆ ਅਤੇ ਧਾਰਮਿਕ ਤੇ ਸਮਾਜਿਕ ਚੇਤਨਾ ਦੇਣ ਦੇ ਨਾਲ-ਨਾਲ ਉਨ੍ਹਾਂ ਨੇ ਜਰਵਾਣਿਆਂ ਦੇ ਜ਼ੁਲਮਾਂ ਦੀ ਵੀ ਜ਼ੋਰਦਾਰ ਸ਼ਬਦਾਂ ਵਿਚ ਨਿਖੇਧੀ ਕੀਤੀ। ਹਮਲਾਵਰ ਬਾਬਰ ਵੱਲੋਂ ਕੀਤੀ ਲੁੱਟ-ਖਸੁੱਟ ਦਾ ਜ਼ਿਕਰ ਕਰਦੇ ਹੋਏ ਆਪ ਫ਼ੁਰਮਾਉਂਦੇ ਹਨ:

*ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨੁ ਡਰਾਇਆ॥*
*ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲੁ ਚੜਾਇਆ॥*
*ਏਤੀ ਮਾਰ ਪਈ ਕਰਲਾਣੇ ਤੈਂ ਕੀ ਦਰਦੁ ਨ ਆਇਆ॥* *(ਪੰਨਾ ੩੬੦)*

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਅਥਾਹ ਬਾਣੀ ਰਚੀ, ਜੋ ਸਿੱਖ ਧਰਮ ਦਾ ਮੂਲ ਆਧਾਰ ਮੰਨੀ ਜਾਂਦੀ ਹੈ। ਗੁਰੂ ਸਾਹਿਬ ਦੇ ਪਾਵਨ ਉਪਦੇਸ਼ਾਂ ਅਤੇ ਸਿਧਾਂਤਾਂ ਨੇ ਹਿੰਦੁਸਤਾਨ ਦੇ ਇਤਿਹਾਸ ਨੂੰ ਬਦਲ ਕੇ ਰੱਖ ਦਿੱਤਾ ਅਤੇ ਇਕ ਨਵੇਂ ਯੁੱਗ ਦੀ ਸ਼ੁਰੂਆਤ ਹੋਈ। ਉਨ੍ਹਾਂ ਨੇ ਸਿੱਖ ਧਰਮ ਨੂੰ ਸਿਰਫ਼ ਅਧਿਆਤਮਿਕਤਾ ਤਕ ਹੀ ਸੀਮਤ ਨਹੀਂ ਰੱਖਿਆ ਸਗੋਂ ਮਨੁੱਖੀ ਜੀਵਨ ਦੀ ਹਰ ਪੱਖ ਤੋਂ ਅਗਵਾਈ ਕਰਨ ਵਾਲਾ ਧਰਮ ਬਣਾਇਆ। ਉਨ੍ਹਾਂ ਨੇ ਮਨੁੱਖ ਨੂੰ ਸੱਚਾਈ, ਨਿਮਰਤਾ, ਦਇਆ, ਸੇਵਾ, ਸਬਰ, ਸੰਤੋਖ, ਪਰਉਪਕਾਰ ਆਦਿ ਗੁਣਾਂ ਦੇ ਧਾਰਨੀ ਹੋ ਆਤਮ-ਨਿਰਭਰ ਤੇ ਸਵੈਮਾਣ ਵਾਲਾ ਜੀਵਨ ਜਿਉਣ ਦੇ ਯੋਗ ਬਣਾਇਆ। ਗੁਰੂ ਸਾਹਿਬ ਨੇ ਸਮਕਾਲੀ ਸਮਾਜ ਵਿਚ ਆਰਥਿਕ ਅਸਮਾਨਤਾ ਅਤੇ ਲੁੱਟ-ਖਸੁੱਟ ਨੂੰ ਵੇਖਦਿਆਂ 'ਨਾਮ ਜਪੋ, ਕਿਰਤ ਕਰੋ ਅਤੇ ਵੰਡ ਛਕੋ' ਦੇ ਬੁਨਿਆਦੀ ਸਿਧਾਂਤਾਂ ਨੂੰ ਪ੍ਰਚਾਰਿਆ।

ਗੁਰੂ ਸਾਹਿਬ ਦੇ ਸਮੇਂ ਹਿੰਦੁਸਤਾਨੀ ਸਮਾਜ ਵਿਚ ਜਿੱਥੇ ਛੂਤ-ਛਾਤ ਦਾ ਬੋਲ-ਬਾਲਾ ਸੀ, ਉੱਥੇ ਇਸਤਰੀ ਜਾਤੀ ਨਾਲ ਵੀ ਸਨਮਾਨ-ਜਨਕ ਵਿਉਹਾਰ ਨਹੀਂ ਸੀ ਕੀਤਾ ਜਾਂਦਾ। ਉਸ ਨੂੰ ਪੈਰ ਦੀ ਜੁੱਤੀ, ਦਾਸੀ ਅਤੇ ਪਰਦੇ ਵਿਚ ਰਹਿਣ ਵਾਲੀ ਵਸਤੂ ਹੀ ਸਮਝਿਆ ਜਾਂਦਾ ਸੀ। ਔਰਤ ਨੂੰ ਪੁਰਸ਼ ਦੇ ਬਰਾਬਰ ਸਨਮਾਨਜਨਕ ਰੁਤਬਾ ਪ੍ਰਦਾਨ ਕਰਨ ਦੀ ਵਡਿਆਈ ਵੀ ਗੁਰੂ ਜੀ ਦੇ ਹਿੱਸੇ ਹੀ ਆਈ। ਆਪ ਜੀ ਦਾ ਪਾਵਨ ਫ਼ੁਰਮਾਨ ਹੈ:

*ਭੰਡਿ ਜੰਮੀਐ ਭੰਡਿ ਨਿੰਮੀਐ ਭੰਡਿ ਮੰਗਣੁ ਵੀਆਹੁ॥*
*ਭੰਡਹੁ ਹੋਵੈ ਦੋਸਤੀ ਭੰਡਹੁ ਚਲੈ ਰਾਹੁ॥*
*ਭੰਡੁ ਮੁਆ ਭੰਡੁ ਭਾਲੀਐ ਭੰਡਿ ਹੋਵੈ ਬੰਧਾਨੁ॥*
*ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥* *(ਪੰਨਾ ੪੭੩)*

ਇਸੇ ਤਰ੍ਹਾਂ ਆਪ ਜੀ ਨੇ ਊਚ-ਨੀਚ ਅਤੇ ਜਾਤ-ਪਾਤ ਦੇ ਵੰਡ-ਵਿਤਕਰੇ ਦੀ ਨਿਖੇਧੀ ਹੀ ਨਹੀਂ ਕੀਤੀ ਬਲਕਿ ਅਮਲੀ ਰੂਪ ਵਿਚ ਇਸ 'ਤੇ ਪਹਿਰਾ ਦਿੱਤਾ। ਆਪ ਫ਼ੁਰਮਾਉਂਦੇ ਹਨ:

*ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ॥*
*ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ॥* *(ਪੰਨਾ ੧੫)*

ਕਿਉਂਕਿ ਸਮਕਾਲੀ ਸਮਾਜ ਵਿਚ ਯੋਗ ਮੱਤ ਦੇ ਪ੍ਰਭਾਵ ਸਦਕਾ ਲੋਕਾਂ ਵਿਚ ਸੰਸਾਰ ਨੂੰ ਤਿਆਗਣ ਦੀ ਬਿਰਤੀ ਪ੍ਰਧਾਨ ਹੋ ਚੁੱਕੀ ਸੀ, ਲੋਕਾਂ ਨੇ ਸੰਸਾਰਕ ਜ਼ਿੰਮੇਵਾਰੀਆਂ ਤੋਂ ਮੂੰਹ ਮੋੜ ਕੇ ਜੰਗਲਾਂ ਤੇ ਪਹਾੜਾਂ ਵਿਚ ਸ਼ਰਨ ਲੈਣੀ ਸ਼ੁਰੂ ਕਰ ਦਿੱਤੀ ਸੀ ਅਤੇ ਸੰਨਿਆਸੀ ਘਰ-ਬਾਰ ਤਿਆਗ ਕੇ, ਵਿਹਲੇ ਰਹਿ ਕੇ, ਭਿਖਿਆ ਮੰਗ ਕੇ ਆਪਣਾ ਗੁਜ਼ਾਰਾ ਕਰਦੇ ਸਨ। ਸੋ ਇਕ ਤਰ੍ਹਾਂ ਇਨ੍ਹਾਂ ਵਿਹਲੜ ਲੋਕਾਂ ਦੀ ਕਰਮਹੀਣਤਾ ਨੇ ਹੀ ਇਸ ਦੇਸ਼ ਨੂੰ ਗ਼ੁਲਾਮ ਬਣਾ ਦਿੱਤਾ ਸੀ। ਸਮੇਂ ਦੀ ਨਬਜ਼ ਨੂੰ ਪਹਿਚਾਣਦਿਆਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕਿਰਤ ਨੂੰ ਧਰਮ ਦੇ ਬੁਨਿਆਦੀ ਸਿਧਾਂਤ ਦੇ ਤੌਰ 'ਤੇ ਲੋਕਾਂ 'ਚ ਪ੍ਰਚਾਰਿਆ। ਗੁਰੂ ਸਾਹਿਬ ਨੇ ਸੰਸਾਰ ਨੂੰ ਤਿਆਗਣ ਅਤੇ ਤ੍ਰਿਸਕਾਰਣ ਦੀ ਵਿਚਾਰਧਾਰਾ ਦਾ ਵਿਰੋਧ ਕੀਤਾ। ਉਨ੍ਹਾਂ ਗ੍ਰਿਹਸਤ ਨੂੰ ਪ੍ਰਮੁੱਖਤਾ ਦੇ ਕੇ, ਦਸਾਂ-ਨਹੁੰਆਂ ਦੀ ਕਿਰਤ-ਕਮਾਈ ਕਰਕੇ ਸਮਾਜਿਕ ਜੀਵਨ ਜਿਉਣ ਦਾ ਸੰਦੇਸ਼ ਦਿੱਤਾ। ਗੁਰੂ ਜੀ ਨੇ ਜੀਵਨ-ਮੁਕਤੀ ਦੀ ਪ੍ਰਾਪਤੀ ਲਈ ਜੰਗਲਾਂ ਤੇ ਪਹਾੜਾਂ ਆਦਿ 'ਚ ਇਕਾਂਤ-ਵਾਸ ਕਰਨ ਨੂੰ ਨਿੰਦਿਆ ਅਤੇ ਗ੍ਰਿਹਸਤ ਵਿਚ ਰਹਿ ਕੇ, ਸੇਵਾ-ਸਿਮਰਨ ਰਾਹੀਂ ਮੁਕਤੀ ਦਾ ਮਾਰਗ ਦਰਸਾਇਆ। ਗੁਰੂ ਗ੍ਰੰਥ ਸਾਹਿਬ ਦਾ ਪਾਵਨ ਫ਼ਰਮਾਨ ਹੈ:

*ਨਾਨਕ ਸਤਿਗੁਰਿ ਭੇਟਿਐ ਪੂਰੀ ਹੋਵੈ ਜੁਗਤਿ॥*
*ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ॥(ਪੰਨਾ ੫੨੨)*

ਗੁਰੂ ਜੀ ਅਨੁਸਾਰ ਪਵਿੱਤਰ ਕਮਾਈ ਉਹੀ ਹੈ ਜਿਹੜੀ ਹੱਥੀਂ ਕਿਰਤ ਕਰਦਿਆਂ ਕੀਤੀ ਗਈ ਹੋਵੇ। ਉਨ੍ਹਾਂ ਕਰਤਾਰਪੁਰ ਸਾਹਿਬ ਵਿਖੇ ਆਪਣੇ ਹੱਥੀਂ ਖੇਤੀ ਕਰਕੇ ਮਨੁੱਖਤਾ ਨੂੰ ਕਿਰਤ ਕਰਨ ਦਾ ਸੰਦੇਸ਼ ਦਿੰਦਿਆਂ ਫ਼ੁਰਮਾਇਆ:

*ਘਾਲਿ ਖਾਇ ਕਿਛੁ ਹਥਹੁ ਦੇਇ॥ ਨਾਨਕ ਰਾਹੁ ਪਛਾਣਹਿ ਸੇਇ॥ (ਪੰਨਾ ੧੨੪੫)*

ਉਨ੍ਹਾਂ ਦੇ ਦਰਸਾਏ ਉਪਰੋਕਤ ਸਿਧਾਂਤ ਵਿੱਚੋਂ 'ਸਰਬੱਤ ਦੇ ਭਲੇ' ਦੀ ਭਾਵਨਾ ਉਜਾਗਰ ਹੁੰਦੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਕੇਵਲ ਸਿੱਖਾਂ ਦੇ ਹੀ ਨਹੀਂ, ਸਗੋਂ ਸਾਰੀ ਮਨੁੱਖ-ਜਾਤੀ ਦੇ ਸੱਚੇ ਮਾਰਗ-ਦਰਸ਼ਕ ਸਨ, ਜਿਨ੍ਹਾਂ ਨੇ ਭਰਮ-ਭੁਲੇਖਿਆਂ ਵਿਚ ਭਟਕ ਰਹੀ ਜਨਤਾ ਦਾ ਸਹੀ ਮਾਰਗ-ਦਰਸ਼ਨ ਕਰਕੇ, ਉਸ ਨੂੰ ਪਰਮਾਰਥ ਦੇ ਰਾਹ ਤੋਰਿਆ। ਉਨ੍ਹਾਂ ਇਸ ਮੰਤਵ ਦੀ ਪੂਰਤੀ ਲਈ ਧਰਮਸ਼ਾਲਾਵਾਂ ਬਣਵਾਈਆਂ, ਲੰਗਰ ਦੀ ਪ੍ਰਥਾ ਕਾਇਮ ਕੀਤੀ ਅਤੇ ਸੰਗਤ-ਪੰਗਤ ਤੇ ਸੇਵਾ-ਸਿਮਰਨ ਆਦਿ ਦੇ ਅਜਿਹੇ ਅਦੁੱਤੀ ਸਿਧਾਂਤ ਮਨੁੱਖਤਾ ਸਾਹਮਣੇ ਰੱਖੇ, ਜਿਹੜੇ ਅਜੋਕੇ ਯੁੱਗ ਵਿਚ ਵੀ ਸਦੀਵੀ ਸੇਧ ਦੇਣ ਵਾਲੇ ਹਨ। ਆਓ! ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪਾਵਨ ਪ੍ਰਕਾਸ਼ ਦਿਹਾੜੇ ਉੱਤੇ ਗੁਰੂ ਸਾਹਿਬ ਦੀ ਸਰਬ-ਸਾਂਝੀ ਸਿੱਖਿਆ ਨੂੰ ਮਨ-ਬਚਨ ਅਤੇ ਕਰਮ ਕਰਕੇ ਧਾਰਨ ਕਰਦੇ ਹੋਏ 'ਇਹ ਲੋਕ ਸੁਖੀਏ ਪਰਲੋਕ ਸੁਹੇਲੇ' ਬਣੀਏ! ■

# ਸਾਹਿਬਜ਼ਾਦਿਆਂ ਦੀ ਸ਼ਹਾਦਤ

*-ਪ੍ਰੋ. ਕਿਰਪਾਲ ਸਿੰਘ ਬਡੂੰਗਰ**

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਾਰੇ ਸਾਹਿਬਜ਼ਾਦਿਆਂ ਦੀ ਸ਼ਹਾਦਤ ਦੁਨੀਆਂ ਦੇ ਇਤਿਹਾਸ ਵਿਚ ਸਭ ਤੋਂ ਵੱਧ ਦਰਦਨਾਕ ਘਟਨਾ ਅਤੇ ਦਿਲ ਨੂੰ ਕੰਬਾ ਦੇਣ ਵਾਲਾ ਸਾਕਾ ਹੈ। ਇਕ ਪਾਸੇ ਇਹ ਘਟਨਾ ਮਨੁੱਖੀ ਦਰਿੰਦਗੀ ਦਾ ਘਿਨਾਉਣਾ ਚਿੱਤਰ ਪੇਸ਼ ਕਰਦੀ ਹੈ, ਦੂਜੇ ਪਾਸੇ ਸਾਹਿਬਜ਼ਾਦਿਆਂ ਦੇ ਅੰਦਰ ਜੂਝ ਮਰਨ ਅਤੇ ਸਿੱਖੀ ਸਿਦਕ ਦੀ ਭਾਵਨਾ ਦੇ ਸਿਖਰ ਨੂੰ ਪ੍ਰਗਟ ਕਰਦੀ ਹੈ। ਗੁਰੂ ਜੀ ਦੇ ਦੋ ਵੱਡੇ ਸਾਹਿਬਜ਼ਾਦੇ ਬਾਬਾ ਅਜੀਤ ਸਿੰਘ ਤੇ ਬਾਬਾ ਜੁਝਾਰ ਸਿੰਘ ਚਮਕੌਰ ਦੀ ਜੰਗ ਵਿਚ ਲੜਦੇ ਹੋਏ ਸ਼ਹੀਦ ਹੋ ਗਏ ਅਤੇ ਦੋ ਛੋਟੇ ਸਾਹਿਬਜ਼ਾਦੇ ਬਾਬਾ ਜ਼ੋਰਾਵਰ ਸਿੰਘ ਅਤੇ ਬਾਬਾ ਫਤਹਿ ਸਿੰਘ ਸੂਬਾ ਸਰਹਿੰਦ ਦੇ ਹੁਕਮ ਨਾਲ ਸ਼ਹੀਦ ਕਰ ਦਿੱਤੇ ਗਏ। ਇਸ ਸ਼ਹਾਦਤ ਦੀ ਮਹਾਨਤਾ ਬਾਰੇ 'ਸ੍ਰੀ ਮੈਥਿਲੀ ਸ਼ਰਨ ਗੁਪਤ' ਨੇ ਲਿਖਿਆ ਹੈ:

*ਜਿਸ ਕੁਲ ਜਾਤੀ ਦੇਸ ਕੇ ਬੱਚੇ ਦੇ ਸਕਤੇ ਹੈਂ ਯੌਂ ਬਲੀਦਾਨ।*
*ਉਸ ਕਾ ਵਰਤਮਾਨ ਕੁਛ ਭੀ ਹੋ ਭਵਿਸ਼ਯ ਹੈ ਮਹਾਂ ਮਹਾਨ।*

ਗੁਰਮਤਿ ਅਨੁਸਾਰ ਅਧਿਆਤਮਕ ਅਨੰਦ ਦੀ ਪ੍ਰਾਪਤੀ ਲਈ ਮਨੁੱਖ ਨੂੰ ਆਪਾ ਮਿਟਾਉਣ ਦੀ ਲੋੜ ਹੁੰਦੀ ਹੈ। ਇਹ ਮਾਰਗ ਇਕ ਮਹਾਨ ਸੂਰਮਗਤੀ ਦਾ ਕਾਰਜ ਹੈ। ਸਿੱਖ ਧਰਮ ਦੀ ਨੀਂਹ ਰੱਖਣ ਵਾਲੇ ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਿੱਖੀ ਮਾਰਗ 'ਤੇ ਚੱਲਣ ਲਈ ਸਿਰ ਭੇਟ ਕਰਨ ਦੀ ਸ਼ਰਤ ਰੱਖੀ ਸੀ। ਇਸੇ ਲੀਹ 'ਤੇ ਤੁਰਦਿਆਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸੰਮਤ ੧੭੫੬ ਦੀ ਵਿਸਾਖੀ ਨੂੰ ਖਾਲਸੇ ਦੀ ਸਾਜਨਾ ਕੀਤੀ। ਖਾਲਸਾ ਇਕ ਆਦਰਸ਼ਕ, ਸੰਪੂਰਨ ਅਤੇ ਸੁਤੰਤਰ ਮਨੁੱਖ ਹੈ ਜਿਸ ਨੂੰ ਗੁਰਬਾਣੀ ਵਿਚ ਸਚਿਆਰ, ਗੁਰਮੁਖ ਅਤੇ ਬ੍ਰਹਮ-ਗਿਆਨੀ ਕਿਹਾ ਗਿਆ ਹੈ। ਖਾਲਸਾ ਗੁਰੂ ਨੂੰ ਤਨ, ਮਨ ਤੇ ਧਨ ਸੌਂਪ ਦਿੰਦਾ ਹੈ ਅਤੇ ਜਬਰ-ਜ਼ੁਲਮ ਦੇ ਟਾਕਰੇ ਲਈ ਜੂਝ ਮਰਨ ਤੋਂ ਝਿਜਕਦਾ ਨਹੀਂ ਹੈ:

*- ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ॥*
*ਇਤੁ ਮਾਰਗਿ ਪੈਰੁ ਧਰੀਜੈ॥ ਸਿਰੁ ਦੀਜੈ ਕਾਣਿ ਨ ਕੀਜੈ॥ (ਪੰਨਾ ੧੪੧੨)*
*- ਅਰੁ ਸਿਖ ਹੋਂ ਆਪਨੇ ਹੀ ਮਨ ਕੌ ਇਹ ਲਾਲਚ ਹਉ ਗੁਨ ਤਉ ਉਚਰੋਂ॥*
*ਜਬ ਆਵ ਕੀ ਅਉਧ ਨਿਦਾਨ ਬਨੈ ਅਤ ਹੀ ਰਨ ਮੈ ਤਬ ਜੂਝ ਮਰੋਂ॥*
*(ਚੰਡੀ ਚਰਿੱਤ੍ਰ)*

ਮੁਗ਼ਲ ਸ਼ਾਸਨ ਦੇ ਨਾਲ-ਨਾਲ ਕੱਟੜਵਾਦੀ ਅਖੌਤੀ ਉੱਚ-ਜਾਤੀ ਸਮਾਜ ਵੀ

**ਚੇਅਰਮੈਨ, ਪੱਛੜੀਆਂ ਸ਼੍ਰੇਣੀਆਂ ਕਮਿਸ਼ਨ, ਪੰਜਾਬ। ਸਾਬਕਾ ਪ੍ਰਧਾਨ, ਸ਼੍ਰੋ: ਗੁ: ਪ੍ਰ: ਕਮੇਟੀ, ਸ੍ਰੀ ਅੰਮ੍ਰਿਤਸਰ। ਮੋ: ੯੯੧੫੮-੦੫੧੦੦*

ਖਾਲਸੇ ਦੇ ਸਿਧਾਂਤ ਅਤੇ ਸਰੂਪ ਤੋਂ ਅਪ੍ਰਸੰਨ ਸੀ। ਕਿਉਂਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਵਿਚਾਰਧਾਰਾ ਵਿਚ ਜਾਤ-ਪਾਤ, ਊਚ-ਨੀਚ ਦਾ ਕੋਈ ਭਿੰਨ-ਭੇਦ ਨਹੀਂ ਸੀ। ਸਗੋਂ ਇਹ "ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ॥ ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ॥" ਅਤੇ "ਏਕੁ ਪਿਤਾ ਏਕਸ ਕੇ ਹਮ ਬਾਰਿਕ" ਦੇ ਸਿਧਾਂਤ ਉੱਤੇ ਆਧਾਰਿਤ ਸੀ। ਕੱਟੜਵਾਦੀ ਅਖੌਤੀ ਉੱਚ-ਜਾਤੀ ਸਮਾਜ ਅਤੇ ਪਹਾੜੀ ਰਾਜੇ ਅਖੌਤੀ ਨੀਚ-ਜਾਤਾਂ ਦੇ ਲੋਕਾਂ ਨੂੰ ਮਾਨ-ਸਨਮਾਨ ਅਤੇ ਬਰਾਬਰੀ-ਸਿਰਦਾਰੀ ਦੇਣ ਦੇ ਉਲਟ ਸਨ। ਇਸ ਲਈ ਪਹਾੜੀ ਰਾਜਿਆਂ ਅਤੇ ਹੋਰ ਅਖੌਤੀ ਉੱਚ-ਜਾਤੀ ਸਮਾਜ ਵੱਲੋਂ ਖਾਲਸੇ ਦੀ ਸਾਜਨਾ ਦਾ ਵਿਰੋਧ ਕੀਤਾ ਗਿਆ ਸੀ। ਕਈ ਥਾਵਾਂ 'ਤੇ ਤਤਕਾਲੀ ਸਮਾਜ ਵਿਚ ਤਣਾਅ ਵੀ ਪੈਦਾ ਹੋ ਗਿਆ ਸੀ। ਪਹਾੜੀ ਰਾਜੇ ਤੇ ਸੂਬਾ ਸਰਹਿੰਦ ਗੁਰੂ ਜੀ ਦੇ ਵਿਰੁੱਧ ਇਕਜੁੱਟ ਹੋ ਗਏ ਸਨ। ੧੭੦੪ ਈ. ਵਿਚ ਮੁਗ਼ਲ ਅਤੇ ਪਹਾੜੀ ਰਾਜਿਆਂ ਦੀਆਂ ਫੌਜਾਂ ਨੇ ਰਲ਼ ਕੇ ਅਨੰਦਪੁਰ ਸਾਹਿਬ ਨੂੰ ਘੇਰਾ ਪਾ ਲਿਆ। ਘੇਰਾ ਲੰਮਾ ਹੋਣ 'ਤੇ ਦੁਸ਼ਮਣ ਵੱਲੋਂ ਗੁਰੂ ਜੀ ਨਾਲ ਸਮਝੌਤਾ ਕੀਤਾ ਗਿਆ। ਸਮਝੌਤੇ ਦੀ ਸ਼ਰਤ ਇਹ ਸੀ ਕਿ ਇਕ ਵਾਰ ਗੁਰੂ ਜੀ ਅਨੰਦਪੁਰ ਸਾਹਿਬ ਛੱਡ ਦੇਣ ਉਨ੍ਹਾਂ ਨੂੰ ਬੇਰੋਕ ਜਾਣ ਦਿੱਤਾ ਜਾਵੇਗਾ। ਇਸ ਬਾਰੇ ਲਿਖਤੀ ਕਸਮਾਂ ਵੀ ਗੁਰੂ ਜੀ ਨੂੰ ਭੇਜੀਆਂ ਗਈਆਂ। ਦੀਨਾ ਕਾਂਗੜ ਤੋਂ ਬਾਦਸ਼ਾਹ ਔਰੰਗਜ਼ੇਬ ਨੂੰ ਗੁਰੂ ਜੀ ਵੱਲੋਂ ਲਿਖੇ 'ਜ਼ਫ਼ਰਨਾਮੇ' ਵਿਚ ਵੀ ਜ਼ਿਕਰ ਕੀਤਾ ਹੈ ਕਿ ਜੇ ਤੂੰ ਕੁਰਾਨ ਦੀਆਂ ਲਿਖਤੀ ਕਸਮਾਂ ਵੇਖਣਾ ਚਾਹੁੰਦਾ ਹੈਂ ਤਾਂ ਉਹ ਵੀ ਮੈਂ ਤੈਨੂੰ ਭੇਜ ਸਕਦਾ ਹਾਂ:

*ਤੁਰਾ ਗਰ ਬਬਾਯਦ ਕਉਲਿ ਕੁਰਾਂ।*
*ਬਨਿਜ਼ਦੇ ਸ਼ੁਮਾ ਰਾ ਰਸਾਨਮ ਹਮਾਂ।* *(ਜ਼ਫਰਨਾਮਾ)*

ਗੁਰੂ ਜੀ ਦੇ ਕਿਲ੍ਹਾ ਖ਼ਾਲੀ ਕਰ ਕੇ ਜਾਣ 'ਤੇ ਦੁਸ਼ਮਣ ਨੇ ਸਾਰੀਆਂ ਕਸਮਾਂ ਤੋੜ ਕੇ ਉਨ੍ਹਾਂ ਦਾ ਪਿੱਛਾ ਕਰਨਾ ਸ਼ੁਰੂ ਕਰ ਦਿੱਤਾ। ਇਹ ਧਰਮ-ਹੀਣ ਰਾਜ ਸੱਤਾ ਦਾ ਹੀ ਨੰਗਾ ਨਾਚ ਸੀ। ਬੇਈਮਾਨੀ, ਵਾਅਦਾ-ਖਿਲਾਫ਼ੀ, ਚੰਗੇਜ਼ੀ ਅਤੇ ਦਰਿੰਦਗੀ ਦਾ ਘਿਨਾਉਣਾ ਕਾਰਾ ਸੀ। ਇਸਲਾਮ ਦੇ ਮਸ਼ਹੂਰ ਕਵੀ ਅਲਾਮਾ ਇਕਬਾਲ ਅਜਿਹੇ ਹਾਲਾਤ ਬਾਰੇ ਇਉਂ ਲਿਖਦੇ ਹਨ:

*ਜਲਾਲ-ਏ-ਪਾਤਸ਼ਾਹੀ ਹੋ ਕਿ ਜਮਹੂਰੀ ਤਮਾਸ਼ਾ ਹੋ,*
*ਜੁਦਾ ਹੋ ਦੀਂ ਸਿਆਸਤ ਸੇ ਤੋ ਰਹਿ ਜਾਤੀ ਹੈ ਚੰਗੇਜ਼ੀ।*

ਸਰਸਾ ਨਦੀ ਦੇ ਨੇੜੇ ਪਹੁੰਚਦਿਆਂ ਗਹਿਗੱਚ ਲੜਾਈ ਹੋਈ ਜਿਸ ਦੌਰਾਨ ਗੁਰੂ ਜੀ ਦੇ ਦੋ ਛੋਟੇ ਸਾਹਿਬਜ਼ਾਦੇ ਤੇ ਮਾਤਾ ਗੁਜਰੀ ਜੀ ਵਹੀਰ ਤੋਂ ਵੱਖ ਹੋ ਗਏ। ਦੁਨੀਆਂ ਦੇ ਜੰਗਾਂ-ਯੁੱਧਾਂ ਦੇ ਇਤਿਹਾਸ ਵਿਚ ਇਹ ਇੱਕੋ ਘਟਨਾ ਹੋਈ ਜਦੋਂ ਮਰਦ-ਏ-ਮੈਦਾਨ, ਸ਼ਹਿਨਸ਼ਾਹ-ਏ-ਸਹਿਨਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਾਸ ਜਿਥੇ ਜੰਗ ਦਾ ਸਾਜ਼-ਓ-ਸਾਮਾਨ ਤੀਰ, ਤਲਵਾਰ, ਢਾਲ, ਬਰਛਾ, ਛਵੀ ਆਦਿ ਸਨ, ਉਥੇ ਗੁਰਮਤਿ ਸੰਗੀਤ ਦੇ ਸਾਜ਼ ਸਿਰੰਦਾ, ਸਿਤਾਰ ਆਦਿ ਵੀ ਨਾਲ ਸਨ। ੭ ਅਤੇ ੮ ਪੋਹ ਦੀ ਰਾਤ

ਦਾ ਸਮਾਂ ਅੰਮ੍ਰਿਤ ਵੇਲੇ ਢਾਈ ਵਜੇ ਦਾ ਹੋਇਆ। ਦੁਸ਼ਮਣਾਂ ਨੇ ਭਾਰੀ ਹਮਲਾ ਬੋਲਿਆ ਹੋਇਆ ਸੀ। ਪਾਤਸ਼ਾਹ ਨੇ ਆਪਣੇ ਵੱਡੇ ਸਪੁੱਤਰ ਬਾਬਾ ਅਜੀਤ ਸਿੰਘ, ਭਾਈ ਜੀਵਨ ਸਿੰਘ (ਜੈਤਾ ਜੀ), ਭਾਈ ਉਦੇ ਸਿੰਘ ਨੂੰ ਹੋਰ ਸਿੰਘਾਂ ਸਮੇਤ ਹਮਲਾਵਰਾਂ ਦਾ ਮੁਕਾਬਲਾ ਕਰਨ ਦਾ ਹੁਕਮ ਕੀਤਾ। ਦੂਜੇ ਪਾਸੇ ਭਾਈ ਦਇਆ ਸਿੰਘ ਆਦਿ ਨੂੰ "ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ" ਅਨੁਸਾਰ 'ਆਸਾ ਕੀ ਵਾਰ' ਦਾ ਕੀਰਤਨ ਕਰਨ ਲਈ ਕਿਹਾ। ਅਜਿਹਾ ਕਾਰਜ ਕੇਵਲ ਤੇ ਕੇਵਲ ਦਸਮੇਸ਼ ਪਿਤਾ ਹੀ ਕਰ ਸਕਦੇ ਸਨ। ਜਦੋਂ ਅਜਿਹੇ ਅਤਿ ਬਿਖਮ, ਖ਼ਤਰੇ ਭਰਪੂਰ ਹਾਲਾਤ ਵਿਖੇ ਅਤੇ ਮੈਦਾਨ-ਏ-ਜੰਗ ਵਿਚ ਉਹ ਆਪਣਾ ਫ਼ਰਜ਼-ਏ-ਇਲਾਹੀ ਨਹੀਂ ਭੁੱਲੇ। ਦੁਨੀਆਂ ਦੇ ਇਤਿਹਾਸ ਵਿਚ ਇਹ ਇੱਕੋ-ਇੱਕ ਅਲੋਕਾਰੀ ਅਤੇ ਨਿਵੇਕਲੀ ਘਟਨਾ ਸੀ। ਸਰਸਾ ਨਦੀ ਵਿਚ ਭਾਰੀ ਹੜ੍ਹ ਅਤੇ ਦੁਸ਼ਮਣਾਂ ਦਾ ਜ਼ੋਰਦਾਰ ਹਮਲਾ ਇਉਂ ਜਾਪਦਾ ਸੀ ਜਿਵੇਂ ਦੋਵੇਂ ਇਕ ਦੂਜੇ ਨਾਲ ਇਸ ਘਿਨਾਉਣੇ ਕਾਰਨਾਮੇ ਵਿਚ ਸ਼ਾਮਲ ਹੋ ਗਏ ਹੋਣ। ਭਾਵੇਂ ਇਸ ਯੁੱਧ ਵਿਚ ਸੈਂਕੜੇ ਹੀ ਮਰਜੀਵੜੇ ਸਿੰਘਾਂ ਸਮੇਤ ਭਾਈ ਜੀਵਨ ਸਿੰਘ (ਜੈਤਾ ਜੀ) ਅਤੇ ਭਾਈ ਉਦੇ ਸਿੰਘ ਸ਼ਹੀਦ ਹੋ ਗਏ ਪਰੰਤੂ ਦੁਸ਼ਮਣ ਦੇ ਦੰਦ ਖੱਟੇ ਕਰ ਦਿੱਤੇ। ਇਥੇ ਗੁਰੂ ਸਾਹਿਬ ਦੇ ਕਾਫਲੇ ਨਾਲੋਂ ਮਾਤਾ ਗੁਜਰੀ ਜੀ, ਬਾਬਾ ਜ਼ੋਰਾਵਰ ਸਿੰਘ ਜੀ ਅਤੇ ਬਾਬਾ ਫ਼ਤਹਿ ਸਿੰਘ ਜੀ ਵਿਛੜ ਗਏ। ਇਸ ਸਥਾਨ 'ਤੇ ਅੱਜਕਲ੍ਹ 'ਗੁਰਦੁਆਰਾ ਪਰਿਵਾਰ ਵਿਛੋੜਾ ਸਾਹਿਬ' ਸੁਸ਼ੋਭਿਤ ਹੈ ਜਿਸ ਨੇ ਇਤਿਹਾਸ ਦੀ ਇਸ ਦਰਦਨਾਕ ਘਟਨਾ ਦੀ ਯਾਦ ਨੂੰ ਸੰਭਾਲ ਰੱਖਿਆ ਹੈ। ਉਪਰੰਤ ਸਰਸਾ ਪਾਰ ਕਰ ਕੇ ਗੁਰੂ ਜੀ ਨੇ ਇਕ ਦਿਨ ਰੋਪੜ ਦੇ ਕੋਲ ਨਿਹੰਗ ਖ਼ਾਨ ਦੀ ਗੜ੍ਹੀ ਵਿਚ ਬਿਤਾਇਆ। ਰਾਤ ਨੂੰ ਅੱਗੇ ਚਲ ਪਏ ਪਰ ਦੁਸ਼ਮਣ ਦੀਆਂ ਫੌਜਾਂ ਨੇ ਵੀ ਪਿੱਛਾ ਕਰਨਾ ਸ਼ੁਰੂ ਕਰ ਦਿੱਤਾ। ਗੁਰੂ ਜੀ ਨੇ ਚਮਕੌਰ ਦੀ ਕੱਚੀ ਗੜ੍ਹੀ ਵਿਚ ਦਾਖ਼ਲ ਹੋ ਕੇ ਮੋਰਚਾਬੰਦੀ ਕਰ ਲਈ। ਉਨ੍ਹਾਂ ਦੇ ਨਾਲ ਦੋ ਵੱਡੇ ਸਾਹਿਬਜ਼ਾਦੇ ਤੇ ਪੰਜ ਪਿਆਰਿਆਂ ਸਮੇਤ ੪੦ ਕੁ ਸਿੰਘ ਸਨ। ਦੁਸ਼ਮਣ ਦੀ ਦਸ ਲੱਖ ਫੌਜ ਨੇ ਗੜ੍ਹੀ ਨੂੰ ਘੇਰਾ ਪਾ ਲਿਆ। ਸਾਰਾ ਦਿਨ ਲੜਾਈ ਹੁੰਦੀ ਰਹੀ। ਸ਼ਾਮ ਤਕ ਗੁਰੂ ਜੀ ਕੋਲ ਸਾਰਾ ਗੋਲੀ ਸਿੱਕਾ ਖ਼ਤਮ ਹੋ ਗਿਆ। ਹੁਣ ਸਿੰਘਾਂ ਨੇ ਗੜ੍ਹੀ ਤੋਂ ਬਾਹਰ ਆ ਕੇ ਲੜਨਾ ਸ਼ੁਰੂ ਕਰ ਦਿੱਤਾ। ਗੁਰੂ ਜੀ ਨੇ ਆਪ ਵਾਰੋ-ਵਾਰੀ ਬਾਬਾ ਅਜੀਤ ਸਿੰਘ ਅਤੇ ਬਾਬਾ ਜੁਝਾਰ ਸਿੰਘ ਨੂੰ ਪੂਰੇ ਸ਼ਸਤਰ ਸਜਾ ਕੇ ਮੈਦਾਨ-ਏ-ਜੰਗ ਵਿਚ ਭੇਜਿਆ ਅਤੇ ਵੱਡੇ ਜੰਗਜੂ ਯੋਧਿਆਂ ਵਾਲੇ ਜ਼ੌਹਰ ਦਿਖਾਉਂਦਿਆਂ ਸਾਥੀ ਸਿੰਘਾਂ ਦੇ ਨਾਲ ਗੁਰੂ ਜੀ ਦੇ ਦੋਵੇਂ ਸਾਹਿਬਜ਼ਾਦੇ ਬੜੀ ਸੂਰਮਗਤੀ ਨਾਲ ਉਨ੍ਹਾਂ ਦੇ ਸਾਹਮਣੇ ਲੜਦੇ ਹੋਏ ਸ਼ਹੀਦ ਹੋ ਗਏ। ਬਾਬਾ ਅਜੀਤ ਸਿੰਘ ਨੇ ਅਜੇ ਜਵਾਨੀ ਵਿਚ ਪੈਰ ਰੱਖਿਆ ਹੀ ਸੀ। ਬਾਬਾ ਜੁਝਾਰ ਸਿੰਘ ਤਾਂ ਅਜੇ ਕਿਸ਼ੋਰ ਅਵਸਥਾ ਵਿਚ ਸਨ। ਸਤਿਗੁਰੂ ਜੇਕਰ ਚਾਹੁੰਦੇ ਤਾਂ ਆਪਣੇ ਪੁੱਤਰਾਂ ਨੂੰ ਬਚਾਉਣ ਲਈ ਯਤਨ ਕਰ ਸਕਦੇ ਸਨ ਪਰੰਤੂ ਉਨ੍ਹਾਂ ਨੇ ਅਜਿਹਾ ਨਹੀਂ ਕੀਤਾ। ਦੁਨਿਆਵੀ ਲੋਕ ਆਪਣੇ ਨਿੱਜੀ ਸੁਆਰਥਾਂ ਦੀ ਖ਼ਾਤਰ ਸਾਰੇ ਅਸੂਲ, ਸਿਧਾਂਤ ਅਤੇ ਕੌਮੀ ਹਿੱਤਾਂ ਨੂੰ ਵੀ ਕੁਰਬਾਨ ਕਰਨ ਤੋਂ ਨਹੀਂ ਝਿਜਕਦੇ। ਅਜਿਹੇ ਲੋਕਾਂ ਨੂੰ ਇਤਿਹਾਸ ਵਿਚ ਘਿਰਣਾ

ਦੀਆਂ ਨਜ਼ਰਾਂ ਨਾਲ ਹੀ ਵੇਖਿਆ ਜਾਂਦਾ ਹੈ। ਗੁਰੂ ਜੀ ਲਈ ਸਿੰਘਾਂ ਅਤੇ ਪੁੱਤਰਾਂ ਵਿਚਕਾਰ ਕੋਈ ਅੰਤਰ ਨਹੀਂ ਸੀ। ਉਨ੍ਹਾਂ ਸਾਹਮਣੇ ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਦਾ ਪਾਵਨ ਫ਼ਰਮਾਨ ਸੀ:

*ਗੁਰ ਸਿਖਾ ਇਕੋ ਪਿਆਰੁ ਗੁਰ ਮਿਤਾ ਪੁਤਾ ਭਾਈਆ॥* *(ਪੰਨਾ ੬੪੮)*

ਸਤਿਗੁਰੂ ਵੱਲੋਂ ਮੈਦਾਨ-ਏ-ਜੰਗ ਵਿਚ ਜੂਝਦਿਆਂ ਸ਼ਹੀਦੀ ਪਾਉਣ ਲਈ ਕੀਤੀ ਤਿਆਰੀ ਅਤੇ ਸਤਿਗੁਰਾਂ ਵੱਲੋਂ ਰਹਿੰਦੇ ਮਹੱਤਵਪੂਰਨ ਪੰਥਕ ਕਾਰਜਾਂ ਦੀ ਪੂਰਤੀ ਨੂੰ ਮੁੱਖ ਰੱਖਦਿਆਂ ਪੰਜਾਂ ਸਿੰਘਾਂ ਵੱਲੋਂ ਗੁਰੂ ਰੂਪ ਹੋ ਕੇ ਸਤਿਗੁਰਾਂ ਨੂੰ ਗੜ੍ਹੀ ਛੱਡ ਕੇ ਚਲੇ ਜਾਣ ਲਈ ਕਿਹਾ ਗਿਆ। ਖਾਲਸੇ ਦਾ ਹੁਕਮ ਮੰਨਦਿਆਂ ਜਦੋਂ ਗੁਰੂ ਜੀ ਨੇ ਤਾੜੀ ਮਾਰ ਕੇ ਮੁਗ਼ਲਾਂ ਨੂੰ ਵੰਗਾਰ ਕੇ ਬਾਹਰ ਨੂੰ ਚਾਲੇ ਪਾਏ।

ਕਰਬਲਾ ਦੀ ਜੰਗ ਅਤੇ ਚਮਕੌਰ ਦੀ ਜੰਗ ਵਿਚ ਇਕ ਵੱਡਾ ਅੰਤਰ ਸੀ। ਕਰਬਲਾ ਦੀ ਜੰਗ ਵਿਚ ਦੋਵੇਂ ਫੌਜਾਂ ਬਰਾਬਰ ਦੀਆਂ ਸਨ। ਇਸ ਦੇ ਮੁਕਾਬਲੇ 'ਤੇ ਚਮਕੌਰ ਦੀ ਜੰਗ ਦੁਨੀਆਂ ਦੀ ਸਭ ਤੋਂ ਵੱਧ ਅਸਾਵੀਂ ਜੰਗ ਸੀ। ਇਸ ਜੰਗ ਦਾ ਜ਼ਿਕਰ ਕਰਦਿਆਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਲਿਖਿਆ ਹੈ ਕਿ ਭੁੱਖੇ-ਭਾਣੇ ੪੦ ਆਦਮੀ ਕੀ ਕਰ ਸਕਦੇ ਹਨ, ਜੇ ਉਨ੍ਹਾਂ 'ਤੇ ੧੦ ਲੱਖ ਦਾ ਲਸ਼ਕਰ ਅਚਾਨਕ ਟੁੱਟ ਪਵੇ:

*ਗੁਰਸਨਹ ਚਿਹ ਕਾਰੇ ਕੁਨੱਦ ਚਿਹਲ ਨਰ।*
*ਕਿ ਦਹ ਲੱਕ ਬਿਆਯਦ ਬਰੋ ਬੇਖਬਰ।* *(ਜ਼ਫਰਨਾਮਾ)*

ਇਸ ਤਰ੍ਹਾਂ ਦੀਆਂ ਅਸਾਵੀਂ ਜੰਗ ਦੀਆਂ ਮਿਸਾਲਾਂ ਸਿੱਖ ਇਤਿਹਾਸ ਵਿਚ ਤਾਂ ਕੁਝ ਹੋਰ ਵੀ ਮਿਲਦੀਆਂ ਹਨ, ਪਰ ਬਾਕੀ ਕੌਮਾਂ ਦੇ ਇਤਿਹਾਸ ਵਿਚ ਸ਼ਾਇਦ ਨਹੀਂ ਦੇ ਬਰਾਬਰ ਹਨ। ਜੰਗ ਦੀ ਸਮਾਪਤੀ ਉਪਰੰਤ ਬੀਬੀ ਸ਼ਰਨ ਕੌਰ, ਜੋ ਗੁਰੂ ਦੇ ਨਾਮ ਵਿਚ ਰੰਗੀ ਹੋਈ ਸੀ, ਨੇ ਢੂੰਢ-ਢੂੰਢ ਕੇ ਸਾਰੇ ਸ਼ਹੀਦ ਸਿੰਘਾਂ, ਸਮੇਤ ਸਾਹਿਬਜ਼ਾਦਿਆਂ ਦੇ, ਸਰੀਰਾਂ ਦਾ ਖਾਲਸਾਈ ਰਹੁ-ਰੀਤਾਂ ਅਨੁਸਾਰ ਸਸਕਾਰ ਕਰ ਦਿੱਤਾ। ਸਸਕਾਰ ਕਰਦਿਆਂ ਬੀਬੀ ਸ਼ਰਨ ਕੌਰ ਨੂੰ ਮੁਗ਼ਲਾਂ ਨੇ ਵੇਖ ਲਿਆ ਸੀ, ਉਨ੍ਹਾਂ ਦੇ ਆਉਣ 'ਤੇ ਉਸ ਬਹਾਦਰ ਬੀਬੀ ਨੇ ਇਕ ਸ਼ਹੀਦ ਸਿੰਘ ਦੀ ਤੇਗ ਚੁੱਕ ਲਈ ਅਤੇ ਉਸੇ ਮੈਦਾਨ ਵਿਚ ਲੜਦਿਆਂ ਸ਼ਹੀਦ ਹੋ ਗਈ ਸੀ।

ਚਮਕੌਰ ਦੀ ਧਰਤੀ ਚਮਕੌਰ ਸਾਹਿਬ ਬਣ ਗਈ ਅਤੇ ਇੱਥੇ ਸਾਕਾ ਚਮਕੌਰ ਸਾਹਿਬ ਦੀ ਯਾਦ ਵਿਚ ਗੁਰਦੁਆਰਾ ਕਤਲਗੜ੍ਹ ਸਾਹਿਬ, ਗੁਰਦੁਆਰਾ ਕੱਚੀ ਗੜ੍ਹੀ ਸਾਹਿਬ, ਗੁਰਦੁਆਰਾ ਦਮਦਮਾ ਸਾਹਿਬ, ਗੁਰਦੁਆਰਾ ਤਾੜੀ ਸਾਹਿਬ ਅਤੇ ਗੁਰਦੁਆਰਾ ਰਣਜੀਤਗੜ੍ਹ ਸਾਹਿਬ ਅਤੇ ਡੇਰਾ ਬੀਬੀ ਸ਼ਰਨ ਕੌਰ ਸੁਸ਼ੋਭਿਤ ਹੈ।

ਮਾਤਾ ਗੁਜਰੀ ਜੀ ਅਤੇ ਦੋਵੇਂ ਛੋਟੇ ਸਾਹਿਬਜ਼ਾਦਿਆਂ ਨੂੰ ਗੁਰੂ-ਘਰ ਦਾ ਰਸੋਈਆ ਗੰਗੂ ਮਿਲ ਗਿਆ। ਇਹ ਉਨ੍ਹਾਂ ਨੂੰ ਮੋਰਿੰਡੇ ਕੋਲ ਪਿੰਡ ਸਹੇੜੀ ਆਪਣੇ ਘਰ ਲੈ ਗਿਆ। ਘਰ ਜਾ ਕੇ ਗੰਗੂ ਦਾ ਮਨ ਬੇਈਮਾਨ ਹੋ ਗਿਆ। ਉਸ ਨੇ ਮੋਰਿੰਡੇ ਦੇ ਥਾਣੇਦਾਰ ਨੂੰ ਖ਼ਬਰ ਦੇ ਕੇ ਬੱਚਿਆਂ ਅਤੇ ਮਾਤਾ ਜੀ ਨੂੰ ਗ੍ਰਿਫ਼ਤਾਰ ਕਰਵਾ ਦਿੱਤਾ। ਮੋਰਿੰਡੇ ਦੇ ਥਾਣੇਦਾਰ

ਨੇ ਮਾਤਾ ਜੀ ਤੇ ਬੱਚਿਆਂ ਨੂੰ ਸੂਬਾ ਸਰਹਿੰਦ ਦੇ ਹਵਾਲੇ ਕਰ ਦਿੱਤਾ। ਗੰਗਾ ਰਾਮ ਦਸਮੇਸ਼ ਜੀ ਦੇ ਗ੍ਰਹਿ ਵਿਖੇ ਕਈ ਸਾਲਾਂ ਤੋਂ ਰਸੋਈਏ ਦੀ ਸੇਵਾ ਕਰਦਾ ਰਿਹਾ ਸੀ ਅਤੇ ਵਿਸ਼ਵਾਸਪਾਤਰ ਵੀ ਸੀ। ਅਸਲ ਵਿਚ ਇਕ ਲੰਮੇ ਸਮੇਂ ਤੀਕ ਪਰਿਵਾਰਕ ਮੈਂਬਰ ਅਤੇ ਪੂਰੇ ਵਿਸ਼ਵਾਸਪਾਤਰ ਵਜੋਂ ਵਿਚਰਨ ਵਾਲੇ ਮਨੁੱਖ ਵੱਲੋਂ ਧਨ ਦੀ ਖ਼ਾਤਰ ਬੇਈਮਾਨ ਹੋ ਜਾਣ ਦੀ ਘਟਨਾ ਕਾਰਨ ਹੀ ਗੰਗਾ ਰਾਮ ਨੂੰ ਗੰਗੂ ਕਹਿ ਕੇ ਨਫ਼ਰਤ ਨਾਲ ਵੇਖਿਆ ਜਾਂਦਾ ਹੈ। ਇਸ ਤਰ੍ਹਾਂ ਉਹ ਬੇਵਫ਼ਾ, ਵਿਸ਼ਵਾਸਘਾਤੀ ਅਤੇ ਬੇਈਮਾਨ ਹੋ ਨਿਬੜਿਆ। ਇਕ ਵਿਸ਼ਵਾਸਪਾਤਰ ਵਿਅਕਤੀ ਵੱਲੋਂ ਇਸ ਤਰ੍ਹਾਂ ਦਾ ਵਿਸ਼ਵਾਸਘਾਤ ਹੀ ਦੁਖਾਂਤ ਨੂੰ ਹੋਰ ਗਹਿਰਾ ਅਤੇ ਦੁਖਦਾਇਕ ਬਣਾ ਦਿੰਦਾ ਹੈ। ਪਰੰਤੂ ਇਹ ਉਸ ਦਾ ਨਿੱਜੀ ਕਿਰਦਾਰ ਸੀ, ਇਸ ਨਿੰਦਣਯੋਗ ਕਾਰਵਾਈ ਕਾਰਨ ਸਾਰੀ ਬ੍ਰਾਹਮਣ ਜਾਤੀ ਨੂੰ ਜ਼ਿੰਮੇਵਾਰ ਨਹੀਂ ਠਹਿਰਾਇਆ ਜਾ ਸਕਦਾ।

ਉਸ ਰਾਤ ਉਨ੍ਹਾਂ ਨੂੰ ਕਿਲ੍ਹੇ ਦੇ ਠੰਡੇ ਬੁਰਜ ਵਿਚ ਰੱਖਿਆ ਗਿਆ। ਪੋਹ ਦੀ ਠੰਡੀ ਰਾਤ ਭੁੱਖੇ-ਭਾਣੇ ਦਾਦੀ ਅਤੇ ਨਿੱਕੇ-ਨਿੱਕੇ ਸੋਹਲ ਕਲੀਆਂ ਵਰਗੇ ਪੋਤਰੇ। ਇਸ ਤੋਂ ਵੱਡਾ ਅਤੇ ਕਠਿਨ ਇਮਤਿਹਾਨ ਸ਼ਾਇਦ ਹੀ ਦੁਨੀਆਂ ਦੇ ਇਤਿਹਾਸ ਵਿਚ ਕਿਸੇ ਨੂੰ ਪਾਸ ਕਰਨਾ ਪਿਆ ਹੋਵੇ। ਰਾਜ ਦੀ ਸਹਿਮ ਅਤੇ ਸਖ਼ਤੀ ਦੇ ਬਾਵਜੂਦ ਭਾਈ ਮੋਤੀ ਰਾਮ ਮਹਿਰਾ ਨੇ ਭਾਰੀ ਜ਼ੋਖਮ ਉਠਾ ਕੇ ਇਨ੍ਹਾਂ ਨਿਰਭੈ ਅਤੇ ਨਿਰਵੈਰ ਸੂਰਬੀਰਾਂ ਦੀ ਦੁੱਧ-ਪਾਣੀ ਨਾਲ ਸੇਵਾ ਕੀਤੀ। ਜਿਸ ਦੇ ਨਤੀਜੇ ਵਜੋਂ ਬਾਅਦ ਵਿਚ ਭਾਈ ਮੋਤੀ ਰਾਮ ਮਹਿਰਾ ਨੂੰ ਸਮੇਤ ਪਰਵਾਰ ਸ਼ਾਹੀ ਹੁਕਮ ਅਨੁਸਾਰ ਕੋਹਲੂ ਵਿਚ ਪੀੜ ਕੇ ਸ਼ਹੀਦ ਕਰ ਦਿੱਤਾ ਗਿਆ। ਦੂਜੇ ਦਿਨ ਬੱਚਿਆਂ ਨੂੰ ਸੂਬਾ ਸਰਹਿੰਦ ਦੀ ਕਚਹਿਰੀ ਵਿਚ ਪੇਸ਼ ਕੀਤਾ ਗਿਆ। ਕਚਹਿਰੀ ਵਿਚ ਬੱਚਿਆਂ ਨੂੰ ਦੀਨ-ਏ-ਮੁਹੰਮਦੀ ਕਬੂਲ ਕਰਨ ਲਈ ਲਾਲਚ ਦੇਣ ਤੇ ਡਰਾਉਣ-ਧਮਕਾਉਣ ਦੇ ਜਤਨ ਕੀਤੇ ਗਏ। ਉਨ੍ਹਾਂ ਨੂੰ ਝੂਠ ਵੀ ਬੋਲਿਆ ਗਿਆ ਕਿ ਤੁਹਾਡਾ ਪਿਤਾ ਮਾਰਿਆ ਗਿਆ ਹੈ, ਹੁਣ ਤੁਸੀਂ ਕਿੱਥੇ ਜਾਓਗੇ। ਬੱਚਿਆਂ ਨੇ ਸੂਬਾ ਸਰਹਿੰਦ ਨੂੰ ਆਪਣਾ ਧਰਮ ਛੱਡਣ ਤੋਂ ਦਲੇਰੀ ਨਾਲ ਇਨਕਾਰ ਕਰ ਦਿੱਤਾ। ਵਜ਼ੀਰ ਖ਼ਾਨ ਨੇ ਕਾਜ਼ੀ ਦੀ ਰਾਇ ਲਈ ਕਿ ਇਨ੍ਹਾਂ ਬੱਚਿਆਂ ਨੂੰ ਕੀ ਸਜ਼ਾ ਦਿੱਤੀ ਜਾ ਸਕਦੀ ਹੈ। ਕਾਜ਼ੀ ਨੇ ਕਿਹਾ ਕਿ ਇਸਲਾਮ ਵਿਚ ਬੱਚਿਆਂ ਨੂੰ ਸਜ਼ਾ ਦੇਣ ਦੀ ਇਜਾਜ਼ਤ ਨਹੀਂ ਹੈ। ਵਜ਼ੀਰ ਖ਼ਾਨ ਵੀ ਕਿਸੇ ਹੱਦ ਤਕ ਬੱਚਿਆਂ ਦੇ ਕਤਲ ਦਾ ਕਲੰਕ ਆਪਣੇ ਮੱਥੇ 'ਤੇ ਲਾਉਣ ਤੋਂ ਬਚਣਾ ਚਾਹੁੰਦਾ ਸੀ। ਹੁਣ ਉਸ ਨੇ ਨਵਾਬ ਮਲੇਰਕੋਟਲਾ ਨੂੰ ਕਿਹਾ ਕਿ ਉਹ ਚਾਹੇ ਤਾਂ ਆਪਣੀ ਮਰਜ਼ੀ ਅਨੁਸਾਰ ਇਨ੍ਹਾਂ ਬੱਚਿਆਂ ਨੂੰ ਸਜ਼ਾ ਦੇ ਕੇ ਆਪਣੇ ਭਰਾ ਦਾ ਬਦਲਾ ਲੈ ਸਕਦਾ ਹੈ। ਨਵਾਬ ਮਲੇਰਕੋਟਲਾ ਮੁਹੰਮਦ ਸ਼ੇਰ ਖ਼ਾਨ ਨੇ ਅੱਗੋਂ ਕਿਹਾ ਕਿ ਮੇਰਾ ਭਰਾ ਜੰਗ ਵਿਚ ਮਾਰਿਆ ਗਿਆ ਸੀ, ਮੈਂ ਇਨ੍ਹਾਂ ਸ਼ੀਰਖੋਰ ਬੱਚਿਆਂ ਤੋਂ ਕੋਈ ਬਦਲਾ ਨਹੀਂ ਲੈਣਾ ਚਾਹੁੰਦਾ। 'ਅੱਲ੍ਹਾ ਯਾਰ ਖਾਂ ਜੋਗੀ' ਦੇ ਸ਼ਬਦਾਂ ਵਿਚ:

*ਬਦਲਾ ਹੀ ਲੇਨਾ ਹੋਗਾ ਤੋ ਲੇਂਗੇ ਬਾਪ ਸੇ*
*ਮਹਫ਼ੂਜ਼ ਰੱਖੇ ਹਮ ਕੋ ਖ਼ੁਦਾ ਐਸੇ ਪਾਪ ਸੇ*

ਕਾਜ਼ੀ ਅਤੇ ਸ਼ੇਰ ਖ਼ਾਨ ਦੇ ਇਸੇ ਤਰ੍ਹਾਂ ਦੇ ਰਵੱਈਏ ਨੂੰ ਵੇਖਦੇ ਹੋਏ ਵਜ਼ੀਰ ਖ਼ਾਨ ਦੇ ਮਨ ਵਿਚ ਨਰਮੀ ਆਉਣ ਲੱਗੀ ਸੀ, ਪਰ ਦੀਵਾਨ ਸੁੱਚਾ ਨੰਦ ਇਹ ਨਹੀਂ ਸੀ ਚਾਹੁੰਦਾ ਕਿ ਸਾਹਿਬਜ਼ਾਦਿਆਂ ਨੂੰ ਛੱਡਿਆ ਜਾਵੇ। ਇਤਿਹਾਸਕ ਹਵਾਲਿਆਂ ਅਨੁਸਾਰ ਉਸ ਨੇ ਇਕ ਸ਼ੈਤਾਨ ਵਾਂਗ ਸਾਹਿਬਜ਼ਾਦਿਆਂ ਨੂੰ ਕੁਝ ਅਜਿਹੇ ਪ੍ਰਸ਼ਨ ਕੀਤੇ, ਜਿਨ੍ਹਾਂ ਦੇ ਉੱਤਰ ਤੋਂ ਉਨ੍ਹਾਂ ਨੂੰ ਬਾਗ਼ੀ ਸਿੱਧ ਕੀਤਾ ਜਾਵੇ। ਸਾਹਿਬਜ਼ਾਦਿਆਂ ਨੇ ਠੋਕ ਕੇ ਜਵਾਬ ਦਿੱਤਾ: "ਹਮਰੇ ਬੰਸ ਰੀਤਿ ਇਮ ਆਈ। ਸੀਸ ਦੇਤਿ ਪਰ ਧਰਮ ਨ ਜਾਈ।" ਉਸ ਨੇ ਵਜ਼ੀਰ ਖ਼ਾਨ ਨੂੰ ਵੀ ਉਕਸਾਇਆ ਕਿ ਇਨ੍ਹਾਂ ਬੱਚਿਆਂ ਨੂੰ ਛੱਡਣਾ ਸਿਆਣਪ ਨਹੀਂ ਹੋਵੇਗੀ। ਕਿਉਂਕਿ ਇਹ ਬਾਗ਼ੀ ਪਿਤਾ ਦੇ ਬਾਗ਼ੀ ਪੁੱਤਰ ਹਨ ਅਤੇ ਵੱਡੇ ਹੋ ਕੇ ਮੁਗ਼ਲੀਆ ਸਲਤਨਤ ਲਈ ਖ਼ਤਰਾ ਬਣ ਜਾਣਗੇ। ਸੁੱਚਾ ਨੰਦ ਦੀਆਂ ਉਕਸਾਊ ਦਲੀਲਾਂ ਸੁਣ ਕੇ ਵਜ਼ੀਰ ਖ਼ਾਨ ਨੇ ਵੀ ਬੱਚਿਆਂ ਨੂੰ ਸਜ਼ਾ ਦੇਣ ਦਾ ਮਨ ਬਣਾ ਲਿਆ। ਕਾਜ਼ੀ ਤੋਂ ਫਿਰ ਪੁੱਛਿਆ। ਇਸ ਵਾਰ ਕਾਜ਼ੀ ਨੇ ਮਾਲਕਾਂ ਦੀ ਮਰਜ਼ੀ ਅਨੁਸਾਰ ਪਰੰਤੂ ਕੁਰਾਨ ਸ਼ਰੀਫ ਦੀਆਂ ਸਿੱਖਿਆਵਾਂ ਤੋਂ ਉਲਟ ਦੋਹਾਂ ਬੱਚਿਆਂ ਨੂੰ ਕੰਧਾਂ ਵਿਚ ਚਿਣੇ ਜਾਣ ਦਾ ਫਤਵਾ ਦੇ ਦਿੱਤਾ। ਬੱਚਿਆਂ ਨੂੰ ਕੰਧਾਂ ਵਿਚ ਚਿਣਿਆ ਗਿਆ। ਕੰਧ ਜਦੋਂ ਮੋਢਿਆਂ ਤਕ ਆਈ ਤਾਂ ਡਿੱਗ ਗਈ ਸੀ। ਬੱਚਿਆਂ ਦੇ ਫੁੱਲਾਂ ਵਰਗੇ ਸਰੀਰ ਬੇਹੋਸ਼ ਹੋ ਗਏ ਸਨ।

ਇਸ ਤੋਂ ਬਾਅਦ ਬੱਚਿਆਂ ਨੂੰ ਕਚਹਿਰੀ ਵਿਚ ਫਿਰ ਪੇਸ਼ ਕੀਤਾ ਗਿਆ। ਉਨ੍ਹਾਂ ਉੱਪਰ ਫਿਰ ਦੀਨ ਮੁਹੰਮਦੀ ਕਬੂਲਣ ਲਈ ਦਬਾਅ ਪਾਇਆ ਗਿਆ ਪਰ ਸਾਹਿਬਜ਼ਾਦਿਆਂ ਨੇ ਇਸ ਦਾ ਸਖਤ ਵਿਰੋਧ ਕੀਤਾ। ਉਨ੍ਹਾਂ ਨੂੰ ਦਾਦੀ ਮਾਂ ਮਾਤਾ ਗੁਜਰੀ ਜੀ ਵੱਲੋਂ ਦ੍ਰਿੜ੍ਹ ਕਰਵਾਇਆ ਉਪਦੇਸ਼ ਜਾਨ ਅਤੇ ਜਹਾਨ ਦੋਹਾਂ ਤੋਂ ਜ਼ਿਆਦਾ ਮਹੱਤਵਪੂਰਨ ਸੀ। ਉਨ੍ਹਾਂ ਦੇ ਸਿਰ 'ਤੇ ਦਸ ਪਾਤਸ਼ਾਹੀਆਂ ਦੇ ਮਹਾਨ ਕਾਰਜਾਂ ਦੀ ਜ਼ਿੰਮੇਵਾਰੀ ਦਾ ਭਾਰ ਆ ਪਿਆ ਸੀ, ਉਹ ਇਸ ਨੂੰ ਹੇਠਾਂ ਨਹੀਂ ਡਿੱਗਣ ਦੇਣ ਚਾਹੁੰਦੇ ਸਨ। ਉਨ੍ਹਾਂ ਸਾਹਮਣੇ ਸ੍ਰੀ ਗੁਰੂ ਅਰਜਨ ਦੇਵ ਜੀ ਵੱਲੋਂ ਦਿੱਤਾ ਸਿਧਾਂਤ "ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ" ਸੀ। ਉਨ੍ਹਾਂ ਨੇ ਆਪਣੇ ਦਾਦੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਤਰ੍ਹਾਂ ਸ਼ਹੀਦੀ ਪਾਉਣ ਦਾ ਪ੍ਰਣ ਕਰ ਲਿਆ। ਭਾਈ ਦੁੱਨਾ ਸਿੰਘ ਹੰਡੂਰੀਆ ਜੋ ਚਮਕੌਰ ਤਕ ਗੁਰੂ ਜੀ ਦੇ ਨਾਲ ਸੀ, ਇਸ ਤਰ੍ਹਾਂ ਲਿਖਦਾ ਹੈ:

*ਜ਼ੋਰਾਵਰ ਸਿੰਘ ਐਸੇ ਭਨੈ, ਕਿਉਂ ਭਾਈ ਅਬ ਕਿਉਂ ਕਰ ਬਨੈ।*
*ਫਤੇ ਸਿੰਘ ਤਬ ਕਹਯੋ ਬਖਾਨ, 'ਦਸ ਪਾਤਸ਼ਾਹੀ ਹੋਵਹਿ ਹਾਨ'।*

*(ਕਥਾ ਗੁਰੂ ਕੇ ਸੁਤਨ ਕੀ)*

ਹੁਣ ਬੱਚਿਆਂ ਨੂੰ ਜ਼ਿਬਹ ਕਰਨ ਦਾ ਹੁਕਮ ਸੁਣਾਇਆ ਗਿਆ। ਸਮਾਣਾ ਦੇ ਦੋ ਜਲਾਦਾਂ ਸਾਸ਼ਲ ਬੇਗ ਅਤੇ ਬਾਸ਼ਲ ਬੇਗ ਨੇ ਦੋਵਾਂ ਬੱਚਿਆਂ ਨੂੰ ਗੋਡੇ ਹੇਠ ਦੇ ਕੇ ਸੀਸ ਧੜ ਤੋਂ ਅਲੱਗ ਕਰ ਦਿੱਤੇ। ਦੁਨੀਆਂ ਦੀ ਇਹ ਅਜੀਮ, ਨਿਵੇਕਲੀ, ਲਾਮਿਸਾਲ, ਦਿਲ-ਕੰਬਾਊ ਅਤੇ ਇਤਿਹਾਸਕ ਸ਼ਹੀਦੀ ਨੇ ਭਾਰਤ ਦੇ ਇਤਿਹਾਸ ਦਾ ਵਹਿਣ ਹੀ ਮੋੜ ਦਿੱਤਾ

*(ਬਾਕੀ ਸਫ਼ਾ ੯੪ 'ਤੇ)*

# ਚਮਕੌਰ ਦਾ ਯੁੱਧ

*-ਡਾ. ਗੁਰਚਰਨ ਸਿੰਘ ਆਦਰਸ਼**

ਚਮਕੌਰ ਦਾ ਯੁੱਧ ਵਿਸ਼ਵ-ਇਤਿਹਾਸ ਦਾ ਰੌਂਗਟੇ ਖੜ੍ਹੇ ਕਰ ਦੇਣ ਵਾਲਾ ਇਕ ਅਸਾਵਾਂ ਯੁੱਧ ਸੀ ਜਿਸ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਅਦੁੱਤੀ ਅਗਵਾਈ ਵਿਚ ੪੦ ਸਿੰਘਾਂ ਨੇ ਅਜੀਬ ਕੌਤਕ ਵਿਖਾਏ। "ਜ਼ਫ਼ਰਨਾਮਹ" ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪ ਲਿਖਦੇ ਹਨ:

*ਗੁਰਸਨਹ ਚਿਹ ਕਾਰੇ ਕੁਨੱਦ ਚਿਹਲ ਨਰ।*
*ਕਿ ਦਹ ਲੱਕ ਬਿਆਯਦ ਬਰੋ ਬੇਖ਼ਬਰ।*

(ਚਾਲੀ ਭੁੱਖੇ ਭਾਣੇ ਕੀ ਕਰ ਸਕਦੇ ਹਨ, ਜੇਕਰ ਉਨ੍ਹਾਂ ਨੂੰ ਲੱਖਾਂ ਦੀ ਗਿਣਤੀ ਵਿਚ ਵਹੀਰ ਆ ਕੇ ਘੇਰ ਲਵੇ?)

ਇਹ ਯੁੱਧ ੧੭੦੪ ਈ. ਵਿਚ ਅਨੰਦਪੁਰ ਛੱਡ ਦੇਣ ਪਿੱਛੋਂ ਲੜਿਆ ਗਿਆ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਪਹਾੜੀ ਰਾਜਿਆਂ ਅਤੇ ਮੁਗ਼ਲ ਸਿਪਾਹਸਾਲਾਰਾਂ ਦੀਆਂ ਝੂਠੀਆਂ ਕਸਮਾਂ 'ਤੇ ਭਰੋਸਾ ਕਰਕੇ ... ... ਅਨੰਦਪੁਰ ਖਾਲੀ ਕਰਨਾ ਮੰਨ ਲਿਆ। ਉਨ੍ਹਾਂ ਨੇ ਅਨੰਦਪੁਰ ਰਾਤ ਨੂੰ ਖਾਲੀ ਕੀਤਾ। ਬਿਕਰਮੀ ਸੰਮਤ ੧੭੬੨ ਦੀ ੬-੭ ਪੋਹ ਦੀ ਰਾਤ ਨੂੰ ਅਨੰਦਪੁਰ ਦਾ ਕਿਲ੍ਹਾ ਖਾਲੀ ਕੀਤਾ ਗਿਆ ਸੀ।[੧]

ਸਾਰੇ ਵਾਅਦੇ ਭੁਲਾ ਕੇ ਤੇ ਖਾਧੀਆਂ ਕਸਮਾਂ ਛਿੱਕੇ ਟੰਗ ਕੇ ਮੁਗ਼ਲ ਸੂਬੇਦਾਰ ਤੇ ਪਹਾੜੀ ਰਾਜੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੇ ਉਨ੍ਹਾਂ ਦੇ ਸਿੱਖਾਂ ਦੇ ਲਹੂ ਦੇ ਪਿਆਸੇ ਹੋ ਗਏ ਤੇ ਹੱਥ ਧੋ ਕੇ ਮਗਰ ਪੈ ਗਏ। ੭ ਪੋਹ ਨੂੰ ਸ਼ਾਹੀ ਟਿੱਬੀ ਅਤੇ ਸਰਸਾ ਨਦੀ ਉੱਪਰ ਘਮਸਾਨ ਦਾ ਯੁੱਧ ਹੋਇਆ। ਅਨੰਦਪੁਰ ਸਾਹਿਬ ਛੱਡਣ ਸਮੇਂ ਗੁਰੂ ਜੀ ਨਾਲ ੧੫੦੦ ਸਿੰਘ ਸਨ ਜਿਨ੍ਹਾਂ ਵਿਚ ੫੦੦ ਘੋੜ-ਸਵਾਰ ਤੇ ਬਾਕੀ ਪਿਆਦਾ ਸਨ।[੨] ਰਾਤ ਨੂੰ ਅਚਾਨਕ ਹਮਲੇ ਹੋਣ ਕਾਰਨ ਸਾਰੇ ਸਿੰਘ ਖਿੰਡ-ਪੁੰਡ ਗਏ। ਇਸ ਹਫੜਾ-ਦਫੜੀ ਵਿਚ ਗੁਰੂ ਜੀ ਦਾ ਪਰਵਾਰ ਵੀ ਨਿਖੜ ਗਿਆ। ਬਹੁਤ ਸਾਰਾ ਸਾਹਿਤ ਭੀ ਸਰਸਾ ਦੀ ਭੇਟ ਚੜ੍ਹ ਗਿਆ।

ਗੁਰੂ ਸਾਹਿਬ ਨੇ ਭਾਈ ਉਦੈ ਸਿੰਘ ਨੂੰ ੫੦ ਸਿੰਘ ਦੇ ਕੇ ਸ਼ਾਹੀ ਟਿੱਬੀ 'ਤੇ ਤਾਇਨਾਤ ਕੀਤਾ, ਇਕ ਜਥਾ ਭਾਈ ਜੀਵਨ ਸਿੰਘ ਦੀ ਅਗਵਾਈ ਵਿਚ ਪਿੰਡ ਝਖੀਆਂ ਰੇਲ[੩] ਤੇ ਇਕ ਜਥਾ ਸਰਸਾ ਦੇ ਦੱਖਣੀ ਕੰਢੇ ਕੋਲ ਨਿਯੁਕਤ ਕੀਤਾ ਸੀ। ਇਕ ਜਥਾ ਸਰਸਾ ਪਾਰ ਕਰਕੇ ਰੋਪੜ ਵੱਲ ਚਲਾ ਗਿਆ ਸੀ। ਗੁਰੂ ਸਾਹਿਬ ਦੇ ਛੋਟੇ

---

** #੨੧/੧੪ ਜ਼ੀਰਾ, ਜ਼ਿਲ੍ਹਾ ਫਿਰੋਜ਼ਪੁਰ-੧੪੨੦੪੭. ਮੋ: ੯੮੧੫੭-੫੩੦੪੬*

ਸਾਹਿਬਜ਼ਾਦੇ ਆਪਣੀ ਦਾਦੀ ਮਾਤਾ ਗੁਜਰੀ ਜੀ ਦੇ ਨਾਲ ਗੰਗੂ ਰਸੋਈਏ ਦੇ ਨਾਲ ਉਸ ਦੇ ਪਿੰਡ ਸਹੇੜੀ (ਖੇੜੀ) ਵੱਲ ਚਲੇ ਗਏ। ਗੁਰੂ ਸਾਹਿਬ ਦੇ ਮਹਿਲ ਭਾਈ ਮਨੀ ਸਿੰਘ ਨਾਲ ਦਿੱਲੀ ਵੱਲ ਚਲੇ ਗਏ। ਗੁਰੂ ਜੀ ਆਪ ਸਿੰਘਾਂ ਨਾਲ ਕੋਟਲਾ ਨਿਹੰਗ ਖਾਂ ਪਹੁੰਚ ਗਏ।[੪]

ਮੁਗ਼ਲ ਫੌਜਾਂ ਨਾਲ ਲੋਹਾ ਲੈਂਦੇ ਹੋਏ ਭਾਈ ਜੀਵਨ ਸਿੰਘ (ਭਾਈ ਜੈਤਾ ਜੀ) ਤੇ ੧੦੦ ਸਿੰਘ ਸ਼ਹਾਦਤਾਂ ਪਾ ਗਏ। ਭਾਈ ਉਦੈ ਸਿੰਘ ਤੇ ਉਨ੍ਹਾਂ ਦੇ ੫੦ ਸਾਥੀ ਸਿੰਘ ਸ਼ਾਹੀ ਟਿੱਬੀ 'ਤੇ ਸ਼ਹੀਦ ਹੋ ਗਏ। ਭਾਈ ਬਚਿੱਤਰ ਸਿੰਘ ਦਾ ਜਥਾ ਮਲਕਪੁਰ ਰੰਘੜਾਂ ਦੀ ਜੂਹ ਵਿਚ ਮੁਗ਼ਲ ਫੌਜਾਂ ਨਾਲ ਭਿੜ ਪਿਆ। ਭਾਈ ਬਚਿੱਤਰ ਸਿੰਘ ਜ਼ਖ਼ਮੀ ਹੋ ਗਏ। ਉਨ੍ਹਾਂ ਨੂੰ ਸਾਹਿਬਜ਼ਾਦਾ ਅਜੀਤ ਸਿੰਘ, ਭਾਈ ਮਦਨ ਸਿੰਘ ਤੇ ਉਨ੍ਹਾਂ ਦੇ ਸਾਥੀ ਚੁੱਕ ਕੇ ਕੋਟਲਾ ਨਿਹੰਗ ਖਾਂ ਲੈ ਗਏ।

ਗੁਰੂ ਸਾਹਿਬ ਕੋਟਲਾ ਨਿਹੰਗ ਖਾਂ ਛੱਡ ਕੇ ਚਮਕੌਰ ਵੱਲ ਤੁਰ ਪਏ। ਗੁਰੂ ਜੀ ਚੌਧਰੀ ਗਰੀਬੂ ਦੀ ਹਵੇਲੀ ਆ ਕੇ ਰੁਕੇ ਸਨ। ਇੱਥੇ ਹੀ ਸ਼ਾਹੀ ਫੌਜ, ਰੋਪੜ ਦੇ ਰੰਘੜ ਤੇ ਮਲੇਰਕੋਟਲੇ ਦੇ ਪਠਾਣਾਂ ਤੇ ਆਲੇ-ਦੁਆਲੇ ਦੇ ਮੁਲਖਈਏ ਨੇ ਮੁੱਠੀ ਭਰ ਸਿੰਘਾਂ ਨੂੰ ਆ ਕੇ ਘੇਰ ਲਿਆ।

## ਚਮਕੌਰ ਦਾ ਯੁੱਧ ਤੇ ਗੁਰੂ ਜੀ ਦੀ ਫੌਜੀ ਕਲਾ:

ਲੱਖਾਂ ਦੇ ਮੁਕਾਬਲੇ ੪੦ ਸਿੰਘਾਂ ਲਈ ਇਹ ਅਸਾਵਾਂ ਯੁੱਧ ਜਿੱਤਣਾ ਬਹੁਤ ਔਖਾ ਕਾਰਜ ਸੀ ਪਰ ਫਿਰ ਵੀ ਗੁਰੂ ਜੀ ਦੀਆਂ ਯੁੱਧ-ਵਿਉਂਤਾਂ ਨੇ ਵੈਰੀ ਨੂੰ ਚੰਗੀ ਟੱਕਰ ਦਿੱਤੀ। ਗੜ੍ਹੀ ਦੀ ਰਾਖੀ ਲਈ ਚੌਹਾਂ ਬਾਹੀਆਂ 'ਤੇ ਅੱਠ-ਅੱਠ ਸਿੰਘ ਨਿਯੁਕਤ ਕੀਤੇ। ਭਾਈ ਮਦਨ ਸਿੰਘ ਤੇ ਭਾਈ ਕਾਠਾ ਸਿੰਘ ਨੂੰ ਡਿਉਢੀ ਜਾਂ ਪ੍ਰਵੇਸ਼ ਦੁਆਰ 'ਤੇ ਨਿਯੁਕਤ ਕਰ ਦਿੱਤਾ ਗਿਆ। ਦੋਵੇਂ ਸਾਹਿਬਜ਼ਾਦੇ (ਬਾਬਾ ਅਜੀਤ ਸਿੰਘ ਜੀ ਤੇ ਬਾਬਾ ਜੁਝਾਰ ਸਿੰਘ ਜੀ) ਤੇ ਪੰਜ ਪਿਆਰੇ ਮੁਕਾਬਲੇ ਲਈ ਪਹਿਲੀ ਮੰਜ਼ਲ 'ਤੇ ਜਾ ਡਟੇ। ਸਾਰਾ ਦਿਨ ਯੁੱਧ ਹੁੰਦਾ ਰਿਹਾ ਤੇ ਵੈਰੀ ਦੇ ਗੜ੍ਹੀ ਵਿਚ ਦਾਖਲ ਹੋਣ ਦੇ ਸਾਰੇ ਜਤਨ ਅਸਫਲ ਕਰ ਦਿੱਤੇ ਗਏ।[੫] ਜਦੋਂ ਗੋਲਾ ਬਾਰੂਦ ਤੇ ਤੀਰਾਂ ਦੀ ਘਾਟ ਹੋ ਗਈ ਤਾਂ ਸਿੰਘ ਦੋ-ਹੱਥੀ ਲੜਾਈ ਲਈ ਮੈਦਾਨ ਵਿਚ ਜਾ ਉਤਰੇ। ਪਹਿਲੇ ਦੋ ਹੱਲੇ ਵਾਰੋ-ਵਾਰੀ ਸਾਹਿਬਜ਼ਾਦਾ ਅਜੀਤ ਸਿੰਘ ਜੀ ਤੇ ਸਾਹਿਬਜ਼ਾਦਾ ਜੁਝਾਰ ਸਿੰਘ ਜੀ ਨੇ ਕੀਤੇ। ਸਾਹਿਬਜ਼ਾਦੇ ਦੋ ਹੱਥ ਵਿਖਾ ਕੇ ਸ਼ਹਾਦਤ ਦਾ ਜਾਮ ਪੀ ਗਏ। ਸਾਹਿਬਜ਼ਾਦਿਆਂ ਦੀ ਸ਼ਹਾਦਤ ਬਾਰੇ ਅੱਲਾ ਯਾਰ ਖਾਂ ਜੋਗੀ ਨੇ ਇਸ ਤਰ੍ਹਾਂ ਲਿਖਿਆ ਹੈ:

*ਬੱਸ, ਏਕ ਹਿੰਦ ਮੇਂ ਤੀਰਥ ਹੈ, ਯਾਤ੍ਰਾ ਕੇ ਲਿਯੇ।*
*ਕਟਾਏ ਬਾਪ ਨੇ ਬੱਚੇ ਜਹਾਂ, ਖ਼ੁਦਾ ਕੇ ਲਿਯੇ।*
*ਚਮਕ ਹੈ ਮਿਹਰ ਕੀ ਚਮਕੌਰ! ਤੇਰੇ ਜ਼ੱਰੋਂ ਮੇਂ।*
*ਯਹੀਂ ਸੇ ਬਨ ਕੇ ਸਤਾਰੇ ਗਏ ਸਮਾੱ ਕੇ ਲਿਯੇ।*

*ਗੁਰੂ ਗੋਬਿੰਦ ਕੇ ਲਖਤਿ-ਜਿਗਰ ਅਜੀਤ-ਓ-ਜੁਝਾਰ।*
*ਫਲਕ ਪਿ ਇੱਕ, ਯਹਾਂ ਦੋ ਚਾਂਦ ਹੈ ਜ਼ਿਯਾ ਕੇ ਲਿਯੇ।*

... ... ... ...

*ਯਿਹ ਹੈ ਵੁਹ ਜਾ ਜਹਾਂ ਚਾਲੀਸ ਤਨ ਸ਼ਹੀਦ ਹੂਏ,*
*ਖ਼ਤਾਬ 'ਸਰਵਰੀ' ਸਿੰਘੋਂ ਨੇ ਸਰ ਕਟਾ ਕੇ ਲੀਏ।*
*ਦਿਲਾਈ ਪੰਤ ਕੋ ਸਰ-ਬਾਜ਼ੀਓ ਸੇ ਸਰਦਾਰੀ,*
*ਬਰਾਇ ਕੌਮ ਯਿਹ ਰੁਤਬੇ ਲਹੂ ਬਹਾ ਕੇ ਲੀਏ।*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਜ਼ਫ਼ਰਨਾਮੇ ਵਿਚ ਮੁਗਲਾਂ ਦੀਆਂ ਝੂਠੀਆਂ ਕਸਮਾਂ ਬਾਰੇ ਔਰੰਗਜ਼ੇਬ ਨੂੰ ਲਿਖਿਆ ਹੈ:

*ਹਰਾਂ ਕਸ ਕਿ ਕ਼ਉਲਿ ਕੁਰਆਂ ਆਯਦਸ਼।*
*ਨ ਜ਼ੋ ਬਸਤਨੋ ਕੁਸ਼ਤਨੋ ਬਸਤਨ ਬਾਯਦਸ਼।*

ਐ ਔਰੰਗਜ਼ੇਬ ਤੇਰੀ ਫੌਜ ਕਾਲੀਆਂ ਵਰਦੀਆਂ ਪਾ ਕੇ ਮਧੂ ਮੱਖੀਆਂ ਵਾਂਗ ਆ ਗਈ। ਜੋ ਵੀ ਕੰਧ ਵੱਲ ਵਧਿਆ,ਉਹ ਰੱਤ ਵਿਚ ਡੁੱਬ ਗਿਆ। ਪਹਿਲਾਂ ਨਾਹਰ ਖਾਂ, ਫਿਰ ਖ੍ਵਾਜਾ ਜ਼ਫਰਬੇਗ ਮਾਰੇ ਗਏ। ਡੀਂਗਾਂ ਮਾਰਦੇ ਅਨੇਕਾਂ ਪਠਾਣ ਜਾਨ ਬਚਾ ਕੇ ਨੱਸ ਗਏ। ਪਰ ਲੜਾਈ ਵਿਚ ਇਕੱਲੀ ਵੀਰਤਾ ਕੀ ਕਰ ਸਕਦੀ ਸੀ ਕਿਉਂਕਿ ਇਕ ਪਾਸੇ ਸਿਰਫ਼ ਚਾਲੀ ਸਨ ਤੇ ਦੂਸਰੇ ਪਾਸੇ ਹਜ਼ਾਰਾਂ ਤੇ ਲੱਖਾਂ ਦੀ ਗਿਣਤੀ ਵਿਚ ਫੌਜਾਂ ਤੇ ਮੁਲਖਈਆ।

*ਹਮ ਆਖ਼ਿਰ ਚਿਹ ਮਰਦੀ ਕੁਨਦ ਕਾਰਜ਼ਾਰ।*
*ਕਿ ਬਰ ਚਿਹਲ ਤਨ ਆਯਦਸ਼ ਬੇ ਸ਼ੁਮਾਰ।*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਗੜ੍ਹੀ ਛੱਡ ਕੇ ਚਲੇ ਜਾਣ ਦਾ ਹੁਕਮ ਦੇਣ ਵਾਲੇ ਪੰਜਾਂ ਸਿੰਘ ਨਾਲ ਕੁਝ ਹੀ ਹੋਰ ਸਿੰਘ ਬਚੇ ਸਨ। ਪੰਜ ਪਿਆਰਿਆਂ ਵਿੱਚੋਂ ਭਾਈ ਧਰਮ ਸਿੰਘ ਤੇ ਭਾਈ ਦਇਆ ਸਿੰਘ ਤੇ ਤਿੰਨ ਹੋਰ ਭਾਈ ਮਾਨ ਸਿੰਘ, ਭਾਈ ਸੰਗਤ ਸਿੰਘ ਤੇ ਭਾਈ ਸੰਤ ਸਿੰਘ। ਭਾਈ ਸੰਗਤ ਸਿੰਘ ਨੂੰ ਕਲਗੀ ਸਜਾ ਕੇ ਗੁਰੂ ਜੀ ਨੇ ਆਪਣੀ ਥਾਂ 'ਤੇ ਬਿਠਾ ਦਿੱਤਾ ਤਾਂ ਜੋ ਮੁਗ਼ਲ ਫੌਜ ਨੂੰ ਭੁਲੇਖਾ ਬਣਿਆ ਰਹੇ। ਭਾਈ ਸੰਤ ਸਿੰਘ ਭਾਈ ਸੰਗਤ ਸਿੰਘ ਦੇ ਨਾਲ ਹੀ ਰਿਹਾ ਤੇ ਬਾਕੀ ਤਿੰਨੇ ਸਿੰਘ ਗੁਰੂ ਜੀ ਨੂੰ ਅਗਲੀ ਸਵੇਰ ਵੱਖ-ਵੱਖ ਮਾਛੀਵਾੜੇ ਜਾ ਮਿਲੇ।

ਗੁਰੂ ਜੀ ਨੇ ਜਦੋਂ ਜਾਣ ਸਮੇਂ ਜੈਕਾਰਾ ਛੱਡਿਆ ਤਾਂ ਅੱਬੜਵਾਹੀ ਮੁਗ਼ਲ ਫੌਜ ਆਪਸ ਵਿਚ ਹੀ ਭਿੜ ਗਈ ਤੇ ਇਸ ਰੌਲੇ-ਗੋਲੇ ਵਿਚ ਖਿਜ਼ਰ ਖਾਂ ਲਾਹੌਰ ਤੇ ਮੁਹੰਮਦ ਖਾਂ ਬਿਜਵਾੜੀਆ ਆਪਣੇ ਬੰਦੇ ਹੀ ਮਰਵਾ ਬੈਠੇ।

ਗੁਰੂ ਜੀ ਦਾ ਇਕ ਵੱਡੀ ਫੌਜ ਦੇ ਘੇਰੇ ਵਿੱਚੋਂ ਬਚ ਕੇ ਨਿਕਲ ਜਾਣਾ ਇਤਿਹਾਸਕ

*(ਬਾਕੀ ਸਫ਼ਾ ੨੬ 'ਤੇ)*

# ਛੋਟੇ ਸਾਹਿਬਜ਼ਾਦਿਆਂ ਨੂੰ ਯਾਦ ਕਰਦਿਆਂ

*-ਮਾਸਟਰ ਨਰਿੰਜਨ ਸਿੰਘ**

੧੭੦੪ ਈ: ਨੂੰ ੭ ਦਿਨਾਂ ਦੇ ਥੋੜ੍ਹੇ ਜਿਹੇ ਅਰਸੇ ਵਿਚ ਮਾਤਾ ਗੁਜਰੀ ਜੀ ਤੇ ਉਨ੍ਹਾਂ ਦੇ ਪੋਤਰੇ ਬਾਬਾ ਜੋਰਾਵਰ ਸਿੰਘ ਤੇ ਬਾਬਾ ਫ਼ਤਿਹ ਸਿੰਘ ਇਕ ਅਜਿਹਾ ਇਤਿਹਾਸ ਸਿਰਜ ਗਏ ਜੋ ਸਿੱਖ ਇਤਿਹਾਸ ਦੇ ਸੁਨਹਿਰੀ ਪੰਨਿਆਂ ਦਾ ਸ਼ਿੰਗਾਰ ਬਣ ਗਿਆ। ਇਹ ਸਾਹਿਬਜ਼ਾਦੇ ਨਿੱਕੀ ਉਮਰ ਵਿਚ ਵੱਡਾ ਸਾਕਾ ਕਰ ਗਏ ਜਿਨ੍ਹਾਂ ਨੇ ਵੱਡੇ-ਵੱਡੇ ਸੂਰਮਿਆਂ-ਯੋਧਿਆਂ ਦੇ ਮੂੰਹਾਂ ਵਿਚ ਉਂਗਲਾਂ ਪੁਆ ਦਿੱਤੀਆਂ। ਹਰ ਇਕ ਦੇ ਮੂੰਹੋਂ ਇਹੀ ਸ਼ਬਦ ਨਿਕਲਦੇ ਸਨ: ਧੰਨ-ਧੰਨ ਗੁਰੂ ਗੋਬਿੰਦ ਸਿੰਘ ਜੀ-ਧੰਨ ਉਨ੍ਹਾਂ ਦੇ ਜਾਏ!

ਸਮਾਂ ਜਦੋਂ ਕਰਵਟ ਬਦਲਦਾ ਹੈ ਤੇ ਹੋਣੀ ਜਦੋਂ ਆਪਣਾ ਜੌਹਰ ਦਿਖਾਉਂਦੀ ਹੈ ਦੋਹਾਂ ਦਾ ਅੰਦਾਜ਼ ਕੋਈ ਕ੍ਰਿਸ਼ਮਾ ਕਰਨ ਦਾ ਹੁੰਦਾ ਹੈ ਜਿਸ ਨਾਲ ਕਿਤੇ ਸੁਖ ਹੀ ਸੁਖ ਮਿਲ ਜਾਂਦੇ ਹਨ ਤੇ ਕਿਤੇ ਦੁੱਖ ਹੀ ਦੁੱਖ। ਪਰ ਮਾਤਾ ਗੁਜਰੀ ਜੀ ਤੇ ਛੋਟੇ ਸਾਹਿਬਜ਼ਾਦਿਆਂ ਨੂੰ ਤਾਂ ਦੁੱਖ ਹੀ ਦੁੱਖ ਹਿੱਸੇ ਆਏ। ਇਨ੍ਹਾਂ ਦੁੱਖਾਂ ਵਿਚ ਉਹ ਘਬਰਾਏ ਨਹੀਂ, ਡੋਲੇ ਨਹੀਂ ਸਗੋਂ ਖਿੜੇ-ਮੱਥੇ ਇਨ੍ਹਾਂ ਦੁੱਖਾਂ ਨੂੰ ਪਾਰ ਕਰ ਗਏ। ਆਪਣੀ ਸ਼ਹਾਦਤ ਨਾਲ ਇਤਿਹਾਸ ਦਾ ਅਜਿਹਾ ਮੀਲ-ਪੱਥਰ ਗੱਡ ਗਏ ਜਿਸ ਨੂੰ ਰਹਿੰਦੀ ਦੁਨੀਆਂ ਤਕ ਕੋਈ ਮਾਈ ਦਾ ਲਾਲ ਪੁੱਟ ਨਹੀਂ ਸਕੇਗਾ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਅਨੰਦਪੁਰ ਸਾਹਿਬ ਦਾ ਕਿਲ੍ਹਾ ਖਾਲੀ ਕੀਤਾ। ਜਦੋਂ ਸਰਸਾ ਨਦੀ ਨੂੰ ਪਾਰ ਕਰਨ ਲੱਗੇ, ਉਸ ਵਿਚ ਪੂਰਾ ਹੜ੍ਹ ਆਇਆ ਹੋਇਆ ਸੀ। ਦੂਜਾ, ਮੁਗ਼ਲ ਫੌਜਾਂ ਤੇ ਪਹਾੜੀ ਰਾਜਿਆਂ ਨੇ ਪੂਰੇ ਜ਼ੋਰ ਨਾਲ ਹਮਲਾ ਬੋਲ ਦਿੱਤਾ। ਇਸ ਹਫੜਾ-ਦਫੜੀ ਵਿਚ ਮਾਤਾ ਗੁਜਰੀ ਜੀ ਅਤੇ ਛੋਟੇ ਸਾਹਿਬਜ਼ਾਦੇ ਗੁਰੂ ਜੀ ਦੇ ਜਥੇ ਨਾਲੋਂ ਨਿੱਖੜ ਗਏ। ਬਸ ਫੇਰ ਕੀ ਸੀ, ਇਮਤਿਹਾਨ ਦੀਆਂ ਘੜੀਆਂ ਦਾ ਸਮਾਂ ਆ ਗਿਆ।

ਪਤਾ ਨਹੀਂ ਕਿਸ ਢੰਗ ਨਾਲ ਗੁਰੂ-ਘਰ ਦਾ ਰਸੋਈਆ ਗੰਗੂ ਆ ਮਿਲਿਆ। ਉਸ ਨੇ ਮਾਤਾ ਜੀ ਨੂੰ ਕਿਹਾ ਕਿ ਸੰਕਟ ਦਾ ਸਮਾਂ ਹੈ, ਤੁਸੀਂ ਮੇਰੇ ਘਰ ਟਿਕਾਣਾ ਕਰ ਲਵੋ। ਉਹ ਮਾਤਾ ਗੁਜਰੀ ਜੀ ਤੇ ਛੋਟੇ ਸਾਹਿਬਜ਼ਾਦਿਆਂ ਨੂੰ ਆਪਣੇ ਪਿੰਡ ਸਹੇੜੀ (ਖੇੜੀ) ਲੈ ਆਇਆ। ਜਦੋਂ ਗੰਗੂ ਨੂੰ ਪਤਾ ਲੱਗਾ ਕਿ ਮਾਤਾ ਜੀ ਕੋਲ ਸੋਨੇ ਦੀਆਂ ਮੋਹਰਾਂ ਹਨ ਤਾਂ ਲਾਲਚ ਵਿਚ ਆ ਕੇ ਉਸ ਦੀ ਨੀਅਤ ਫਿੱਟ ਗਈ ਤੇ ਉਸ ਨੇ ਮੋਹਰਾਂ ਚੁਰਾ ਲਈਆਂ। ਮਾਤਾ ਜੀ ਦੇ ਪੁੱਛਣ 'ਤੇ ਉਲਟਾ ਕਹਿਣ ਲੱਗਾ ਕਿ ਮੈਂ ਕਿਤੇ ਚੋਰ

**ਪਿੰਡ ਹੰਡਿਆਇਆ, ਜ਼ਿਲ੍ਹਾ ਸੰਗਰੂਰ-੧੪੮੧੦੭.*

ਹਾਂ? ਇਕ ਮੈਂ ਤੁਹਾਨੂੰ ਠਹਿਰਨ ਲਈ ਆਪਣਾ ਘਰ ਦਿੱਤਾ। ਦੂਜਾ, ਮੇਰੇ 'ਤੇ ਦੂਸ਼ਣ ਲਾਉਂਦੇ ਹੋ? ਗੰਗੂ ਨੂੰ ਬਹਾਨਾ ਮਿਲ ਗਿਆ, ਉਹ ਮੋਰਿੰਡੇ ਦੇ ਰੰਘੜ ਕੋਤਵਾਲ ਨੂੰ ਸੱਦ ਲਿਆਇਆ। ਮਾਤਾ ਗੁਜਰੀ ਜੀ ਤੇ ਛੋਟੇ ਸਾਹਿਬਜ਼ਾਦਿਆਂ ਨੂੰ ਗ੍ਰਿਫਤਾਰ ਕਰਵਾ ਦਿੱਤਾ। ਇਸ ਕੋਤਵਾਲ ਨੇ ਇਨ੍ਹਾਂ ਨੂੰ ਸਰਹਿੰਦ ਦੇ ਨਵਾਬ ਵਜ਼ੀਰ ਖਾਨ ਦੇ ਹਵਾਲੇ ਕਰ ਦਿੱਤਾ। ਵਜ਼ੀਰ ਖਾਨ ਨੇ ਇਨ੍ਹਾਂ ਨੂੰ ਇਕ ਠੰਡੇ ਬੁਰਜ ਵਿਚ ਬੰਦ ਕਰ ਦਿੱਤਾ:

*ਵਿਚ ਬੁਰਜ ਦੇ ਬੰਦ ਹਨ ਦਾਦੀ ਪੋਤੇ,*
*ਠੰਡਾ ਹੈ ਬੁਰਜ ਤੇ ਠੰਡੀਆਂ ਰਾਤਾਂ।*
*ਪਰ ਹੌਂਸਲੇ ਬੁਲੰਦ ਤੇ ਮਘਦੇ ਚਿਹਰੇ ਨੇ,*
*ਪਰ ਪਾਉਂਦੇ ਨੇ ਹੋਣੀਆਂ ਦੀਆਂ ਬਾਤਾਂ।*

ਰਾਤ ਨੂੰ ਦਾਦੀ ਪੋਤੇ ਇਸ ਦੁਖਾਂਤ ਦੇ ਟਾਕਰੇ ਲਈ ਆਪਣੇ ਆਪ ਨੂੰ ਤਿਆਰ ਕਰਦੇ ਹਨ। ਦਾਦੀ ਮਾਂ ਪੋਤਿਆਂ ਨੂੰ ਸਮਝਾਉਂਦੀ ਹੈ ਕਿ ਮੇਰੇ ਲਾਲੋ! ਤੁਹਾਡੇ ਦਾਦੇ ਦੀ ਪੱਗ ਬੜੀ ਚਿੱਟੀ ਹੈ, ਦੇਖਣਾ ਕਿਤੇ ਇਸ ਨੂੰ ਦਾਗ ਨਾ ਲੁਆ ਦੇਣਾ! ਅੱਗੋਂ ਸਾਹਿਬਜ਼ਾਦੇ ਜਵਾਬ ਦਿੰਦੇ ਹਨ:

*ਦਾਦੀ ਮਾਂ ਤੁਹਾਡਾ ਬਚਨ ਸਿਰ ਮੱਥੇ,*
*ਨਾ ਸਾਨੂੰ ਸਮਝ ਛੋਟੇ, ਅਸੀਂ ਧਰਮ ਦੇ ਹਾਂ ਪੱਕੇ।*
*ਨਹੀਂ ਲੱਗਣ ਦਿਆਂਗੇ ਦਾਗ ਪੱਗ ਨੂੰ।*
*ਕਰ ਦਿਆਂਗੇ ਦੁਸ਼ਮਣ ਦੇ ਦੰਦ ਖੱਟੇ।*

ਦਾਦੀ ਸਾਹਿਬਜ਼ਾਦਿਆਂ ਦਾ ਅਜਿਹਾ ਹੌਂਸਲਾ ਦੇਖ ਕੇ ਖੁਸ਼ ਭੀ ਹੁੰਦੀ ਹੈ ਤੇ ਉਦਾਸ ਵੀ। ਕਿਉਂਕਿ ਉਸ ਨੂੰ ਕੱਲ੍ਹ ਵਾਲੇ ਸਮੇਂ ਦਾ ਪਤਾ ਸੀ ਕਿ ਕੀ ਵਾਪਰਨਾ ਹੈ। ਪੂਰੀ ਠੰਡ ਹੈ ਤੇ ਬੁਰਜ ਵੀ ਪੂਰਾ ਠੰਡਾ ਹੈ। ਇਸ ਸੰਕਟ ਦੀ ਘੜੀ ਵਿਚ ਚੈਨ ਕਿੱਥੇ? ਪਰ ਆਪਣੇ ਆਪ ਨੂੰ ਧਰਵਾਸ ਦਿੰਦੀ ਹੈ:

*ਸ਼ੇਰਾਂ ਦੇ ਪੁੱਤ, ਹੁੰਦੇ ਨੇ ਸ਼ੇਰ ਬੱਚੇ,*
*ਪੂਰੇ ਪੱਕੇ ਨੇ, ਲੱਗਦੇ ਨਹੀ ਕੱਚੇ।*

ਸਵੇਰ ਹੁੰਦਿਆਂ ਹੀ ਸਿਪਾਹੀ ਸਾਹਿਬਜ਼ਾਦਿਆਂ ਨੂੰ ਲੈਣ ਆ ਜਾਂਦੇ ਹਨ। ਦਾਦੀ ਆਪਣੇ ਪੋਤਿਆਂ ਨੂੰ ਲਾਡ ਕਰਦੀ ਹੈ ਤੇ ਨਾਲੇ ਤਿਆਰ ਕਰਦੀ ਹੈ। ਇਸ ਜੁਦਾਈ ਦੇ ਪਲਾਂ ਨੂੰ ਬੜੇ ਹੀ ਟੁੰਬਣ ਵਾਲੇ ਸ਼ਬਦ ਨਾਲ ਸ਼ਾਇਰ ਅੱਲਾ ਯਾਰ ਖਾਂ ਜੋਗੀ ਬਿਆਨ ਕਰਦਾ ਹੈ:

*ਜਾਨੇ ਸੇ ਪਹਲੇ ਆਓ ਗਲੇ ਸੇ ਲਗਾ ਤੋ ਲੂੰ*
*ਕੇਸੋਂ ਕੋ ਕੰਘੀ ਕਰ ਦੂੰ ਜ਼ਰਾ ਮੂੰਹ ਧੁਲਾ ਤੋ ਲੂੰ*
*ਪਯਾਰੇ ਸੇ ਸਰੋਂ ਪੇ ਨੰਨ੍ਹੀ ਸੀ ਕਲ਼ਗੀ ਸਜਾ ਤੋ ਲੂੰ*
*ਮਰਨੇ ਸੇ ਪਹਲੇ ਤੁਮ ਕੋ ਦੂਲ੍ਹਾ ਬਨਾ ਤੋ ਲੂੰ* *(ਅੱਲਾ ਯਾਰ ਖਾਂ ਜੋਗੀ)*

ਸਾਹਿਬਜ਼ਾਦੇ ਨਵਾਬ ਵਜ਼ੀਰ ਖਾਨ ਦੀ ਕਚਹਿਰੀ ਵਿਚ ਪੇਸ਼ ਹੁੰਦੇ ਹਨ; ਝੁਕ ਕੇ ਸਲਾਮ ਬੁਲਾਉਣ ਦੀ ਥਾਂ ਗੱਜ ਕੇ ਬੋਲਦੇ ਹਨ, ਵਾਹਿਗੁਰੂ ਜੀ ਕਾ ਖਾਲਸਾ-ਵਾਹਿਗੁਰੂ ਜੀ ਕੀ ਫ਼ਤਹ। ਸਾਹਿਬਜ਼ਾਦੇ ਨਾ ਕਿਸੇ ਲਾਲਚ ਵਿਚ ਆਉਂਦੇ ਹਨ ਅਤੇ ਨਾ ਹੀ ਵਜ਼ੀਰ ਖਾਨ ਦਾ ਕਿਸੇ ਕਿਸਮ ਦਾ ਦਬਾਅ ਮੰਨਦੇ ਹਨ। ਇਸ ਤਰ੍ਹਾਂ ਦਾ ਵਰਤਾਰਾ ਦੇਖ ਕੇ ਨਵਾਬ ਵਜ਼ੀਰ ਖਾਨ ਗੁੱਸੇ ਵਿਚ ਆ ਜਾਂਦਾ ਹੈ, ਕਾਜ਼ੀ ਨੂੰ ਫਤਵਾ ਸੁਣਾਉਣ ਲਈ ਕਹਿੰਦਾ ਹੈ। ਕਾਜ਼ੀ ਦਬਾਅ ਹੇਠ ਹੀ ਨੀਹਾਂ ਵਿਚ ਚਿਣਨ ਦਾ ਫਤਵਾ ਸੁਣਾਉਂਦਾ ਹੈ। ਇਉਂ ਕਾਜ਼ੀ ਨੂੰ ਵਜ਼ੀਰ ਖਾਨ ਦਾ ਖੌਫ ਤਾਂ ਰਿਹਾ ਪਰ ਉਹ ਰੱਬ ਦੇ ਖੌਫ ਨੂੰ ਭੁੱਲ ਗਿਆ।

ਫਤਵਾ ਲਾਉਣ ਤੋਂ ਪਹਿਲਾਂ ਵਜ਼ੀਰ ਖਾਨ ਨੇ ਨਵਾਬ ਮਲੇਰਕੋਟਲਾ ਸ਼ੇਰ ਮੁਹੰਮਦ ਖਾਨ ਨੂੰ ਕਿਹਾ ਕਿ ਹੁਣ ਮੌਕਾ ਹੈ ਕਿ ਤੂੰ ਇਨ੍ਹਾਂ ਬੱਚਿਆਂ ਤੋਂ ਆਪਣੇ ਭਰਾ ਦੀ ਮੌਤ ਦਾ ਬਦਲਾ ਲੈ ਸਕਦਾ ਹੈਂ। ਪਰ ਸ਼ੇਰ ਮੁਹੰਮਦ ਖਾਨ ਨੇ ਅਜਿਹਾ ਕਰਨ ਤੋਂ ਕੋਰਾ ਜਵਾਬ ਦੇ ਦਿੱਤਾ ਅਤੇ ਹਾਅ ਦਾ ਨਾਅਰਾ ਮਾਰ ਕੇ ਕਚਹਿਰੀ ਵਿੱਚੋਂ ਇਹ ਕਹਿੰਦਾ ਹੋਇਆ ਉੱਠ ਆਇਆ:

*ਬਦਲਾ ਹੀ ਲੇਨਾ ਹੋਗਾ ਤੋ ਹਮ ਲੇਂਗੇ ਬਾਪ ਸੇ*
*ਮਹਫ਼ੂਜ਼ ਰੱਖੇ ਹਮ ਕੋ ਖ਼ੁਦਾ ਐਸੇ ਪਾਪ ਸੇ* *(ਉਹੀ)*

ਕਚਹਿਰੀ ਵਿਚ ਬੈਠੇ ਅਹਿਲਕਾਰ ਸਾਰੇ ਹੀ ਭਾੜੇ ਦੇ ਟੱਟੂ ਨਿਕਲੇ। ਕੋਈ ਵੀ ਸੂਰਮਾ ਉਭਰ ਕੇ ਸਾਹਮਣੇ ਨਾ ਆਇਆ। ਸਾਹਿਬਜ਼ਾਦੇ ਜਿਊਂਦੇ ਨੀਂਹਾਂ ਵਿਚ ਚਿਣੇ ਗਏ। ਆਪਣੀ ਸ਼ਹਾਦਤ ਦੇ ਕੇ ਸਿੱਖ ਕੌਮ ਦਾ ਨਾਂ ਉੱਚਾ ਕਰ ਗਏ।

*ਮਿਟਾ ਦੇ ਅਪਨੀ ਹਸਤੀ ਕੋ ਅਗਰ ਕੁਛ ਬਣਨਾ ਚਾਹਤਾ ਹੈ,*
*ਦਾਨਾ ਖ਼ਾਕ ਮੇਂ ਮਿਲ ਕਰ ਗੁਲੋ ਗੁਲਜ਼ਾਰ ਹੋਤਾ ਹੈ।*

ਠੀਕ ਹੀ ਹੈ ਕੋਈ ਵੱਡਾ ਕਾਰਨਾਮਾ ਕਰਨ ਲਈ ਆਪਣੇ-ਆਪ ਨੂੰ ਮਿਟਾਉਣਾ ਪੈਂਦਾ ਹੈ। ਪਰ ਸੱਚ ਦਾ ਪੱਲਾ ਹਮੇਸ਼ਾਂ ਭਾਰੂ ਰਹਿੰਦਾ ਹੈ। ਸ਼ਹਾਦਤ ਰੰਗ ਲਿਆਈ। ਵਜ਼ੀਰ ਖਾਨ ਮਾਰਿਆ ਗਿਆ ਤੇ ਬਾਬਾ ਬੰਦਾ ਸਿੰਘ ਬਹਾਦਰ ਨੇ ਸਰਹਿੰਦ ਦੀ ਇੱਟ ਨਾਲ ਇੱਟ ਖੜਕਾ ਦਿੱਤੀ। ਮਾਤਾ ਗੁਜਰੀ ਜੀ ਤੇ ਛੋਟੇ ਸਾਹਿਬਜ਼ਾਦਿਆਂ ਦੀ ਯਾਦ ਵਿਚ ਥਾਂ-ਥਾਂ ਮੇਲੇ ਲੱਗਦੇ ਹਨ। ਨਗਰ ਕੀਰਤਨ ਹੁੰਦੇ ਹਨ। ਉਨ੍ਹਾਂ ਦੀਆਂ ਵਾਰਾਂ ਗਾਈਆਂ ਜਾਂਦੀਆਂ ਹਨ। ਸਰਹਿੰਦ (ਫ਼ਤਿਹਗੜ੍ਹ ਸਾਹਿਬ) ਦਾ ਜੋੜ-ਮੇਲਾ ਹਿੰਦੁਸਤਾਨ ਦੇ ਲੋਕਾਂ ਲਈ ਖਾਸ ਕਰਕੇ ਸਿੱਖਾਂ ਲਈ ਇਕ ਤੀਰਥ ਬਣ ਗਿਆ।

ਆਉ ਇਨ੍ਹਾਂ ਮਹਾਨ ਹਸਤੀਆਂ ਨੂੰ ਯਾਦ ਕਰਦਿਆਂ ਆਪਣੇ ਆਪ ਨੂੰ ਸੰਵਾਰਨ ਦਾ ਜਤਨ ਕਰੀਏ। ਆਪਣੇ ਵਿਰਸੇ ਨੂੰ ਸੰਭਾਲਣ ਦਾ ਪ੍ਰਣ ਕਰੀਏ। ਪਤਿਤਪੁਣੇ ਤੋਂ ਬਚੀਏ, ਨਸ਼ਿਆਂ ਤੋਂ ਬਚੀਏ, ਅਤੇ ਗੁਰੂ ਵਾਲੇ ਬਣੀਏ।

■

# ਉੱਚੀ-ਸੁੱਚੀ ਸੇਵਾ ਕਮਾਉਣ ਵਾਲੇ ਭਾਈ ਘਨੱਈਆ ਜੀ

*-ਸੁਰਿੰਦਰ ਸਿੰਘ ਨਿਮਾਣਾ**

ਸਿੱਖ ਗੁਰੂ ਸਾਹਿਬਾਨ ਨੇ ਮਨੁੱਖੀ ਸਮਾਜ ਦੇ ਲੋੜਵੰਦਾਂ ਦੀ ਸੇਵਾ ਕਮਾਉਣ ਦਾ ਜੋ ਰਸਤਾ ਆਪਣੇ ਨਾਮ-ਲੇਵਾ ਸਿੱਖਾਂ ਨੂੰ ਦਰਸਾਇਆ ਉਸ ਨੂੰ ਅਪਣਾ ਕੇ ਅਣਗਿਣਤ ਹੀ ਨਾਮ-ਲੇਵਾ ਸਿੱਖਾਂ ਨੇ ਸੇਵਾ ਕਮਾਈ ਹੈ ਅਤੇ ਵਰਤਮਾਨ ਵਿਚ ਵੀ ਅਨੇਕਾਂ ਸਿੱਖ ਇਸ ਰਸਤੇ 'ਤੇ ਤੁਰੇ ਦੇਖੇ ਜਾ ਸਕਦੇ ਹਨ। ਪਰੰਤੂ ਕੁਝ ਐਸੇ ਖਾਸ ਸਿੱਖ ਸੇਵਕ ਹਨ ਜਿਨ੍ਹਾਂ ਦਾ ਸਾਰਾ ਜੀਵਨ ਹੀ ਸੇਵਾ ਕਮਾਉਂਦਿਆਂ ਸਫਲ ਹੋਇਆ। ਐਸੇ ਸਿੱਖ ਸੇਵਕਾਂ 'ਚੋਂ ਭਾਈ ਘਨੱਈਆ ਜੀ ਦਾ ਨਾਂ ਇਵੇਂ ਚਮਕਦਾ ਹੈ ਜਿਵੇਂ ਅਕਾਸ਼ ਦੇ ਤਾਰਿਆਂ 'ਚੋਂ ਚੰਦ੍ਰਮਾ। ਗੁਰਬਾਣੀ ਦੇ ਪਵਿੱਤਰ ਵਾਕ 'ਸੇਵਾ ਕਰਤ ਹੋਇ ਨਿਹਕਾਮੀ' ਦੇ ਮਨੋਭਾਵ ਨੂੰ ਮਨ-ਆਤਮਾ ਵਿਚ ਡੂੰਘੀ ਤਰ੍ਹਾਂ ਵਸਾ ਕੇ ਭਾਈ ਘਨੱਈਆ ਜੀ ਨੇ ਅਜਿਹੀ ਸੇਵਾ ਕਮਾਈ ਕਿ ਆਪ ਨਿਸ਼ਕਾਮ ਸੇਵਾ ਦੇ ਪ੍ਰਤੀਕ ਹੀ ਬਣ ਗਏ। ਪ੍ਰਿੰ. ਸਤਿਬੀਰ ਸਿੰਘ ਹੁਰਾਂ ਬਿਲਕੁਲ ਸਹੀ ਲਿਖਿਆ ਹੈ ਕਿ:

> *ਭਾਈ ਘਨੱਈਆ ਜੀ ਨਿਰੇ ਸੇਵਾ ਪੰਥੀਆਂ ਦੇ ਹੀ ਮੋਢੀ ਨਹੀਂ ਸਗੋਂ ਸੰਸਾਰ ਭਰ ਦੇ ਰੈੱਡ ਕਰਾਸ ਦੇ ਵੀ ਬਾਨੀ ਕਹੇ ਜਾ ਸਕਦੇ ਹਨ। ਨਾਲ ਹੀ ਆਪ ਜੀ ਦਾ ਸੇਵਾ, ਸਾਹਸ, ਸਿਦਕ, ਸੰਤੋਖ, ਸਬਰ ਤੇ ਸਦਾਚਾਰ ਕਾਰਨ ਵੀ ਨਾਂ ਸਰਵਸ੍ਰੇਸ਼ਟ ਹੈ। (ਪੁਸਤਕ 'ਦਰਵੇਸ਼ੀ ਗਾਖੜੀ', ਸਫ਼ਾ ੫੫)*

ਸੇਵਾ ਸਿਦਕ ਦੀ ਪੁੰਜ ਇਸ ਵਿਲੱਖਣ ਸ਼ਖ਼ਸੀਅਤ ਨੇ ਸੰਨ ੧੬੪੭ ਈ: ਵਿਚ ਪਿੰਡ ਸੋਧਰਾ ਵਿਚ ਜਨਮ ਲਿਆ। ਇਹ ਪਿੰਡ ਦਰਿਆ ਝਨਾਂ ਦੇ ਕੰਢੇ 'ਤੇ ਆਬਾਦ ਹੈ। ਆਪ ਦੇ ਪਿਤਾ ਇਕ ਬਹੁਤ ਵੱਡੇ ਸੌਦਾਗਰ ਸਨ। ਬਾਲਕ ਘਨੱਈਏ ਦੀ ਬਿਰਤੀ ਮੁੱਢ ਤੋਂ ਹੀ ਸੇਵਾ ਤੇ ਪਰਉਪਕਾਰ ਕਰਨ ਵੱਲ ਸੀ। ਹਮਉਮਰ ਸਾਥੀਆਂ ਅਤੇ ਲੋੜਵੰਦਾਂ ਦੀ ਭਰਪੂਰ ਮਦਦ ਕਰਦੇ। ਮਾਤਾ-ਪਿਤਾ ਨੇ ਆਪਣੀ ਸੰਸਾਰਿਕ ਬਿਰਤੀ ਕਰਕੇ ਇਸ ਨੂੰ ਘਰ ਲੁਟਾਉਣ ਦੇ ਰੂਪ ਵਿਚ ਲਿਆ। ਜਦੋਂ ਆਪ ਦੀ ਇਹ 'ਚੋਰੀ' ਮਾਤਾ ਵੱਲੋਂ ਫੜੀ ਜਾਂਦੀ ਤਾਂ ਆਪ ਮਾਤਾ ਨੂੰ ਲੋੜਵੰਦਾਂ ਦੀ ਲੋੜ-ਪੂਰਤੀ ਦਾ ਮਹੱਤਵ ਮਹਿਸੂਸ ਕਰਾਉਣ ਦਾ ਜਤਨ ਕਰਦੇ। ਇਤਿਹਾਸ ਵਿਚ ਇੱਥੋਂ ਤਕ ਲਿਖਿਆ ਮਿਲਦਾ ਹੈ ਕਿ ਅਜਿਹੇ ਮੌਕੇ ਬਾਲਕ ਘਨੱਈਆ ਜੀ ਆਖਦੇ, "ਮਾਂ! ਦੱਸ ਖਾਂ ਭਲਾ ਕਈਆਂ ਦੇ ਘਰੀਂ ਬਾਵਲੇ ਪੁੱਤ ਨਈਂ ਜੰਮ ਪੈਂਦੇ? ਤੂੰ ਵੀ ਮਾਂ, ਸਮਝ ਛੱਡ ਕਿ ਸਾਡੇ ਘਰ ਬਾਵਲਾ ਪੁੱਤ ਜੰਮ ਪਿਐ।"

ਦਰਅਸਲ ਹਰੇਕ ਪਰਉਪਕਾਰੀ ਨੂੰ ਸਭ ਤੋਂ ਪਹਿਲਾਂ ਆਪਣੇ ਘਰੋਂ ਵਿਰੋਧ ਦਾ

** ਸਹਾਇਕ ਸੰਪਾਦਕ ਗੁਰਮਤਿ ਪ੍ਰਕਾਸ਼/ਗੁਰਮਤਿ ਗਿਆਨ। ਮੋ: ੯੮੫੫੦-੭੩੨੪੫*

ਸਾਹਮਣਾ ਕਰਨਾ ਪੈਂਦਾ।

ਗੁਰੂ ਜੀ ਦੇ ਪਿਤਾ ਜੀ ਵਾਂਗ ਭਾਈ ਘਨੱਈਆ ਦੇ ਪਿਤਾ ਜੀ ਤੀਬਰ ਚਾਹਵਾਨ ਸਨ ਕਿ ਉਨ੍ਹਾਂ ਦਾ ਪੁੱਤਰ ਵਪਾਰੀ ਬਣੇ। ਆਪ ਦੇ ਪਿਤਾ ਜੀ ਦਾ ਕਾਰੋਬਾਰ ਕਾਫੀ ਵੱਡਾ ਸੀ। ਪਿਤਾ ਜੀ ਮੁਗ਼ਲਾਂ ਦੀ ਫੌਜ ਨੂੰ ਰਸਦ ਤੇ ਹੋਰ ਲੋੜੀਂਦਾ ਸਾਮਾਨ ਮੁਹੱਈਆ ਕਰਾਉਂਦੇ ਸਨ। ਘਨੱਈਆ ਜੀ ਵੈਸੇ ਵੀ ਘਰ ਵਿਚ ਵੱਡੇ ਪੁੱਤਰ ਸਨ। ਦੱਸਿਆ ਜਾਂਦਾ ਹੈ ਕਿ ਆਪ ਆਪਣੇ ਭਰਾਵਾਂ ਤੋਂ ਉਮਰ 'ਚ ਕਾਫੀ ਵੱਡੇ ਸਨ। ਮੁਸ਼ਕਲ ਭਰੇ ਹਾਲਾਤ ਸੇਵਾ ਅਤੇ ਪਰਉਪਕਾਰ ਲਈ ਸਾਜ਼ਗਾਰ ਹੋ ਜਾਣ-ਇਸ ਲਈ ਘਨੱਈਆ ਜੀ ਨੂੰ ਕੁਝ ਵਰ੍ਹੇ ਪਿਤਾ ਜੀ ਦਾ ਵਪਾਰ/ਕਾਰੋਬਾਰ ਸੰਭਾਲਣਾ ਪਿਆ ਪਰ ਜੀਵਨ ਸੰਸਾਰਕ ਕਾਰੋਬਾਰ ਦੇ ਝੰਜਟ 'ਚ ਹੀ ਨਾ ਲੰਘ ਜਾਵੇ ਇਸ ਦਾ ਖ਼ਿਆਲ ਆਪ ਨੂੰ ਕਾਰੋਬਾਰ ਕਰਦਿਆਂ ਸਦਾ ਹੀ ਰਿਹਾ। ਫਿਰ ਜਿਵੇਂ ਹੀ ਛੋਟੇ ਭਰਾ ਕਾਰੋਬਾਰ ਸੰਭਾਲਣ ਜੋਗੇ ਹੋ ਗਏ ਤਾਂ ਆਪ ਨੇ ਮਾਲਕ ਦਾ ਸ਼ੁਕਰ ਮਨਾਇਆ। ਹੁਣ ਆਪ ਨੂੰ ਪ੍ਰਪੱਕਤਾ ਸਹਿਤ ਰੂਹਾਨੀ ਮੰਜ਼ਲਾਂ ਦਾ ਰਾਹੀ ਬਣਨ ਦੀ ਤਾਂਘ ਵਧ ਗਈ।

ਵਪਾਰਕ ਸੰਬੰਧਾਂ 'ਚੋਂ ਹੀ ਭਾਈ ਘਨੱਈਆ ਜੀ ਦਾ ਮੇਲ-ਮਿਲਾਪ ਭਾਈ ਨਨੂਆ ਜੀ ਨਾਲ ਹੋਇਆ। ਭਾਈ ਨਨੂਆ ਮੁਗ਼ਲ ਫੌਜ ਦੇ ਇਕ ਕਰਮਚਾਰੀ ਸਨ। ਪਰੰਤੂ ਇਸ ਦੇ ਨਾਲ-ਨਾਲ ਇਕ ਨਾਮ-ਲੇਵਾ ਸਿੱਖ ਵੀ ਸਨ। ਭਾਈ ਨਨੂਆ ਜੀ ਤੋਂ ਨੌਵੇਂ ਪਾਤਸ਼ਾਹ ਦੀ ਵੈਰਾਗ ਭਰਪੂਰ ਅਲਾਹੀ ਬਾਣੀ ਸੁਣ ਕੇ ਗੁਰੂ ਜੀ ਦੇ ਦਰਸ਼ਨ-ਦੀਦਾਰ ਦੀ ਸਿੱਕ ਪ੍ਰਬਲ ਹੋ ਗਈ। ਜਿੱਥੇ ਚਾਹ ਉੱਥੇ ਰਾਹ। ਭਾਈ ਘਨੱਈਆ ਜੀ ਨੂੰ ਅਨੰਦਪੁਰ ਸਾਹਿਬ ਲਿਜਾ ਕੇ ਗੁਰੂ ਪਾਤਸ਼ਾਹ ਦੇ ਦਰਸ਼ਨ ਕਰਾਉਣ ਵਾਲਾ ਇਕ ਗੁਰਮੁਖ ਸੱਜਣ ਮਿਲ ਗਿਆ। ਅਨੰਦਪੁਰ ਸਾਹਿਬ ਪਹੁੰਚ ਕੇ ਗੁਰੂ-ਘਰ ਵਿਖੇ ਹੀ ਰਹਿ ਪਏ ਕਿਉਂਕਿ ਆਪ ਨੂੰ ਆਪਣੇ ਸੇਵਾ ਤੇ ਪਰਉਪਕਾਰ ਕਮਾਉਣ ਦੇ ਨਿਰਮਲ ਖ਼ਾਬਾਂ ਨੂੰ ਪੂਰਿਆਂ ਕਰਨ ਦਾ ਸਭ ਤੋਂ ਵੱਧ ਅਨੁਕੂਲ ਟਿਕਾਣਾ ਲੱਭ ਗਿਆ ਸੀ।

ਨੌਵੇਂ ਪਾਤਸ਼ਾਹ ਜੀ ਨੇ ਭਾਈ ਘਨੱਈਆ ਜੀ ਨੂੰ, ਸੰਗਤ ਨੂੰ ਜਲ ਛਕਾਉਣ ਦੀ ਸੇਵਾ ਬਖਸ਼ ਦਿੱਤੀ। ਪ੍ਰਿੰ. ਸਤਿਬੀਰ ਸਿੰਘ ਹੁਰਾਂ ਦੁਆਰਾ 'ਸਿੱਖ ਇਤਿਹਾਸ' ਦੇ ਵਿਆਪਕ ਅਧਿਐਨ ਉਪਰੰਤ ਲਿਖੇ ਅਨੁਸਾਰ-

> *ਕਈ ਵਾਰ ਗੁਰੂ ਤੇਗ ਬਹਾਦਰ ਜੀ ਜਲ ਦਾ ਘੜਾ ਬਗ਼ੈਰ ਵਰਤੇ ਹੀ ਡੋਲ੍ਹ ਦਿੰਦੇ-ਨਿਰੋਲ ਇਹ ਤੱਕਣ ਲਈ ਕਿ ਭਾਈ ਜੀ 'ਤੇ ਕੀ ਪ੍ਰਭਾਵ ਪੈਂਦਾ ਹੈ।......ਤਿੰਨ ਮਹੀਨੇ ਦੀ ਕਠਨ ਘਾਲਣਾ ਪਿੱਛੋਂ ਇਕ ਦਿਨ ਨੌਵੇਂ ਗੁਰੂ ਪਾਤਸ਼ਾਹ ਨੇ ਇਸ ਤਰ੍ਹਾਂ ਭਾਈ ਜੀ ਵੱਲ ਨਜ਼ਰ ਭਰ ਤੱਕਿਆ ਕਿ ਸਰੀਰ ਮੇਂ ਅਸਰੀਰ ਦਿਖਾਇ ਦੀਆ। ਫਿਰ ਰਹਿਮਤ ਦੇ ਦਰ ਆ ਸਗਲ ਸ੍ਰਿਸ਼ਟ ਦੀ ਚਾਦਰ ਨੇ ਕਿਹਾ: "ਇਹ ਭਰੋਸਗੀ ਦੀ ਦਾਤ ਤੁਹਾਨੂੰ ਮਿਲੀ ਹੈ। ਹੋਰਨਾਂ ਨੂੰ ਵੀ ਵੰਡੋ।" ਭਾਈ ਜੀ ਨੇ ਚਰਨਾਂ ਵਿਚ ਹੀ ਟਿਕ ਸੇਵਾ ਕਰਨ ਦੀ ਇੱਛਾ ਜਦ ਪ੍ਰਗਟ ਕੀਤੀ ਤਾਂ ਗੁਰੂ ਜੀ ਨੇ ਫ਼ਰਮਾਇਆ:*

*"ਗੁਰੂ ਵਸਤ ਬਿਬੇਕ ਹੈ। ਬਿਬੇਕ ਸਹਿਤ ਜੋ ਕਰਮ ਕਰਨੇ ਹੈਨਿ ਇਹ ਹੀ ਚਰਨਾਂ ਪਾਸ ਰਹਿਣਾ ਹੈ। ਕਿਸੇ ਜੀਵ ਦਾ ਹਿਰਦਾ ਪ੍ਰਸੰਨ ਕਰਨਾ, ਕਿਸੇ ਨੂੰ ਗੁਰਮਤਿ ਦੀ ਘਾਸੀ ਪਾਉਣਾ ਇਹ ਹੀ ਗੁਰ ਸੇਵਾ ਹੈ।"*

ਸਰਲ ਸ਼ਬਦਾਂ ਵਿਚ ਗੁਰੂ ਪਾਤਸ਼ਾਹ ਦੀ ਗੁਰਮਤਿ ਸਿੱਖਿਆ ਜਾਂ ਉਪਦੇਸ਼ ਸੀ ਕਿ ਸੇਵਾ ਕਮਾਉਣ ਦੀ ਭਾਵਨਾ ਹੋਵੇ ਤਾਂ ਸੇਵਕ ਨੂੰ ਸੇਵਾ ਕਮਾਉਣ ਦੇ ਅਨੁਕੂਲ ਸਥਾਨ ਸਹਿਜੇ ਹੀ ਲੱਭ ਜਾਂਦੇ ਹਨ। ਸੇਵਕਾਂ ਵੱਲੋਂ ਸੇਵਾ ਕਮਾਉਣ ਲਈ ਸਾਰਾ ਸੰਸਾਰ ਫੈਲਿਆ ਪਿਐ। ਗੁਰੂ ਨਾਨਕ ਪਾਤਸ਼ਾਹ ਦੇ ਨਿਰਮਲ ਬਚਨ 'ਤਿਸੁ ਵਿਚਿ ਧਰਤੀ ਥਾਪਿ ਰਖੀ ਧਰਮ ਸਾਲ' ਦੇ ਅਰਥ-ਭਾਵ ਵੀ ਇਹੀ ਹਨ। ਇਵੇਂ ਭਾਈ ਘਨੱਈਆ ਜੀ ਦਾ ਮਨ ਅਨੰਦਪੁਰ ਸਾਹਿਬ ਤੋਂ ਕਿਤੇ ਹੋਰ ਸਥਾਨ 'ਤੇ ਜਾ ਕੇ ਸੇਵਾ ਕਰਨ ਵਾਸਤੇ ਤਿਆਰ ਹੋ ਗਿਆ। ਭਾਈ ਜੀ ਨੇ ਅਟਕ ਨੇੜੇ ਕਵੇਹ ਨਾਮਕ ਸਥਾਨ 'ਤੇ ਇਕ ਧਰਮਸ਼ਾਲਾ ਉਸਾਰ ਕੇ ਉੱਥੇ ਆਏ-ਗਏ ਦੀ ਸੇਵਾ ਪ੍ਰਤੀ ਖੁਦ ਨੂੰ ਸਮਰਪਿਤ ਕਰ ਦਿੱਤਾ। ਇੱਥੇ ਆਪ ਨੇ ਆਪਣੇ ਅਮਲ ਅਤੇ ਸ਼ਬਦੀ ਪ੍ਰੇਰਨਾ ਦੁਆਰਾ ਹੋਰ ਕਈਆਂ ਨੂੰ ਸੇਵਾ ਦੇ ਜੀਵਨ ਮਿਸ਼ਨ ਨੂੰ ਅਪਣਾਉਣ ਵਾਸਤੇ ਤਿਆਰ ਕੀਤਾ। ਉਂਵ ਆਪ ਇਸ ਦਾ ਖਾਸ ਖਿਆਲ ਰੱਖਦੇ ਕਿ ਸੇਵਾ ਵਾਸਤੇ ਉਨ੍ਹਾਂ ਦੀ ਦੂਸਰਿਆਂ ਨੂੰ ਪ੍ਰੇਰਨਾ ਕਿਤੇ ਉਪਦੇਸ਼ ਨਾ ਬਣ ਜਾਵੇ। ਕਿਉਂ ਜੋ ਪ੍ਰੇਰਨਾ ਦਾ ਸਭ ਤੋਂ ਚੰਗਾ ਨਮੂਨਾ ਸਵੈ-ਅਮਲ ਹੀ ਹੁੰਦਾ ਹੈ। ਉਪਦੇਸ਼ ਦੇਣਾ ਸੌਖਾ ਹੁੰਦਾ ਹੈ ਪਰ ਅਮਲ ਕਰਨਾ ਔਖਾ। ਵਧੀਆ ਜੀਵਨ ਦੀ ਉਦਾਹਰਣ ਦੂਸਰਿਆਂ ਵਾਸਤੇ ਸਭ ਤੋਂ ਵੱਧ ਅਸਰਦਾਰ ਪ੍ਰੇਰਨਾ ਬਣਦੀ ਹੈ। ਜਦੋਂ ਇਸ ਉਲੇਖ ਅਧੀਨ ਸਰਾਂ ਵਿਚ ਸੇਵਾ-ਕਾਰਜ ਭਾਈ ਸਾਹਿਬ ਦੀਆਂ ਆਸਾਂ-ਉਮੀਦਾਂ ਦੇ ਅਨੁਕੂਲ ਹੋ ਗਿਆ ਅਤੇ ਸਿੱਖ ਪੰਥ ਦੀ ਅਗਵਾਈ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕੋਲ ਆ ਗਈ ਤਾਂ ਭਾਈ ਘਨੱਈਆ ਜੀ ਜੰਗਾਂ-ਯੁੱਧਾਂ ਦੇ ਬਣ ਗਏ ਮਾਹੌਲ ਵਿਚ ਸੇਵਾ ਦੇ ਅਨੋਖੇ ਵਿਸਮਾਦੀ ਪੂਰਨੇ ਪਾਉਣ ਵਾਸਤੇ ਮੁੜ ਅਨੰਦਪੁਰ ਸਾਹਿਬ ਆ ਗਏ।

ਅਨੰਦਪੁਰ ਸਾਹਿਬ ਆ ਕੇ ਭਾਈ ਘਨੱਈਆ ਜੀ ਨੇ ਜੰਗਾਂ ਵਿਚ ਪਿਆਸੇ ਸਿਪਾਹੀਆਂ ਨੂੰ ਜਲ ਛਕਾਉਣ ਦੀ ਸੇਵਾ ਆਪਣੇ ਜ਼ਿੰਮੇ ਲੈ ਲਈ। ਇਸ ਸੰਬੰਧੀ ਇਤਿਹਾਸਕ ਵਿਵਰਣ ਪ੍ਰਾਪਤ ਹੁੰਦੇ ਹਨ ਕਿ ਆਪ ਨੇ-

*ਖੱਬੇ ਪਾਸੇ ਗਾਤਰੇ ਵਿਚ ਚਿੱਟਾ ਝੰਡਾ ਗੱਡ ਉਠਾ ਲਿਆ। ਕੱਪੜੇ ਵੀ ਸਫ਼ੈਦ ਪਹਿਨ ਲਏ ਤੇ ਮਸ਼ਕ ਚੁੱਕ ਪਾਣੀ ਪਿਲਾਣ ਲਈ ਹਰ ਸਿਪਾਹੀ ਪਾਸ ਬਿਨਾਂ ਵਿਤਕਰੇ ਦੇ ਪੁੱਜਦੇ ਤੇ ਪਾਣੀ ਪਿਲਾਂਦੇ। ਉਨ੍ਹਾਂ ਦੀ ਦ੍ਰਿਸ਼ਟੀ ਵਿਚ ਹਿੰਦੂ ਸਿੱਖ ਮੁਸਲਮਾਨ ਦਾ ਅੰਤਰ ਨਹੀਂ ਸੀ ਰਿਹਾ।*

ਜਦੋਂ ਇਸ ਸੰਬੰਧੀ ਗੁਰੂ ਜੀ ਪਾਸ ਕੁਝ ਸਿੱਖਾਂ ਖਾਸ ਕਰਕੇ ਸਿੱਖ ਸਿਪਾਹੀਆਂ ਵੱਲੋਂ ਕੀਤੀਆਂ ਸ਼ਿਕਾਇਤਾਂ ਪੁੱਜੀਆਂ ਤਾਂ ਸਤਿਗੁਰੂ ਜੀ ਨੇ, ਜੋ ਭਾਈ ਸਾਹਿਬ ਦੇ ਵਿਸਮਾਦੀ ਸੇਵਾ ਕਾਰਜ 'ਤੇ ਦਿਲੋਂ ਬਾਗੋ-ਬਾਗ ਸਨ, ਆਪਣੇ ਸਿੱਖਾਂ ਨੂੰ ਸੇਵਾ ਦੀ

ਇਸ ਨਿਰਮਲ ਉੱਚਤਾ ਦਾ ਅਨੁਭਵ ਕਰਾਉਣ ਹਿਤ ਚੋਜ ਰਚਿਆ। ਭਾਈ ਸਾਹਿਬ ਨੂੰ ਤਲਬ ਕੀਤਾ ਗਿਆ ਅਤੇ ਉਨ੍ਹਾਂ ਵਿਰੁੱਧ ਆਈਆਂ ਸ਼ਿਕਾਇਤਾਂ ਦਾ ਜ਼ਿਕਰ ਕਰਦਿਆਂ ਸਤਿਗੁਰਾਂ ਨੇ ਜਦੋਂ ਆਪ ਨੂੰ ਲੱਗੇ ਦੋਸ਼ਾਂ ਸੰਬੰਧੀ ਸਪਸ਼ਟੀਕਰਨ ਦੇਣ ਹਿਤ ਕਿਹਾ ਤਾਂ ਭਾਈ ਸਾਹਿਬ ਨੇ ਸਤਿਗੁਰਾਂ ਪ੍ਰਤੀ ਸ਼ਰਧਾ ਤੇ ਸਤਿਕਾਰ ਨੂੰ ਪੂਰੀ ਤਰ੍ਹਾਂ ਕਾਇਮ ਰੱਖਦਿਆਂ ਇਸ ਦੋਸ਼ ਤੋਂ ਇਨਕਾਰ ਕੀਤਾ ਅਤੇ ਸਪਸ਼ਟ ਕੀਤਾ ਕਿ ਉਹ ਜੰਗ ਦੇ ਮੈਦਾਨ ਵਿਚ ਵੈਰੀ ਦਲ ਦੇ ਸਿਪਾਹੀਆਂ, ਮੁਗ਼ਲਾਂ ਜਾਂ ਮੁਸਲਮਾਨਾਂ ਨੂੰ ਪਾਣੀ ਨਹੀਂ ਸਨ ਪਿਲਾਉਂਦੇ, ਉਹ ਤਾਂ ਹਰੇਕ ਪਿਆਸੇ ਨੂੰ ਉਸੇ ਅਕਾਲ ਪੁਰਖ ਵਾਹਿਗੁਰੂ ਦੀ ਸਿਰਜਨਾ ਜਾਣ ਕੇ ਜਲ ਛਕਾਉਂਦੇ ਸਨ। ਉਨ੍ਹਾਂ ਨੂੰ ਤਾਂ ਸਭ ਵਿੱਚੋਂ ਗੁਰੂ ਜੀ ਦਾ ਹੀ ਰੂਪ ਨਜ਼ਰ ਆਉਂਦਾ ਸੀ। ਗੁਰੂ ਸਾਹਿਬ ਇਸ ਉੱਤਰ ਤੋਂ ਬਹੁਤ ਹੀ ਖੁਸ਼ ਹੋਏ। ਗੁਰੂ ਜੀ ਨੇ ਸਮੂਹ ਹਾਜ਼ਰ ਸਿੱਖਾਂ ਨੂੰ ਹਦਾਇਤ ਕੀਤੀ ਕਿ ਭਾਈ ਘਨੱਈਆ ਜੀ ਅਕਾਲ ਪੁਰਖ ਨਾਲ ਇਕਮਿਕ ਹੋਏ ਸੱਚੇ ਤੇ ਨਿਸ਼ਕਾਮ ਸੇਵਾ ਕਮਾਉਣ ਵਾਲੇ ਜੀਊੜੇ ਹਨ। ਮਿਹਰਾਂ ਦੇ ਘਰ ਵਿਚ ਆ ਕੇ ਸਤਿਗੁਰਾਂ ਨੇ ਭਾਈ ਜੀ ਨੂੰ ਮਲ੍ਹਮ ਦੀ ਡੱਬੀ ਪ੍ਰਤੀਕ ਦੇ ਰੂਪ ਵਿਚ ਸੌਂਪਦਿਆਂ ਜ਼ਖ਼ਮੀ ਸਿਪਾਹੀਆਂ ਨੂੰ ਜਲ ਛਕਾਉਣ ਦੇ ਨਾਲ-ਨਾਲ ਉਨ੍ਹਾਂ ਦੀ ਮਲ੍ਹਮ-ਪੱਟੀ ਦੀ ਸੇਵਾ ਨਿਭਾਉਣ ਦੀ ਵੀ ਆਗਿਆ ਕਰ ਦਿੱਤੀ। ਧੰਨ ਗੁਰੂ ਤੇ ਧੰਨ ਗੁਰੂ ਦੇ ਸਿੱਖ! ਇਵੇਂ ਸੱਚੀ ਗੱਲ ਤਾਂ ਇਹ ਹੈ ਕਿ ਸੇਵਾ-ਪੰਥੀਆਂ ਦਾ ਜ਼ਖ਼ਮੀਆਂ ਦੀ ਨਿਸ਼ਕਾਮ ਸੇਵਾ ਤਨਦੇਹੀ ਨਾਲ ਕਮਾਉਣ ਦੇ ਮਿਸ਼ਨ ਨੂੰ ਸਮਰਪਿਤ ਇਕ ਜਥਾ ਹੋਂਦ ਵਿਚ ਆ ਗਿਆ। ਇਸ ਨੂੰ ਰੈੱਡ ਕਰਾਸ ਦੀ ਸਥਾਪਨਾ ਦੇ ਰੂਪ ਵਿਚ ਲਿਆ ਜਾ ਸਕਦਾ ਹੈ ਬਲਕਿ ਲਿਆ ਜਾਣਾ ਚਾਹੀਦਾ ਹੈ।

ਭਾਈ ਘਨੱਈਆ ਜੀ ਨੇ ਸੇਵਾ ਅਤੇ ਸਿਮਰਨ ਦਾ ਜੋ ਵਿਹਾਰਕ ਜਾਂ ਅਮਲੀ ਰੂਪ ਪ੍ਰਸਤੁਤ ਕੀਤਾ ਉਹ ਸਿੱਖ ਪੰਥ ਨੇ ਵਿਆਪਕ ਪੱਧਰ 'ਤੇ ਸੁਚੇਤ ਜਾਂ ਅਚੇਤ ਰੂਪ ਵਿਚ ਅਪਣਾਇਆ ਹੋਇਆ ਹੈ। ਸਿਮਰਨ ਹੀ ਹੈ ਜੋ ਮਨੁੱਖੀ ਮਨ ਵਿਚ ਸੇਵਾ ਦੇ ਨਾਲ-ਨਾਲ ਨਿਮਰਤਾ-ਨਿਰਮਾਣਤਾ ਨੂੰ ਕਾਇਮ ਰੱਖਣ ਵਿਚ ਸਹਾਇਕ ਸਿੱਧ ਹੋ ਸਕਦਾ ਹੈ ਨਹੀਂ ਤਾਂ ਸੇਵਾ ਕਰਦਿਆਂ ਜੇਕਰ ਅਹੰਕਾਰ ਪੈਦਾ ਹੋ ਜਾਵੇ ਤਾਂ ਸੇਵਾ ਪ੍ਰਵਾਨ ਨਹੀਂ ਹੋ ਸਕਦੀ। ਭਾਈ ਸਾਹਿਬ ਜੀ ਨੇ ਆਪਣੇ ਜੀਵਨ ਦੌਰਾਨ ਚਲਦੇ ਸੇਵਾ-ਕਾਰਜਾਂ ਵਿਚ ਨਾ ਕੇਵਲ ਖੁਦ ਨਿਮਰਤਾ-ਨਿਰਮਾਣਤਾ ਤੇ ਨਿਰਮਲਤਾ ਨੂੰ ਕਾਇਮ ਰੱਖਿਆ ਸਗੋਂ ਸਮੁੱਚੇ ਸੇਵਾ ਪ੍ਰਬੰਧ ਨੂੰ ਵੀ ਪੂਰਨ ਰੂਪ 'ਚ ਸਰਬਸਾਂਝਾ ਤੇ ਸਮੂਹਿਕ ਨਿਰਮਲ ਸੇਵਾ ਪ੍ਰਬੰਧ ਬਣਾਈ ਰੱਖਣ ਵਾਸਤੇ ਵੀ ਉਚੇਰੀ ਸੱਜਗਤਾ ਅਮਲ 'ਚ ਲਿਆਂਦੀ। ਪ੍ਰਿੰ. ਸਤਿਬੀਰ ਸਿੰਘ ਹੋਰਾਂ ਵੱਲੋਂ ਲਿਖੇ ਅਨੁਸਾਰ ਇਕ ਵਾਰ ਇਕ ਅਮੀਰ ਵਿਅਕਤੀ ਨੇ ਖੂਹ ਪੁਟਾਉਣ ਦਾ ਸਾਰਾ ਖਰਚਾ ਦੇਣ ਦੀ ਪੇਸ਼ਕਸ਼ ਕੀਤੀ। ਪਰ ਆਪ ਨੇ ਇਸ 'ਚੋਂ ਉਸ ਦੇ ਅਹੰਕਾਰ ਭਾਵ ਨੂੰ ਪਛਾਣਦਿਆਂ ਇਹ ਪੇਸ਼ਕਸ਼ ਸਵੀਕਾਰ ਨਾ ਕੀਤੀ ਤੇ ਉਸ ਨੂੰ ਸਪਸ਼ਟ ਵੀ ਕੀਤਾ ਕਿ ਤੇਰੇ ਮਨ ਵਿਚ ਦਾਨੀ

ਅਖਵਾਉਣ ਦਾ ਲੋਭ ਝਲਕ ਰਿਹਾ ਹੈ, ਖੂਹ ਸਮੂਹ ਸੰਗਤ ਦੇ ਸਹਿਯੋਗ ਨਾਲ ਹੀ ਪੁਟਵਾਇਆ ਜਾ ਸਕਦਾ ਹੈ।

ਭਾਈ ਘਨੱਈਆ ਜੀ ਦੀ ਅਦੁੱਤੀ ਸੇਵਾ ਤੋਂ ਪ੍ਰੇਰਿਤ ਹੋ ਕੇ ਅੱਜ ਸਿੱਖ ਪੰਥ ਉਨ੍ਹਾਂ ਦੀਆਂ ਪੈੜਾਂ 'ਤੇ ਚੱਲ ਰਿਹਾ ਹੈ। ਭਾਈ ਸਾਹਿਬ ਦੇ ਨਿਰਮਲ ਨਾਮ 'ਤੇ ਕਈ ਨਿਸ਼ਕਾਮ ਸੇਵਾ ਸੁਸਾਇਟੀਆਂ ਆਪਣੇ-ਆਪਣੇ ਖੇਤਰਾਂ ਵਿਚ ਵਧੀਆ ਕਾਰਜ ਨਿਭਾ ਰਹੀਆਂ ਹਨ ਜੋ ਭਾਈ ਘਨੱਈਆ ਜੀ ਦੀ ਮਹਾਨ ਸ਼ਖ਼ਸੀਅਤ ਨੂੰ ਇਕ ਢੁੱਕਵੀਂ ਸ਼ਰਧਾਂਜਲੀ ਮੰਨੀ ਜਾ ਸਕਦੀ ਹੈ। ਸਾਨੂੰ ਵੀ ਭਾਈ ਸਾਹਿਬ ਦੇ ਅਦੁੱਤੀ ਜੀਵਨ ਅਤੇ ਵਿਸਮਾਦੀ ਸ਼ਖ਼ਸੀਅਤ ਤੋਂ ਪ੍ਰੇਰਨਾ ਲੈ ਕੇ ਸੇਵਾ ਦੇ ਵਿਭਿੰਨ ਕਾਰਜਾਂ ਨੂੰ ਖੁਦ ਸ਼ਾਮਲ ਹੋ ਕੇ ਕਰਨ ਲਈ ਜਤਨਸ਼ੀਲ ਹੋਣਾ ਚਾਹੀਦਾ ਹੈ ਜਾਂ ਸੇਵਾ-ਕਾਰਜਾਂ ਵਿਚ ਕਿਸੇ ਵੀ ਤਰ੍ਹਾਂ ਦਾ, ਆਪਣੀ ਸਮਰੱਥਾ ਦੇ ਘੇਰੇ 'ਚ ਆਉਂਦਾ ਹਿੱਸਾ ਪਾਉਣਾ ਚਾਹੀਦਾ ਹੈ।

ਆਪ ਜੀ ਦਾ, ਧਰਮਸਾਲ ਵਿਚ ਹੋ ਰਹੇ ਕੀਰਤਨ ਨੂੰ ਸੁਣਦਿਆਂ ਅਕਾਲ ਚਲਾਣਾ ਹੋਇਆ ਜਦੋਂ ਆਪ ਦੀ ਆਯੂ ੭੧ ਵਰ੍ਹੇ ਦੀ ਸੀ।



---

## *ਚਮਕੌਰ ਦਾ ਯੁੱਧ*

*(ਸਫ਼ਾ ੧੯ ਦਾ ਬਾਕੀ ਹਿੱਸਾ)*

ਤੇ ਸੈਨਿਕ ਦ੍ਰਿਸ਼ਟੀ ਵਿਚ ਇਕ ਕ੍ਰਿਸ਼ਮਾ ਹੀ ਹੈ। ਕੁੱਲ ਮਿਲਾ ਕੇ ਚਮਕੌਰ ਦਾ ਯੁੱਧ ਨਾ ਸਿਰਫ਼ ਸਿੱਖ ਇਤਿਹਾਸ ਦਾ ਸਗੋਂ ਵਿਸ਼ਵ-ਇਤਿਹਾਸ ਦਾ ਵੀ ਇਕ ਅਦਭੁਤ ਸਾਕਾ ਹੈ।

**ਹਵਾਲੇ :**


੧. *ਕਰਨਲ ਡਾ. ਦਲਵਿੰਦਰ ਸਿੰਘ (ਗਰੇਵਾਲ), ਸਿੱਖ ਸ਼ਹੀਦੀ ਲਹਿਰਾਂ, ਭਾਗ ਪਹਿਲਾ, ਸਫ਼ਾ ੩੬, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। ਪ੍ਰਸਿੱਧ ਇਤਿਹਾਸਕਾਰ ਡਾ. ਗੰਡਾ ਸਿੰਘ ਨੇ ਵੀ 'ਸ੍ਰੀ ਗੁਰ ਸੋਭਾ' ਦੀ ਸੰਪਾਦਨਾ ਕਰਦੇ ਸਮੇਂ ਸਫ਼ਾ ੩੨ 'ਤੇ ਇਹੋ ਤਾਰੀਖ ਲਿਖੀ ਹੈ।*

੨. *ਦਲੀਪ ਸਿੰਘ, ਜੀਵਨ ਸ੍ਰੀ ਗੁਰੂ ਗੋਬਿੰਦ ਸਿੰਘ, ਸਫ਼ਾ ੨੦੯.*

੩. *ਭੱਟ ਵਹੀ ਮੁਲਤਾਨੀ ਸਿੰਧੀ ਹਵਾਲਾ ਗੁਰੂ ਕੀਆਂ ਸਾਖੀਆਂ, ਸੰਪਾਦਕ ਪਿਆਰਾ ਸਿੰਘ ਪਦਮ, ਸਫ਼ਾ ੧੫੪.*

੪. *ਉਹੀ, ਸਫ਼ਾ ੧੫੪.*

੫. *ਪ੍ਰੋ. ਹਰਬੰਸ ਸਿੰਘ, ਇਨਸਾਈਕਲੋਪੀਡੀਆ ਆਫ਼ ਸਿੱਖਇਜ਼ਮ, ਸਫ਼ਾ ੪੩੦.*




---

# ਸ਼ਹੀਦ ਭਾਈ ਬਚਿੱਤਰ ਸਿੰਘ

*-ਸ. ਮਨਜੀਤ ਸਿੰਘ**

ਖਾਲਸਾ ਸਾਜਣ ਦੇ ਸਿੱਟੇ ਬਹੁਤ ਮਹੱਤਵਪੂਰਨ ਨਿਕਲੇ। ਇਸ ਨੇ ਸਿੱਖਾਂ ਦੇ ਆਚਰਨ ਅਤੇ ਮਾਨਸਿਕ ਵਿਚਾਰਾਂ ਉੱਤੇ ਜਾਦੂ ਦਾ ਅਸਰ ਕੀਤਾ। ਅੰਮ੍ਰਿਤ ਛਕਣ ਕਾਰਨ ਸਾਧਾਰਨ ਅਤੇ ਸਮਾਜ ਵੱਲੋਂ ਧਿਕਾਰੇ ਅਖੌਤੀ ਨੀਵੀਆਂ ਜਾਤਾਂ ਦੇ, ਵਿਸ਼ੇਸ਼ ਕਰਕੇ ਦਲਿਤ ਵਰਗ ਸ਼ੇਰ ਬਣ ਕੇ ਸਾਹਮਣੇ ਆਇਆ ਜਿਸ ਵਰਗ ਦੇ ਲੋਕ ਪਹਿਲਾਂ ਬੁਜ਼ਦਿਲ, ਡਰਾਕਲ ਅਤੇ ਹੀਣ-ਭਾਵਨਾ ਵਾਲੇ ਸਨ।

ਅੰਮ੍ਰਿਤ ਛਕਣ ਕਾਰਨ ਜਿੱਥੇ ਇਨ੍ਹਾਂ ਦਾ ਪਹਿਰਾਵਾ ਬਦਲ ਗਿਆ ਉੱਥੇ ਮਾਨਸਿਕ ਤੌਰ 'ਤੇ ਹੌਸਲੇ ਵੀ ਬੁਲੰਦ ਹੋ ਗਏ। ਸਿਰ ਉੱਤੇ ਕੇਸ, ਸੁਹਣੀ ਤਰ੍ਹਾਂ ਸਜਾਈ ਦਸਤਾਰ, ਤੇੜ ਕਛਹਿਰਾ ਅਤੇ ਗਾਤਰੇ ਵਿਚ ਲੰਮੀ ਕ੍ਰਿਪਾਨ। ਹੱਥ ਵਿਚ ਪਾਏ ਲੋਹੇ ਦੇ ਕੜੇ ਨੇ ਢਾਲ ਦਾ ਰੂਪ ਧਾਰਨ ਕਰ ਲਿਆ। ਲੱਕੜ ਦੇ ਕੰਘੇ ਨੇ ਜਿੱਥੇ ਅਵੇਸਲਾਪਣ ਦੂਰ ਕਰ ਦਿੱਤਾ ਉੱਥੇ ਕੇਸਾਂ ਦੀ ਸਫਾਈ ਵੀ ਨਾਲ ਦੀ ਨਾਲ ਕਰਾਉਣ ਲਈ ਸੁਖਾਵਾਂ ਬਣਾ ਦਿੱਤਾ। ਸ਼ਕਲ ਸੂਰਤ ਸੁਹਣੀ ਤੇ ਰੁਹਬਦਾਰ ਬਣਨ ਕਾਰਨ ਦਿਲਾਂ ਅੰਦਰ ਸੁਤੰਤਰਤਾ ਤੇ ਇਨਕਲਾਬ ਦਾ ਬੀਜ ਪੁੰਗਰਨ ਲੱਗਾ।

ਪ੍ਰਿੰ. ਤੇਜਾ ਸਿੰਘ ਤੇ ਡਾ. ਗੰਡਾ ਸਿੰਘ ਲਿਖਦੇ ਹਨ: "ਅਜਿਹੇ ਪੁਰਸ਼ ਵੀ ਜਿਨ੍ਹਾਂ ਨੂੰ ਬਿਲਕੁਲ ਨਖਿੱਧ ਤੇ ਮਨੁੱਖਤਾ ਦਾ ਰਹਿੰਦ-ਖੂੰਹਦ ਸਮਝਿਆ ਜਾਂਦਾ ਸੀ ਕਿਸੇ ਕਰਾਮਾਤੀ ਸ਼ਕਤੀ ਨਾਲ ਉੱਚੇ ਤੇ ਅਦਭੁੱਤ ਬਣਾ ਦਿੱਤੇ ਗਏ। ਜਿਨ੍ਹਾਂ ਨੇ ਤੇਗ਼ ਨੂੰ ਕਦੀ ਹੱਥ ਨਹੀਂ ਲਾਇਆ ਸੀ ਤੇ ਜਿਨ੍ਹਾਂ ਦੇ ਵੱਡੇ-ਵਡੇਰੇ ਸਦੀਆਂ ਤੋਂ ਅਖੌਤੀ ਉੱਚੀਆਂ ਜਾਤਾਂ ਦੇ ਹੀਣੇ ਦਾਸ ਬਣ ਕੇ ਰਹਿੰਦੇ ਸਨ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਉਭਾਰੂ ਅਗਵਾਈ ਹੇਠ ਸੂਰਬੀਰ ਯੋਧੇ ਬਣ ਗਏ ਜਿਨ੍ਹਾਂ ਨੂੰ ਕਦੇ ਡਰ ਨਹੀਂ ਪੋਂਹਦਾ ਸੀ ਤੇ ਜੋ ਆਪਣੇ ਗੁਰੂ ਦੇ ਹੁਕਮ ਉੱਤੇ ਮੌਤ ਨੂੰ ਜੱਫੀਆਂ ਪਾਉਣ ਲਈ ਤਿਆਰ ਰਹਿੰਦੇ ਸਨ।"

ਸੱਚਮੁੱਚ ਅੰਮ੍ਰਿਤ ਨੇ ਗਿੱਦੜਾਂ ਨੂੰ ਸ਼ੇਰ ਬਣਾ ਦਿੱਤਾ, ਚਿੜੀਆਂ ਨੂੰ ਬਾਜਾਂ ਨਾਲ ਲੜਾਇਆ ਤੇ ਇੱਕ-ਇੱਕ ਅੰਮ੍ਰਿਤਧਾਰੀ ਯੋਧਾ ਸਵਾ ਲੱਖ ਨਾਲ ਲੜਿਆ। ਕਨਿੰਘਮ ਦਾ ਵਿਚਾਰ ਹੈ ਕਿ ਖੰਡੇ ਦੀ ਪਾਹੁਲ ਦੇ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਹਾਰੇ ਹੋਏ ਲੋਕਾਂ ਦੀਆਂ ਸਿਥਲ ਸ਼ਕਤੀਆਂ ਨੂੰ ਟੁੰਬਿਆ ਅਤੇ ਉਨ੍ਹਾਂ ਦੇ ਅੰਦਰ ਸਮਾਜਿਕ ਸੁਤੰਤਰਤਾ ਤੇ ਰਾਸ਼ਟਰੀ ਗੌਰਵਤਾ ਦੀ ਉੱਚੀ ਰੀਝ ਭਰੀ।

ਭਾਈ ਬਚਿੱਤਰ ਸਿੰਘ ਜੋ ਭਾਈ ਮਨੀ ਸਿੰਘ ਜੀ ਦੇ ਬੇਟੇ ਸਨ, ਦੇ ਨੌਂ ਹੋਰ ਭਰਾ

---

** ਫਲੈਟ ਨੰ: ਬੀ-੨, ਪਲਾਟ ਨੰ: ੮, ਅਸ਼ੋਕਾ ਅਪਾਰਟਮੈਂਟ, ਸੈਕਟਰ ੧੨, ਦਵਾਰਕਾ, ਨਵੀਂ ਦਿੱਲੀ-੧੧੦੦੭੮-੦੨ ਮੋ: ੦੯੩੧੧੬-੧੮੦੮੯*

ਸਨ। ਆਪ ਦਾ ਜਨਮ ੧੨ ਅਪ੍ਰੈਲ ੧੬੬੩ ਈ: ਵਿਚ ਪਿੰਡ ਅਲੀਪੁਰ ਜ਼ਿਲ੍ਹਾ ਮੁਜੱਫਰਗੜ੍ਹ ਵਿਚ ਹੋਇਆ ਸੀ। ਭੱਟ ਵਹੀਆਂ ਦੇ ਆਧਾਰ 'ਤੇ 'ਗੁਰੂ ਕੀਆਂ ਸਾਖੀਆਂ' ਵਿਚ ਵੇਰਵਾ ਇਸ ਪ੍ਰਕਾਰ ਹੈ:

"ਭਾਈ ਮਨੀ ਸਿੰਘ ਦੇ ਦਸ ਪੁੱਤਰ ਸਨ—ਚਿੱਤਰ ਸਿੰਘ, ਬਚਿੱਤਰ ਸਿੰਘ,ਊਦੈ ਸਿੰਘ, ਅਨਿਕ ਸਿੰਘ, ਅਜਬ ਸਿੰਘ, ਅਜਾਇਬ ਸਿੰਘ, ਗੁਰਬਖਸ਼ ਸਿੰਘ, ਭਗਵਾਨ ਸਿੰਘ, ਬਲਰਾਮ ਸਿੰਘ ਅਤੇ ਦੇਸਾ ਸਿੰਘ। ਭਾਈ ਚਿੱਤਰ ਸਿੰਘ ਤੇ ਭਾਈ ਗੁਰਬਖਸ਼ ਸਿੰਘ ਆਪਣੇ ਪਿਤਾ ਭਾਈ ਮਨੀ ਸਿੰਘ ਨਾਲ ਲਾਹੌਰ ੨੪ ਜੂਨ ੧੭੩੪ ਈ: ਨੂੰ ਸ਼ਹੀਦ ਹੋ ਗਏ ਸਨ। ਅਨਿਕ ਸਿੰਘ, ਅਜਬ ਸਿੰਘ ਅਤੇ ਅਜਾਇਬ ਸਿੰਘ ਤਿੰਨੋਂ ਚਮਕੌਰ ਵਿਖੇ ਬਲੀਦਾਨ ਦੇ ਗਏ। ਭਾਈ ਊਦੈ ਸਿੰਘ ਸ਼ਾਹੀ ਟਿੱਬੀ 'ਤੇ ਲੜਦਾ ਸ਼ਹਾਦਤ ਪਾ ਗਿਆ ਸੀ ਤੇ ਇਵੇਂ ਭਾਈ ਬਚਿੱਤਰ ਸਿੰਘ ਕਾਰੀ ਜ਼ਖ਼ਮ ਪਾ ਕੇ ਕੋਟਲਾ ਨਿਹੰਗ ਖਾਂ ਵਿਚ ਪ੍ਰਾਣ ਤਿਆਗ ਗਿਆ ਸੀ।"

ਭਾਈ ਬਚਿੱਤਰ ਸਿੰਘ ਦਾ ਬਹੁਤ ਸਮਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸੰਗਤ ਵਿਚ ਬੀਤਿਆ। ਆਪ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਬਹੁਤ ਨਜ਼ਦੀਕੀ ਸਿੱਖਾਂ ਵਿੱਚੋਂ ਸਨ ਅਤੇ ਗੁਰੂ ਸਾਹਿਬ ਵੀ ਉਨ੍ਹਾਂ ਨੂੰ ਬਹੁਤ ਪਿਆਰ ਕਰਿਆ ਕਰਦੇ ਸਨ। ਭਾਈ ਬਚਿੱਤਰ ਸਿੰਘ ਇਕ ਬਹਾਦਰ ਸਿਪਾਹੀ, ਦਲੇਰ ਨੌਜੁਆਨ ਅਤੇ ਹਮਦਰਦ ਇਨਸਾਨ ਸਨ। ਆਪ ਜੰਗ ਵਿਚ ਹਮੇਸ਼ਾਂ ਹੀ ਸਭ ਤੋਂ ਅੱਗੇ ਹੋ ਕੇ ਲੜਦੇ ਸਨ। ਤੇਗ਼ ਚਲਾਉਣ ਵਿਚ ਏਨੇ ਮਾਹਿਰ ਸਨ ਕਿ ਕਈ-ਕਈ ਬੰਦਿਆਂ ਨਾਲ ਆਪ ਇਕੱਲੇ ਹੀ ਲੜ ਸਕਦੇ ਸਨ। ਭਾਈ ਬਚਿੱਤਰ ਸਿੰਘ ਨੇ ਗੁਰੂ ਸਾਹਿਬ ਦੀਆਂ ਜ਼ਿਆਦਾਤਰ ਜੰਗਾਂ ਵਿਚ ਹਿੱਸਾ ਲਿਆ ਸੀ।

ਕਿਲ੍ਹਾ ਅਨੰਦਗੜ੍ਹ ਤੋਂ ਦੂਜੇ ਨੰਬਰ 'ਤੇ ਕਿਲ੍ਹਾ 'ਲੋਹਗੜ੍ਹ ਸਾਹਿਬ' ਸੀ। ਇਹ ਕਿਲ੍ਹਾ ਨਗਰ ਦੇ ਪੂਰਬ-ਦੱਖਣ ਵੱਲ ਬਿਲਕੁਲ ਮੈਦਾਨੀ ਇਲਾਕੇ ਵਿਚ 'ਚਰਨ ਗੰਗਾ' ਦੇ ਅੰਦਰਲੇ ਕੰਢੇ ਉੱਪਰ ਸਥਿਤ ਸੀ। ਇਸ ਕਿਲ੍ਹੇ ਦਾ ਮੁੱਖ ਮਨੋਰਥ ਦੱਖਣ-ਪੂਰਬ ਵੱਲੋਂ ਹਮਲਾਵਰ ਦੁਸ਼ਮਣ ਨੂੰ ਰੋਕਣ ਦਾ ਸੀ। ਇਸ ਤਰ੍ਹਾਂ ਮੈਦਾਨੀ ਇਲਾਕੇ ਵਿਚ ਹੋਣ ਕਰਕੇ ਭੀ ਇੱਥੇ ਹਰ ਹਮਲੇ ਸਮੇਂ ਖਾਲਸੇ ਨੂੰ ਦੁਸ਼ਮਣ ਨਾਲ ਸਿੱਧੀ ਅਤੇ ਹੱਥੋ-ਹੱਥ ਲੜਾਈ ਕਰਨੀ ਪੈਂਦੀ ਸੀ। ਪਰ ਇਸ ਦੇ ਨਾਲ ਲਗਵਾਂ ਬਰਸਾਤੀ ਨਾਲਾ ਹੋਣ ਕਰਕੇ ਇਸ ਦੀ ਸੁਰੱਖਿਆ ਤਕੜੀ ਹੋ ਜਾਂਦੀ ਸੀ। ਇਸ ਕਿਲ੍ਹੇ ਵਿਚ ਹਰ ਸਮੇਂ ਸਿੰਘਾਂ ਦਾ ਇਕ ਤਕੜਾ ਜਥਾ ਤਾਇਨਾਤ ਕਰਕੇ ਰੱਖਿਆ ਜਾਂਦਾ ਸੀ। ਕਿਲ੍ਹਾ ਅਨੰਦਗੜ੍ਹ ਅਤੇ ਕਿਲ੍ਹਾ ਲੋਹਗੜ੍ਹ ਦਾ ਸਿੱਧਾ ਫਾਸਲਾ ਤਕਰੀਬਨ ਦੋ ਕੁ ਫਰਲਾਂਗ ਦਾ ਬਣਦਾ ਹੈ। ਇਸ ਦਾ ਭਾਵ ਹੈ ਕਿ ਕਿਲ੍ਹਾ ਅਨੰਦਗੜ੍ਹ ਤੋਂ ਇਸ ਕਿਲ੍ਹੇ ਦੀ ਚੰਗੀ ਤਰ੍ਹਾਂ ਨਜ਼ਰਸਾਨੀ ਕੀਤੀ ਜਾ ਸਕਦੀ ਸੀ। ਇਹ ਵੀ ਰਵਾਇਤ ਹੈ ਕਿ ਕਿਲ੍ਹਾ ਲੋਹਗੜ੍ਹ ਵਿਚ ਖਾਲਸੇ ਵੱਲੋਂ ਲੋਹੇ ਦੇ ਹਥਿਆਰ ਬਣਾਏ ਜਾਂਦੇ ਸਨ।ਇਸ ਤਰ੍ਹਾਂ ਇੱਥੇ ਲੋਹੇ ਦਾ ਸਾਮਾਨ ਤਿਆਰ ਹੋਣ ਕਰਕੇ ਵੀ ਇਸ ਦਾ ਨਾਂ

'ਲੋਹਗੜ੍ਹ' ਪਿਆ।

ਅਨੰਦਪੁਰ ਸਾਹਿਬ ਦੇ ਇਕ ਯੁੱਧ ਸਮੇਂ ਜਦੋਂ ਪਹਾੜੀ ਰਾਜਿਆਂ ਦੀ ਸੈਨਾ ਖਾਲਸੇ ਨੂੰ ਜਿੱਤਣ ਵਿਚ ਅਸਫ਼ਲ ਰਹੀ ਸੀ ਤਾਂ ਰਾਜਿਆਂ ਨੇ ਆਖਰੀ ਹਥਿਆਰ ਵਜੋਂ ਕਿਲ੍ਹਾ ਲੋਹਗੜ੍ਹ 'ਤੇ ਕਬਜ਼ਾ ਕਰਨ ਲਈ ਇਕ ਹਾਥੀ ਨੂੰ ਸ਼ਰਾਬ ਨਾਲ ਮਸਤ ਕਰਕੇ ਅਤੇ ਉਸ ਨੂੰ ਢਾਲਾਂ ਅਤੇ ਤਵਿਆਂ ਨਾਲ ਸੁਰੱਖਿਅਤ ਕਰਕੇ ਕਿਲ੍ਹੇ ਦੇ ਦਰਵਾਜ਼ੇ ਨੂੰ ਤੋੜਨ ਲਈ ਭੇਜਿਆ ਸੀ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਪ੍ਰਕਾਸ਼ਤ ਪੁਸਤਕ 'ਜੰਗਾਂ' ਮੁਤਾਬਿਕ ਮੰਡੀ ਦੇ ਰਾਜੇ ਨੇ ਗੁਰੂ ਜੀ ਨਾਲ ਸੁਲ੍ਹਾ ਕਰਨ ਦੀ ਤਜਵੀਜ਼ ਰੱਖੀ ਪਰ ਪਹਾੜੀਆਂ ਨੇ ਸਗੋਂ ਲੋਹਗੜ੍ਹ ਦੇ ਦਰਵਾਜ਼ੇ ਨੂੰ ਮਸਤ ਹਾਥੀ ਨਾਲ ਤੋੜੇ ਜਾਣ ਦੀ ਵਿਉਂਤ ਬਣਾਈ। ਉਨ੍ਹਾਂ ਦਾ ਖਿਆਲ ਸੀ ਕਿ ਦਰਵਾਜ਼ੇ ਟੁੱਟਣ ਦੀ ਸੂਰਤ ਵਿਚ ਕਿਲ੍ਹੇ 'ਤੇ ਕਬਜ਼ਾ ਹੋ ਜਾਏਗਾ ਤੇ ਫਿਰ ਅਨੰਦਪੁਰ ਜਿੱਤਣਾ ਆਸਾਨ ਹੋਵੇਗਾ। ਭਾਈ ਮਨੀ ਸਿੰਘ ਜੀ ਦੇ ਪੁੱਤਰ ਭਾਈ ਬਚਿੱਤਰ ਸਿੰਘ ਜੀ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਨਾਗਣੀ (ਵਲੇਵੇਂਦਾਰ ਬਰਛਾ) ਦੇ ਕੇ ਮਸਤ ਹਾਥੀ ਦਾ ਟਾਕਰਾ ਕਰਨ ਲਈ ਭੇਜਿਆ। ਹਾਥੀ ਪੂਰੀ ਤਰ੍ਹਾਂ ਸੰਜੋਅ ਨਾਲ ਢੱਕਿਆ ਹੋਇਆ ਸੀ। ਸਿਰਫ਼ ਸੁੰਡ ਦਾ ਮੂੰਹ ਹੀ ਨੰਗਾ ਸੀ। ਭਾਈ ਬਚਿੱਤਰ ਸਿੰਘ ਨੇ ਉਸ ਦੇ ਮੱਥੇ 'ਤੇ ਐਸੀ ਨਾਗਣੀ ਚਲਾਈ ਕਿ ਹਾਥੀ ਚੀਖ-ਚਿਹਾੜਾ ਪਾਉਂਦਾ ਪਹਾੜੀ ਫੌਜਾਂ ਨੂੰ ਲਿਤਾੜਨ ਲੱਗਿਆ। ਉਧਰ ਭਾਈ ਉਦੈ ਸਿੰਘ ਨੇ ਪਹਿਲੇ ਹੀ ਵਾਰ ਨਾਲ ਕੇਸਰੀ ਚੰਦ ਦਾ ਸਿਰ ਵੱਢ ਲਿਆ ਅਤੇ ਗੁਰੂ ਸਾਹਿਬ ਦੇ ਕਦਮਾਂ ਵਿਚ ਜਾ ਭੇਟਾ ਕੀਤਾ।

ਪਹਾੜੀ ਰਾਜੇ ਪੈਂਦੇ ਖਾਂ ਦੀ ਮੌਤ ਅਤੇ ਆਪਣੀ ਹੱਤਕ ਤੋਂ ਬਹੁਤ ਜ਼ਲੀਲ ਤੇ ਦੁਖੀ ਹੋਏ। ਅਜਮੇਰ ਚੰਦ ਕਹਿਲੂਰੀਏ ਨੇ ਬਾਕੀ ਪਹਾੜੀ ਰਾਜੇ ਹਿੰਮਤ ਸਿੰਹ ਹਡੂੰਰੀ, ਕਰਮ ਪ੍ਰਕਾਸ਼, ਮਦਨ ਪਾਲ ਕੁਨਾੜ ਵਾਲਾ, ਬੀਰ ਸਿੰਹ ਜਸਪਾਲੀਆ, ਘਮੰਡ ਚੰਦ ਕਾਂਗੜੀਆ, ਗੋਪਾਲ ਚੰਦ ਗੁਲੇਰੀਆ ਆਦਿ ਰਾਜਿਆਂ ਨੂੰ ਕਹਿਲੂਰ ਵਿਖੇ ਫੇਰ ਇਕੱਠਾ ਕੀਤਾ। ਉਨ੍ਹਾਂ ਦੇ ਨਾਲ ਜਗਤਉਲਾਹ ਗੁੱਜਰ ਆਦਿ ਵੀ ਮਿਲ ਗਏ। ਰਾਜਾ ਭੂਪ ਚੰਦ ਹਡੂੰਰੀਆ ਨੇ ਤਜਵੀਜ਼ ਦਿੱਤੀ ਕਿ ਸਾਰੇ ਪਹਾੜੀ ਰਾਜੇ ਮਿਲ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ ਨਿਪਟਣ। ਰਾਜਾ ਗੋਪਾਲ ਚੰਦ ਗੁਲੇਰੀਆ ਜਿਸ ਨੂੰ ਗੁਰੂ ਜੀ ਨੇ ਹੁਸੈਨ ਖਾਂ ਦੇ ਕ੍ਰੋਧ ਤੋਂ ਬਚਾਇਆ ਸੀ, ਵੀ ਬਾਕੀ ਰਾਜਿਆਂ ਨਾਲ ਮਿਲ ਕੇ ਗੁਰੂ ਜੀ ਨਾਲ ਯੁੱਧ ਕਰਨ ਲਈ ਤਿਆਰ ਹੋ ਗਿਆ। ਇਸ ਤਰ੍ਹਾਂ ਸਾਰੇ ਪਹਾੜੀ ਰਾਜਿਆਂ ਨੇ ਰਲ ਕੇ ਫਿਰ ਅਨੰਦਪੁਰ ਸਾਹਿਬ ਉੱਤੇ ਚੜ੍ਹਾਈ ਕਰ ਦਿੱਤੀ। ਪਹਿਲੀ ਸੱਟੇ ਹੀ ਰੰਘੜ ਦਸਤੇ ਦਾ ਸਰਦਾਰ ਜਗਤਉਲਾਹ ਮਾਰਿਆ ਗਿਆ। ਉਹ ਬਹੁਤ ਹੀ ਵੱਡਾ ਬਹਾਦਰ ਜਰਨੈਲ ਸੀ। ਉਸ ਦੇ ਮਾਰੇ ਜਾਣ ਨਾਲ ਰੰਘੜ ਮੈਦਾਨ ਛੱਡ ਗਏ। ਪਹਾੜੀ ਫੌਜਾਂ ਦਾ ਬਹੁਤ ਹੀ ਨੁਕਸਾਨ ਹੋਇਆ। ਪਹਾੜੀ ਰਾਜੇ ਸਿਰ ਜੋੜ ਕੇ ਬੈਠ ਗਏ। ਰਾਜਾ ਕੇਸਰੀ ਚੰਦ ਨੇ ਅਨੰਦਪੁਰ

ਦਾ ਘੇਰਾ ਚੁੱਕਣ ਦੀ ਡੱਟ ਕੇ ਵਿਰੋਧਤਾ ਕੀਤੀ। ਉਸ ਨੇ ਕਿਹਾ ਕਿ ਜੇ ਇਸ ਤਰ੍ਹਾਂ ਪਹਾੜੀ ਰਾਜਿਆਂ ਦੀ ਪਲਟਨ ਮੈਦਾਨ ਛੱਡ ਕੇ ਭੱਜ ਗਈ ਤਾਂ ਰਾਜੇ ਕਿਸੇ ਨੂੰ ਮੂੰਹ ਦਿਖਾਉਣ ਜੋਗੇ ਨਹੀਂ ਰਹਿਣਗੇ। ਉਸ ਨੇ ਛਾਤੀ 'ਤੇ ਹੱਥ ਮਾਰ ਕੇ ਯਕੀਨ ਦਿਵਾਇਆ ਕਿ "ਕੱਲ੍ਹ ਸਭ ਤੋਂ ਪਹਿਲਾਂ ਲੋਹਗੜ੍ਹ ਕਿਲ੍ਹੇ ਵਿਚ ਮੈਂ ਦਾਖ਼ਲ ਹੋਵਾਂਗਾ। ਸਾਡੇ ੨੨ ਰਾਜਿਆਂ ਦੇ ਸਾਹਮਣੇ ਗੁਰੂ ਦੀ ਕੀ ਮਜਾਲ ਕਿ ਉਹ ਬਚ ਕੇ ਕਿਸੇ ਪਾਸੇ ਨੂੰ ਨਿਕਲ ਜਾਵੇ। ਸਾਡੇ ਸਾਰਿਆਂ ਦੇ ਅੱਗੇ ਲੋਹੇ ਨਾਲ ਜੜਿਆ ਇਕ ਮਸਤ ਹਾਥੀ ਹੋਵੇਗਾ। ਮਸਤ ਹਾਥੀ ਸਿੱਧਾ ਲੋਹਗੜ੍ਹ ਦੇ ਕਿਲ੍ਹੇ ਦੇ ਦਰਵਾਜ਼ੇ ਨਾਲ ਜਾ ਟਕਰਾਏਗਾ। ਉਸ ਮਸਤ ਹਾਥੀ ਦੇ ਅੱਗੇ ਕੌਣ ਆਏਗਾ?" ਕੇਸਰੀ ਚੰਦ ਦੀ ਇਹ ਤਜਵੀਜ਼ ਸਭ ਨੇ ਮੰਨ ਲਈ ਅਤੇ ਇਸ ਸ਼ਕਤੀਸ਼ਾਲੀ ਹਾਥੀ ਨੂੰ ਲੋਹੇ ਵਿਚ ਮੜ੍ਹਨ ਲਈ ਕਾਰਵਾਈ ਸ਼ੁਰੂ ਕਰ ਦਿੱਤੀ ਗਈ।

ਵੈਰੀ ਦੀ ਇਸ ਚਾਲ ਦੀ ਸੂਹ ਗੁਰੂ ਜੀ ਨੂੰ ਮਿਲ ਗਈ। ਉਸ ਸਮੇਂ ਇਕ ਊਠ ਜਿਹੇ ਕੱਦ ਅਤੇ ਸਵਾ ਗਜ਼ ਚੌੜੀ ਛਾਤੀ ਵਾਲਾ ਅੰਮ੍ਰਿਤਸਰ ਤੋਂ ਆਇਆ ਇਕ ਦੁਨੀ ਚੰਦ ਗੁਰੂ ਜੀ ਦੀ ਹਜ਼ੂਰੀ ਵਿਚ ਬੈਠਾ ਹੋਇਆ ਸੀ। ਉਸ ਵੱਲ ਇਸ਼ਾਰਾ ਕਰਦਿਆਂ ਗੁਰੂ ਜੀ ਬਚਨ ਕੀਤਾ ਕਿ "ਮੇਰਾ ਹਾਥੀ ਤਾਂ ਦੁਨੀ ਚੰਦ ਹੈ। ਇਸ ਦੇ ਹੁੰਦਿਆਂ ਵੈਰੀਆਂ ਦਾ ਮਸਤ ਹਾਥੀ ਲੋਹਗੜ੍ਹ ਦੇ ਦਰਵਾਜ਼ੇ ਕੋਲ ਢੁੱਕ ਨਹੀਂ ਸਕੇਗਾ।" ਦੁਨੀ ਚੰਦ ੫੦੦ ਮਝੈਲਾਂ ਦਾ ਸਰਦਾਰ ਅਨੰਦਪੁਰ ਇਸੇ ਘੇਰੇ ਤੋਂ ਪਹਿਲਾਂ ਆਇਆ ਪਰੰਤੂ ਘੇਰਾ ਲੰਮਾ ਹੋਣ ਨਾਲ ਪਹਿਲਾਂ ਹੀ ਘਬਰਾਇਆ ਹੋਇਆ ਸੀ। ਗੁਰੂ ਜੀ ਦੇ ਹਾਥੀ ਨਾਲ ਲੜਨ ਦੇ ਹੁਕਮ ਨੂੰ ਸੁਣ ਕੇ ਤਾਂ ਉਸ ਦੀ ਖਾਨਿਓਂ ਗਈ। ਉਹ ਮਸੰਦ ਸੀ। ਉਸ ਨੇ ਰਾਤੋ-ਰਾਤ ਅਨੰਦਪੁਰ ਸਾਹਿਬ ਵਿੱਚੋਂ ਭੱਜਣ ਦੀ ਯੋਜਨਾ ਬਣਾਈ। ਕਿਲ੍ਹੇ ਤੋਂ ਰੱਸਾ ਬੰਨ੍ਹ ਕੇ ਹੇਠਾਂ ਉਤਰ ਰਿਹਾ ਸੀ ਕਿ ਰੱਸਾ ਟੁੱਟ ਗਿਆ। ਦੁਨੀ ਚੰਦ ਡਿੱਗ ਪਿਆ। ਉਸ ਦੀ ਲੱਤ ਟੁੱਟ ਗਈ। ਆਪਣੇ ਘਰ ਪਹੁੰਚਣ ਤੋਂ ਕੁਝ ਦਿਨਾਂ ਪਿੱਛੋਂ ਸੱਪ ਦੇ ਲੜਨ ਨਾਲ ਮਰ ਗਿਆ। ਅਗਲੇ ਦਿਨ ਗੁਰੂ ਜੀ ਨੂੰ ਉਸ ਦੇ ਨੱਠ ਜਾਣ ਦੀ ਖ਼ਬਰ ਮਿਲੀ ਤਾਂ ਗੁਰੂ ਸਾਹਿਬ ਨੇ ਭਾਈ ਮਨੀ ਸਿੰਘ ਦੇ ਸਪੁੱਤਰ ਭਾਈ ਬਚਿੱਤਰ ਸਿੰਘ 'ਤੇ ਰਹਿਮਤ ਕੀਤੀ। ਬਚਨ ਕੀਤਾ, "ਬਈ ਹਾਥੀ ਦਾ ਟਾਕਰਾ ਤਾਂ ਸ਼ੇਰ ਹੀ ਕਰ ਸਕਦਾ ਹੈ। ਬਚਿੱਤਰ ਸਿੰਘ ਤਾਂ ਮੇਰਾ ਬੱਬਰ ਸ਼ੇਰ ਹੈ। ਇਹ ਹਾਥੀ ਦਾ ਮੂੰਹ ਮੋੜੇਗਾ।" ਗੁਰੂ ਜੀ ਨੇ ਇਕ ਨਾਗਨੀ (ਇਕ ਤਰ੍ਹਾਂ ਦੀ ਬਰਛੀ ਜੋ ਹੁਣ ਵੀ ਕੇਸਗੜ੍ਹ ਸਾਹਿਬ-ਅਨੰਦਪੁਰ ਸਾਹਿਬ ਵਿਖੇ ਮੌਜੂਦ ਹੈ) ਭਾਈ ਬਚਿੱਤਰ ਸਿੰਘ ਨੂੰ ਦਿੱਤੀ। ਪਿੱਠ 'ਤੇ ਥਾਪੀ ਵੀ ਦਿੱਤੀ। ਬਸ ਫੇਰ ਕੀ ਸੀ। ਭਾਈ ਬਚਿੱਤਰ ਸਿੰਘ ਸ਼ੇਰ ਵਾਂਗ ਛਾਲਾਂ ਮਾਰਦਾ ਲੋਹਗੜ੍ਹ ਦੇ ਦਰਵਾਜ਼ੇ ਅੱਗੇ ਜਾ ਖੜੋਤਾ। ਗੁਰੂ ਜੀ ਕੋਲ ਭਾਈ ਉਦੈ ਸਿੰਘ ਵੀ ਖੜ੍ਹਾ ਸੀ। ਬੇਨਤੀ ਕਰਨ ਲੱਗਾ, "ਸੱਚੇ ਪਾਤਸ਼ਾਹ! ਹਾਥੀ ਨੂੰ ਮਸਤ ਕਰਕੇ ਰਾਜਾ ਕੇਸਰੀ ਚੰਦ ਘੋੜੇ 'ਤੇ ਸਵਾਰ ਹਾਥੀ ਦੇ ਪਿੱਛੇ ਬੜੇ ਰੋਹ ਅਤੇ ਟੌਹਰ ਨਾਲ ਆ ਰਿਹਾ ਹੈ। ਬਹਾਦਰ ਵੀ ਮੰਨਿਆ ਹੋਇਆ ਹੈ। ਆਗਿਆ ਕਰੋ

ਤੇ ਮਿਹਰ ਦਾ ਹੱਥ ਮੇਰੇ ਸਿਰ 'ਤੇ ਰੱਖੋ ਤਾਂ ਮੈਂ ਉਸ ਦਾ ਸਿਰ ਵੱਢ ਕੇ ਤੁਹਾਡੇ ਚਰਨਾਂ ਵਿਚ ਆ ਰੱਖਾਂ।" ਗੁਰੂ ਜੀ ਨੇ ਹੱਸ ਕੇ ਉਸ ਨੂੰ ਵੀ ਥਾਪੀ ਦੇ ਦਿੱਤੀ। ਭਾਈ ਉਦੈ ਸਿੰਘ ਵੀ ਭੱਜ ਕੇ ਬਾਹਰ ਕਿਲ੍ਹੇ ਦੇ ਦਰਵਾਜ਼ੇ ਕੋਲ ਖੜ੍ਹੇ ਭਾਈ ਬਚਿੱਤਰ ਸਿੰਘ ਨਾਲ ਜਾ ਖਲੋਤਾ। ਲਓ ਹਾਥੀ ਆ ਗਿਆ। ਉਸ ਦੇ ਨਾਲ ਪਹਾੜੀ ਰਾਜੇ ਨਗਾਰੇ ਵਜਾਉਂਦੇ ਆ ਰਹੇ ਸਨ। ਠੱਠਾ ਕਰਦੇ ਸਨ ਕਿ ਲੈ ਆ ਖੜੋਤੇ ਦੋਵੇਂ। ਗੁਰੂ ਦੇ ਦੋ ਜਰਨੈਲ ਹਾਥੀ ਦਾ ਟਾਕਰਾ ਕਰਨ ਲਈ। ਲਓ ਹੁਣ ਤਾਂ ਮਸਤ ਹਾਥੀ ਪੂਰੀ ਮਸਤੀ ਨਾਲ ਭਾਈ ਬਚਿੱਤਰ ਸਿੰਘ ਕੋਲ ਆ ਪਹੁੰਚਾ। ਫਿਰ ਨਾਗਨੀ ਵੀ ਚੱਲ ਪਈ। ਚਲਾਈ ਵੀ ਇਤਨੀ ਜ਼ੋਰ ਨਾਲ ਭਾਈ ਬਚਿੱਤਰ ਸਿੰਘ ਨੇ ਕਿ ਸਿੱਧੀ ਹਾਥੀ ਦੇ ਮੱਥੇ ਵਿਚ ਜਾ ਧੱਸੀ। ਹਾਥੀ ਚੰਘਾੜ ਉੱਠਿਆ। ਭਾਈ ਬਚਿੱਤਰ ਸਿੰਘ ਗਰਜ ਉੱਠਿਆ, "ਬੋਲੇ ਸੋ ਨਿਹਾਲ"। ਲੋਹਗੜ੍ਹ ਵਿੱਚੋਂ ਆਵਾਜ਼ ਆਈ, "ਸਤਿ ਸ੍ਰੀ ਅਕਾਲ"। ਪੰਜਾਂ ਪਿਆਰਿਆਂ ਵਿੱਚੋਂ ਇਕ ਭਾਈ ਮੋਹਕਮ ਸਿੰਘ ਨੇ ਝਪਟ ਕੇ ਹਾਥੀ ਦੀ ਸੁੰਡ ਅੱਖ ਦੇ ਫੋਰ ਵਿਚ ਆਪਣੀ ਕ੍ਰਿਪਾਨ ਨਾਲ ਵੱਢ ਸੁੱਟੀ। ਚੰਗਾੜਦਾ, ਲੰਘਾੜਦਾ ਹਾਥੀ ਪਿੱਛੇ ਭੱਜ ਉੱਠਿਆ। ਹਾਹਾਕਾਰ ਮੱਚ ਗਈ। ਇਸ ਤੋਂ ਪਹਿਲਾਂ ਕਿ ਰਾਜਾ ਕੇਸਰੀ ਚੰਦ ਆਪਣੀਆਂ ਭੱਜੀਆਂ ਜਾਂਦੀਆਂ ਫੌਜਾਂ ਨੂੰ ਰੋਕਦਾ ਭਾਈ ਉਦੈ ਸਿੰਘ ਦੀ ਤਲਵਾਰ ਨੇ ਉਸ ਨੂੰ ਚੁੱਪ ਹੀ ਕਰਾ ਦਿੱਤਾ। ਭਾਈ ਉਦੈ ਸਿੰਘ ਨੇ ਤਲਵਾਰ ਨਾਲ ਉਸ ਦਾ ਸਿਰ ਕੱਟ ਲਿਆ ਅਤੇ ਆਪਣੇ ਨੇਜ਼ੇ ਉੱਤੇ ਖੱਖੜੀ (ਖਰਬੂਜ਼ਾ) ਵਾਂਗੂੰ ਵਿੰਨ੍ਹ ਲਿਆ। ਇਸ ਹਫੜਾ-ਦਫੜੀ ਵਿਚ ਹਡੂੰਰ ਦਾ ਰਾਜਾ ਭੂਪ ਚੰਦ ਲਹੂ-ਲੁਹਾਣ ਹੋ ਗਿਆ। ਕਾਂਗੜੇ ਦਾ ਰਾਜਾ ਘੁਮੰਡ ਚੰਦ ਵੀ ਮਾਰਿਆ ਗਿਆ। ਬਾਕੀ ਰਾਜੇ ਪੈਰ ਸਿਰਾਂ 'ਤੇ ਰੱਖੀ ਉੱਡੇ ਜਾਂਦੇ ਸਨ।

ਪ੍ਰਿੰਸੀਪਲ ਸਤਿਬੀਰ ਸਿੰਘ ਨੇ ਅਨੰਦਪੁਰ ਸਾਹਿਬ ਦੇ ਕਿਲ੍ਹੇ ਦਾ ਦਰਵਾਜ਼ਾ ਤੜਵਾਉਣ, ਮਸੰਦ ਦੁਨੀ ਚੰਦ ਦੇ ਭੱਜਣ ਅਤੇ ਭਾਈ ਬਚਿੱਤਰ ਸਿੰਘ ਦੁਆਰਾ ਹਾਥੀ ਨੂੰ ਨਾਗਣੀ, ਬਰਛੀ ਰਾਹੀਂ ਜ਼ਖ਼ਮੀ ਕਰਕੇ ਆਪਣੀ ਹੀ ਫੌਜ ਵੱਲ ਵਾਪਸ ਜਾ ਕੇ ਕੁਚਲਣ ਬਾਰੇ ਵੇਰਵਾ ਦਿੱਤਾ ਹੈ।

ਡਾ. ਗੋਪਾਲ ਸਿੰਘ ਨੇ ਮਸੰਦ ਦੁਨੀ ਚੰਦ ਦੀ ਪਿੱਠ ਦਿਖਾ ਕੇ ਭੱਜਣ ਬਾਰੇ ਪੁਸ਼ਟੀ ਕੀਤੀ ਹੈ ਜਿਸ ਦੀ ਟੂਕ ਹੇਠਾਂ ਦਿੱਤੀ ਜਾ ਰਹੀ ਹੈ:

*"They sent a intoxicated elephant to make a breach in the walled defences. Seeing this , a Sikh Duni Chand who had brought a detachment of five hundred from the central Punjab to aid this, Guru, fled in terror, secretly. The Guru on hearing of the remarked, "He who flies from death in the face of danger to his nation finds death awaiting him in another garb." It is said when Duni Chand reached Amritsar*

*and his foul deed was known to the community, he was ostracised from society and died a lonely man soon thereafter, stung by a cobra."*

ਭਾਈ ਵੀਰ ਸਿੰਘ ਜੀ ਨੇ ਜਿੱਥੇ ਮਸੰਦ ਦੁਨੀ ਚੰਦ ਬਾਰੇ ਵੇਰਵਾ ਦਿੱਤਾ ਹੈ ਉੱਥੇ ਉਸ ਦੇ ਦੋਵੇਂ ਪੋਤਿਆਂ ਭਾਈ ਅਨੂਪ ਸਿੰਘ ਅਤੇ ਭਾਈ ਸਰੂਪ ਸਿੰਘ ਦੁਆਰਾ ਆਪਣੇ ਦਾਦੇ ਮਹੰਤ ਦੁਨੀ ਚੰਦ ਵੱਲੋਂ ਲਗਾਏ ਕਲੰਕ ਨੂੰ ਦੂਰ ਕਰਨ ਲਈ ਪੂਰੀ ਵੇਰਵੇ ਸਹਿਤ ਜਾਣਕਾਰੀ ਦਿੱਤੀ ਹੈ। ਇਸ ਦੇ ਨਾਲ ਹੀ ਭਾਈ ਬਚਿੱਤਰ ਸਿੰਘ ਬਾਰੇ ਵੀ ਵਿਸਥਾਰ ਪੂਰਵਕ ਤੱਥ ਬਿਆਨ ਕੀਤੇ ਹਨ। ਹਵਾਲੇ ਲਈ ਟੂਕਾਂ ਹੇਠਾਂ ਦਿੱਤੀਆਂ ਹਨ:

(੧) ਦੁਨੀ ਚੰਦ ਦੀ ਦਸ਼ਾ ਇਹ ਹੋਈ ਕਿ ਜਦੋਂ ਕਿਲ੍ਹੇ ਤੋਂ ਰੱਸੇ ਦੇ ਆਸਰੇ ਹੇਠਾਂ ਨੂੰ ਪਲਮਿਆ ਤਾਂ ਉਸ ਦਾ ਸਰੀਰ ਗ੍ਰਾਂਡੀਲ ਤੇ ਵਜ਼ਨ ਵਿਚ ਭਾਰਾ ਹੋਣ ਕਰਕੇ ਰੱਸਾ ਟੁੱਟ ਗਿਆ ਤੇ ਉਹ ਇਕ ਟੰਗ ਦੇ ਭਾਰ ਢੱਠਾ, ਟੰਗ ਟੁੱਟ ਗਈ ਤੇ ਸਾਥੀ ਉਸ ਨੂੰ ਬੁਰੇ ਹਾਲ ਲੈ ਕੇ ਨਿਕਲੇ, ਫਿਰ ਮੰਜੀ 'ਤੇ ਪਾ ਕੇ ਅੰਮ੍ਰਿਤਸਰ ਲਿਆਏ। ਇੱਥੇ ਆ ਕੇ ਸੱਪ ਡੱਸਣ ਨਾਲ ਮਰ ਗਿਆ। ਦੁਨੀ ਚੰਦ 'ਭਾਈ ਸ਼ਾਲੋ' ਪੰਜਵੇਂ ਸਤਿਗੁਰੂ ਜੀ ਦੇ ਪਰਮ ਪ੍ਰੇਮੀ ਸਿੱਖ, ਸਿੱਧ ਅਵਸਥਾ ਦੇ ਤਪੱਸਵੀ ਤੇ ਪਰਉਪਕਾਰੀ ਦਾ ਪੋਤਾ ਸੀ। ਇਨ੍ਹਾਂ ਨੇ ਇਕ ਤਲਾਅ ਪੁੱਟਿਆ ਸੀ ਜੋ 'ਭਾਈ ਸਾਲੋ ਦਾ ਟੋਭਾ' ਕਰਕੇ ਵੱਜਦਾ ਸੀ, ਜਿੱਥੇ ਹੁਣ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ।

(੨) ਅਗੰਮਪੁਰੇ ਦੇ ਸਿੰਘਾਂ ਨੇ ਬੜੀ ਸੂਰਮਤਾ ਵਿਖਾਈ ਤੇ ਥੋੜ੍ਹੇ ਹੋਣ 'ਤੇ ਵੀ ਸ਼ੱਤਰੂ ਦੀ ਸੈਨਾ ਦੇ ਆਹੂ ਲਾਹ ਦਿੱਤੇ। ਸਿੰਘ ਨਾਲੇ ਲੜਦੇ ਸਨ ਤੇ ਨਾਲੇ ਲੋਹਗੜ੍ਹ ਵੱਲ ਹਟਦੇ ਸਨ। ਅੱਜ ਦੀ ਸਿੱਖਾਂ ਦੀ ਵਿਉਂਤ ਇਹ ਸੀ ਕਿ ਅਗੰਮਪੁਰੇ ਵੱਲ ਸ਼ੱਤਰੂ ਦਲ ਜਦ ਬਹੁਤ ਇਕੱਠਾ ਹੋ ਜਾਏ ਤਦ ਉਸ ਨੂੰ ਲੋਹਗੜ੍ਹ ਆਉਣ ਦਾ ਦਾਉ ਦੇ ਦਿੱਤਾ ਜਾਵੇ, ਇੱਥੇ ਭਾਈ ਬਚਿੱਤਰ ਸਿੰਘ ਤੋਂ ਵੈਰੀ ਦੇ ਹਾਥੀ ਨੂੰ ਪਿੱਛੇ ਭਜਵਾ ਕੇ ਵੈਰੀ ਦਲ ਦੇ ਗਲੇ ਪਾ ਦਿੱਤਾ ਜਾਵੇ ਤੇ ਬੇਤਰਤੀਬੀ ਮੱਚ ਜਾਵੇ। ਉਸ ਰੌਲੇ-ਗੌਲੇ ਵੇਲੇ ਬਲ ਪਾ ਕੇ ਵਿਜੈ ਪਾਉਣ ਦਾ ਮੌਕਾ ਹੋਵੇਗਾ।

ਸ. ਪਿਆਰਾ ਸਿੰਘ ਦਾਤਾ ਅਨੁਸਾਰ:-

ਇਕ ਦਿਨ ਰਾਜਿਆਂ ਨੇ ਇਕ ਤਕੜੇ ਹਾਥੀ ਨੂੰ ਸ਼ਰਾਬ ਪਿਆ ਕੇ ਬਦਮਸਤ ਕਰਕੇ ਉਸ ਦੇ ਸਿਰ 'ਤੇ ਭਾਰੀ ਲੋਹੇ ਦੀ ਤਵੀ ਬੰਨ੍ਹ ਕੇ ਅਨੰਦਗੜ੍ਹ ਦੇ ਕਿਲ੍ਹੇ ਦੇ ਵੱਡੇ ਦਰਵਾਜ਼ੇ ਨੂੰ ਤੋੜਨ ਲਈ ਘੱਲਿਆ। ਗੁਰੂ ਜੀ ਨੂੰ ਵਕਤ ਸਿਰ ਇਸ ਖ਼ਬਰ ਦਾ ਪਤਾ ਲੱਗ ਗਿਆ। ਉਨ੍ਹਾਂ ਆਪਣੇ ਇਕ ਜਵਾਨ ਭਾਈ ਬਚਿੱਤਰ ਸਿੰਘ ਨੂੰ ਥਾਪੀ ਦੇ ਕੇ ਘੱਲਿਆ, "ਜਾਹ ਸ਼ੇਰਾ! ਜ਼ਰਾ ਹਾਥੀ ਨਾਲ ਦੋ ਹੱਥ ਕਰ ਵਿਖਾ।"

ਭਾਈ ਬਚਿੱਤਰ ਸਿੰਘ ਨੇ ਐਸੇ ਜ਼ੋਰ ਦਾ ਨੇਜ਼ਾ ਹਾਥੀ ਦੇ ਮੱਥੇ ਵਿਚ ਮਾਰਿਆ ਕਿ ਉਹ ਤਵੀ ਨੂੰ ਚੀਰਦਾ ਪਾਰ ਨਿਕਲ ਗਿਆ। ਹਾਥੀ ਚਿੰਘਾੜਦਾ ਪਿਛਾਂਹ ਵੱਲ ਨੱਠ

ਉਠਿਆ ਤੇ ਉਲਟਾ ਪਹਾੜੀਆਂ ਦੀਆਂ ਫੌਜਾਂ ਨੂੰ ਹੀ ਲਿਤਾੜ ਦਿੱਤਾ। ਭਾਈ ਬਚਿੱਤਰ ਸਿੰਘ ਇਹ ਮੁਹਿੰਮ ਸਰ ਕਰਕੇ ਵਾਪਸ ਕਿਲ੍ਹੇ ਵਿਚ ਆ ਗਿਆ। ਗੁਰੂ ਜੀ ਨੇ ਉਸ ਨੂੰ ਛਾਤੀ ਨਾਲ ਲਾਇਆ ਤੇ ਬੜੀ ਇੱਜ਼ਤ ਕੀਤੀ।

ਲਾਲ ਸਿੰਘ ਗਿਆਨੀ ਮੁਤਾਬਿਕ :-

ਅਖੀਰ ਪਹਾੜੀਆਂ ਨੇ ਇਕ ਮਸਤ ਹਾਥੀ ਨੂੰ ਸ਼ਰਾਬ ਪਿਆ ਕੇ ਅਤੇ ਉਹਦੇ ਮੱਥੇ ਉੱਤੇ ਫੌਲਾਦੀ ਤਵੇ ਬੰਨ੍ਹ ਕੇ ਕਿਲ੍ਹੇ ਦਾ ਬੂਹਾ ਤੋੜਨ ਲਈ ਅੱਗੇ ਵਧਾਇਆ। ਇਧਰੋਂ ਭਾਈ ਮਨੀ ਸਿੰਘ ਦਾ ਸਪੁੱਤਰ ਭਾਈ ਬਚਿੱਤਰ ਸਿੰਘ ਜੋ ਭਾਰੀ ਯੋਧਾ ਤੇ ਹੱਦ ਦਰਜੇ ਦਾ ਪਲੱਥੇਬਾਜ ਸੀ ਘੋੜੇ ਉੱਤੇ ਚੜ੍ਹ ਕੇ ਬਾਹਰ ਨਿਕਲਿਆ ਤੇ ਉਸ ਨੇ ਨਾਗਣੀ ਬਰਛੇ ਦਾ ਇਕ ਅਜਿਹਾ ਭਰਪੂਰ ਤੇ ਤੁਲਵਾਂ ਵਾਰ ਹਾਥੀ ਦੇ ਮੱਥੇ ਉੱਤੇ ਕੀਤਾ ਕਿ ਫੌਲਾਦੀ ਤਵੇ ਟੁੱਟ ਕੇ ਚੂਰ-ਚੂਰ ਹੋ ਗਏ ਤੇ ਹਾਥੀ ਘਾਇਲ ਹੋ ਗਿਆ। ਇਸ ਉੱਤੇ ਉਹ ਚੀਕਾਂ ਮਾਰਦਾ ਹੋਇਆ ਪਿੱਛੇ ਵੱਲ ਭੱਜਾ ਤੇ ਦੁਸ਼ਮਣ ਦੇ ਅਨੇਕਾਂ ਸਿਪਾਹੀ ਉਸ ਦੇ ਪੈਰਾਂ ਥੱਲੇ ਆ ਕੇ ਲਿਤਾੜੇ ਗਏ।

ਇੱਥੇ ਇਹ ਚੇਤੇ ਰੱਖਣ ਦੀ ਲੋੜ ਹੈ ਕਿ ਸ. ਸ਼ਮਸ਼ੇਰ ਸਿੰਘ ਅਸ਼ੋਕ, ਲਾਲਾ ਦੌਲਤ ਰਾਏ, ਭਾਈ ਸੰਤੋਖ ਸਿੰਘ, ਭਾਈ ਕੋਇਰ ਸਿੰਘ, ਭਾਈ ਸੁੱਖਾ ਸਿੰਘ, ਕਵੀ ਬੀਰ ਸਿੰਘ ਬੱਲ ਅਤੇ ਭਾਈ ਕਾਨ੍ਹ ਸਿੰਘ ਨਾਭਾ ਵੱਲੋਂ ਲੋਹਗੜ੍ਹ ਦੇ ਕਿਲ੍ਹੇ ਦਾ ਦਰਵਾਜ਼ਾ ਤੋੜਨ ਲਈ ਹੀ ਹਾਥੀ ਭੇਜਣ ਬਾਰੇ ਪੁਸ਼ਟੀ ਕੀਤੀ ਗਈ ਹੈ। ਮਸਤ ਹਾਥੀ ਨੂੰ ਭੇਜਣ ਵਾਲੀ ਇਸ ਘਟਨਾ ਨੂੰ ਇਸੇ ਪ੍ਰਕਾਰ ਕੁਝ ਲੇਖਕਾਂ ਜਿਵੇਂ ਦੁਰਲੱਭ ਸਿੰਘ, ਡਾ. ਮਹੀਪ ਸਿੰਘ, ਪ੍ਰਿੰ. ਸਤਿਬੀਰ ਸਿੰਘ ਅਤੇ ਸ. ਰਣਬੀਰ ਸਿੰਘ ਵੱਲੋਂ ਵੀ ਅਨੰਦਗੜ੍ਹ ਕਿਲ੍ਹੇ ਨਾਲ ਜੋੜਿਆ ਗਿਆ ਹੈ। ਕਿਉਂਕਿ ਕਿਲ੍ਹਾ ਅਨੰਦਗੜ੍ਹ ਦੀ ਸਥਿਤੀ ਐਸੀ ਸੀ ਕਿ ਇੱਥੇ ਹਾਥੀ ਭੇਜਿਆ ਹੀ ਨਹੀਂ ਜਾ ਸਕਦਾ, ਕਿਉਂ ਜੋ ਬਾਕੀ ਦੇ ਕਿਲ੍ਹੇ ਇਸ ਤੋਂ ਕੁਝ ਫਰਕ ਨਾਲ ਸਨ, ਜਿੱਥੇ ਕਿ ਸਿੰਘਾਂ ਦੇ ਜਥੇ ਦੁਸ਼ਮਣ ਦੇ ਸਾਹਮਣੇ ਅੜੇ ਬੈਠੇ ਸਨ, ਅਨੰਦਗੜ੍ਹ ਤਕ ਦੁਸ਼ਮਣ ਤਦ ਹੀ ਪਹੁੰਚੇਗਾ ਜੇਕਰ ਪਹਿਲਾਂ ਬਾਕੀ ਦੇ ਕਿਲ੍ਹਿਆਂ ਨੂੰ ਫਤਿਹ ਕਰੇ। ਬਾਕੀ ਦੇ ਕਿਲ੍ਹੇ ਫ਼ਤਿਹ ਨਹੀਂ ਹੋ ਸਕੇ ਅਤੇ ਇਸ ਸੂਰਤ ਵਿਚ ਹਾਥੀ ਅਨੰਦਗੜ੍ਹ ਤਕ ਪਹੁੰਚ ਹੀ ਨਹੀਂ ਸਕਦਾ।

'ਗੁਰੂ ਕੀਆਂ ਸਾਖੀਆਂ' ਵਿਚ ਇਸ ਦਾ ਜ਼ਿਕਰ ਇਉਂ ਆਉਂਦਾ ਹੈ ਕਿ "ਬੁੱਢੇ ਵਜ਼ੀਰ ਪਰਮਾਨੰਦ ਨੇ ਕਿਹਾ ਕਿ ਕੱਲ ਕੀ ਜੰਗ ਗੁਰੂ ਕੇ ਸਾਤ ਕਿਲ੍ਹੋਂ ਮੇਂ ਸੇ ਲੋਹਗਢ ਕੇ ਕਿਲ੍ਹੇ ਕੇ ਸਿੱਖੋਂ ਗੈਲ ਲਰੀ ਜਾਏ, ਠੀਕ ਰਹੇਗੀ। ਦੇਖਨਾਂ ਅਬ ਯਹ ਹੈ ਕਿ ਲੋਹਗਢ ਕਿਲ੍ਹੇ ਕਾ ਦਰਵਾਜ਼ਾ ਬੜਾ ਮਜ਼ਬੂਤ ਹੈ ਤੇ ਇਸੇ ਕੈਸੇ ਤੋੜਾ ਜਾਏਗਾ...। ਵਜ਼ੀਰ ਪਰਮਾਨੰਦ ਫਿਰ ਬੋਲਾ... ਸੁਬਹ ਏਕ ਹਾਥੀ ਜਿਸੇ ਮਦ ਪੀਲਾਏ ਤਿਆਰ ਕੀਆ ਜਾਏ ਤੇ ਉਸਕੇ ਸਿਰ ਪੈ—ਏਕ ਜਾਂ ਦੋਇ ਫੁਲਾਦੀ ਤਵੀਆਂ ਬਾਂਧ ਉਸ ਤੇ ਦੋਧਾਰੀ ਸਾਂਗ ਖੀਂਚ ਕੇ ਬਾਂਧ ਦੀ ਜਾਏ ਤੋ ਹੱਛਾ ਰਹੇਗਾ। ਕਿਲ੍ਹਾ ਅਨੰਦਗੜ ਮੇਂ ਸੰਧਿਆ ਕੇ ਬਾਦ ਸੂਹੀਏ ਸਿੱਖ ਚਤਰ

ਸਿੰਘ ਬਰਾੜ ਨੇ ਆਇ ਆਜ ਕੀ ਸਾਰੀ ਵਿਥਿਆ ਸਤਿਗੁਰਾਂ ਸੇ ਸੁਣਾਈ ਜਿਸੇ ਸੁਨ ਗੁਰੂ ਜੀ ਮੁਸਕਰਾਏ...। ਭਾਈ ਆਲਮ ਸਿੰਘ ਨਚਨਾ ਬੋਲਾ– ਜੀ ਗਰੀਬ ਨਿਵਾਜ! ਡਰਤਾ ਦੁਨੀ ਚੰਦ ਕਾਇਰ ਹੋਇ ਜਹਾਂ ਸੇ ਭਾਗ ਗਿਆ ਹੈ। ਇੰਨਾ ਤੋ ਬਤਾਈਏ ਕਿ ਸੁਬਹ ਜਿਹੜੀ ਬਲਾ ਕਿਲ੍ਹਾ ਲੋਹਗੜ੍ਹ ਤੇ ਆਇ ਰਹੀ ਹੈ, ਇਸ ਕਾ ਟਾਕਰਾ ਕੌਣ ਕਰੇਗਾ... ਸਤਿਗੁਰਾਂ ਚਤਰ ਸਿੰਘ ਸੇ ਖਬਰ ਪਾਇ ਲਗੇ ਦਰਬਾਰ ਮੇਂ ਚਵੀਂ ਪਾਸੀ ਦੇਖਾ ਕਿ ਹਾਥੀ ਕੇ ਮੁਕਾਬਲਾ ਮੇਂ ਕਉਨ ਸਾ ਜੋਧਾ ਭੇਜਾ ਜਾਇ। ਲਾਲ ਸਿੰਘ ਆਦਿ ਪਚੀਸ ਸਿੱਖ ਜਿਹੜੇ ਰਾਤ੍ਰੀ ਕੇ ਸਮੇਂ ਗੁਰੂ ਜੀ ਕੇ ਪਲੰਘ ਕੀ ਸੇਵਾ ਮੇਂ ਰਹਿਤੇ ਥੇ, ਇਨ ਮੇਂ ਭਾਈ ਬਚਿੱਤਰ ਸਿੰਘ ਕੀ ਤਰਫ ਨਿਗਾਹ ਜਾਇ ਪਈ...। ਬਚਨ ਹੋਆ ਸਿੰਘਾ! ਕਿਲ੍ਹਾ ਲੋਹਗੜ੍ਹ ਮੇ ਜਾਇ ਰਾਜਯੋਂ ਕਾ ਆਇ ਰਹਾ ਮਦਮਸਤ ਹਾਥੀ ਕਾ ਸਾਮਨਾ ਕਰਨਾ ਹੈ, ਤਿਆਰੀ ਕਰੀਏ। ਗੁਰੂ ਜੀ ਨੇ ਇਸੇ ਉਹ ਬਰਛਾ ਦੀਆ ਜਿਸੇ ਸੰਮਤ ਸਤਰਾਂ ਸੈ ਤੀਸ, ਜੇਠ ਮਾਸ ਕੀ ਪੰਦਰਸ ਕੇ ਦਿਹੁੰ ਅਨੰਦਪੁਰ-ਏਕ ਪਹਾੜੀ ਕੀ ਠੇਰੀ ਤੇ ਇਸੇ ਭੂਮੀ ਬੀਚ ਮਾਰ ਕੇ ਪਾਣੀ ਨਿਕਾਲਾ ਥਾ, ਜਿਸੇ ਤਿਰਬੈਨੀ ਬੋਲਾ ਜਾਤਾ ਹੈ। ਬਚਿੱਤਰ ਸਿੰਘ ਗੁਰੂ ਜੀ ਕਾ ਹੁਕਮ ਪਾਇ ਅਰਦਾਸ ਕਰਕੇ ਕਿਲ੍ਹਾ ਲੋਹਗੜ੍ਹ ਕੀ ਤਰਫ ਆਇਆ। ਇਸ ਦੇ ਨਾਲ ਹੀ ਦੁਸ਼ਮਣ ਨੇ ਮਸਤ ਹਾਥੀ ਦੇ ਪਿੱਛੇ ਇਕ ਤਕੜੀ ਫੌਜ ਵੀ ਭੇਜੀ ਸੀ ਤਾਂ ਕਿ ਹਾਥੀ ਵੱਲੋਂ ਕਿਲ੍ਹੇ ਦਾ ਦਰਵਾਜ਼ਾ ਤੋੜੇ ਜਾਣ ਦੀ ਸੂਰਤ ਵਿਚ ਇਹ ਫੌਜ ਤੁਰੰਤ ਕਿਲ੍ਹੇ ਵਿਚ ਦਾਖਲ ਹੋ ਜਾਏ...। ਸਭ ਸੇ ਆਗੇ ਮਦਮਸਤ ਹਾਥੀ ਇਸ ਕੇ ਪਾਛੇ ਘੋੜ ਅਸਵਾਰ ਹੋਇ ਰਾਜਾ ਕੇਸਰੀ ਚੰਦ ਜਸਵਾਰੀਆ ਚਲਾ ਆਇ ਰਹਾ ਹੈ। ਗੁਰੂ ਦਰਬਾਰ ਮੇਂ ਸਤਿਗੁਰਾਂ ਦੇ ਨਿਕਟ ਬੈਠੇ ਮੁਸਾਹਿਬ ਆਲਮ ਸਿੰਘ ਨੇ ਇਸੇ ਆਤੇ ਹੂਏ ਕੋ ਦੇਖਾ।

...ਭਾਈ ਊਦੈ ਸਿੰਘ ਸਾਵ੍ਹੇਂ ਆਂਇ ਖਲਾ ਹੂਆ ਹਾਥ ਬਾਂਧ ਬੋਲਾ ਕਿ ਜਿਵੇਂ ਰਾਵਰ ਕੀ ਮਰਜ਼ੀ, ਹਾਜ਼ਰ ਹਾਂ। ਗੁਰੂ ਜੀ ਨੇ ਇਸੇ ਦੂਜਾ ਬਰਛਾ ਦੀਵਾਨ ਸਾਹਿਬ ਸਿੰਘ ਸੇ ਕਹਿ ਕੇ ਮੰਗਵਾਇ ਦੀਆ। ਊਦੈ ਸਿੰਘ ਗੁਰੂ ਜੀ ਕਾ ਹੁਕਮ ਪਾਇ ਅਰਾਕੀ ’ਤੇ ਅਸਵਾਰ ਹੋਇ ਕਿਲ੍ਹਾ ਲੋਹਗੜ੍ਹ ਮੇਂ ਆਇ ਪਹੁੰਚਾ...।

ਉਧਰ ਸਵਾ ਪਹਿਰ ਦਿਹੁੰ ਚੜ੍ਹੇ ਰਾਜਾ ਅਜਮੇਰ ਚੰਦ ਕਹਿਲੂਰੀ ਬਮੈ ਫੌਜ ਕਿਲ੍ਹਾ ਲੋਹਗੜ੍ਹ ਕੇ ਨਜ਼ਦੀਕ ਆਇ ਪਹੁੰਚਾ। ਭਾਈ ਬਚਿੱਤਰ ਸਿੰਘ ਨੇ ਦੇਖਾ ਸਮਾਂ ਨੇੜੇ ਆਇ ਚੁੱਕਾ ਹੈ। ਇਹ ਪ੍ਰਿਥਮੇਂ ਅਰਦਾਸ ਕਰਕੇ ਤੇ ਸਾਥੀ ਸਿੰਘਾਂ ਸੇ ਆਗਿਆ ਲੈ ਘੋੜੇ ਤੇ ਅਸਵਾਰ ਹੋਇ ਕਿਲ੍ਹਾ ਲੋਹਗੜ੍ਹ ਸੇ ਬਾਹਰ ਆਇਆ...। ਬਚਿੱਤਰ ਸਿੰਘ ‘ਸਤਿ ਸ੍ਰੀ ਅਕਾਲ’ ਕਾ ਜੈਕਾਰਾ ਗਜਾਇ ਆਂਖ ਕੀ ਫੋਰ ਮੇਂ ਬਿਜਲੀ ਕੀ ਤਰਹ ਘੋੜੇ ਕੋ ਭਜਾਇ ਹਾਥੀ ਕੇ ਨਿਕਟ ਜਾਇ ਪਹੁੰਚਾ। ਭਾਈ ਸਾਹਿਬ ਨੇ ਦੋਨੋਂ ਪਾਉਂ ਕਾ ਭਾਰ ਘੋੜੇ ਕੀ ਰਕਾਬੋਂ ਮੇ ਪਾਇ ਐਸੇ ਜ਼ੋਰ ਸੇ ਹਾਥੀ ਕੇ ਮਸਤਕ ਮੇਂ ਬਰਛਾ ਮਾਰਾ ਕਿ ਉਸ ਕੇ ਮਾਥੇ ਕੀਆਂ ਤਵੀਆਂ ਵਿੰਨ੍ਹ ਕੇ ਬੀਚ ਫਸ ਗਿਆ। ਬਚਿੱਤਰ ਸਿੰਘ ਤੇਜ਼ੀ ਸੇ ਜ਼ੋਰ ਕੇ ਸਾਥ ਬਰਛਾ ਹਾਥੀ ਕੇ ਮਸਤਕ ਸੇ ਖੀਂਚਾ, ਹਾਥੀ ਚਿੰਘਾਰਤਾ ਹੂਆ ਪਾਛੇ ਕੀ ਤਰਫ ਮੁੜ

ਆਇਆ। ਇਸੇ ਸਿਰ ਨਾਲ ਬਾਂਧੀ ਤੇਗ ਸੇ ਤੇ ਪਾਉਂ ਗੈਲ ਲਤਾੜ ਕਈ ਪਰਬਤੀ ਜਮਪੁਰੀ ਰਵਾਨਾ ਕਰ ਦੀਏ। ਇਹ ਦੇਖ ਭਾਈ ਊਦੈ ਸਿੰਘ... ਸਤਿ ਸ੍ਰੀ ਅਕਾਲ ਕਾ ਜੈਕਾਰਾ ਬੁਲਾਇ ਘੋੜੇ ਸੇ ਐਡੀ ਮਾਰ ਕੇਸਰੀ ਚੰਦ ਕੇ ਸਾਵ੍ਹੇਂ ਜਾਇ ਖਲਾ ਹੂਆ...। ਊਦੈ ਸਿੰਘ ਨੇ ਪਰਤਵਾਂ ਵਾਰ ਸ੍ਰੀ ਸਾਹਿਬ ਸੇ ਐਸਾ ਕੀਆ ਜਿਸ ਸੇ ਕੇਸਰੀ ਚੰਦ ਕਾ ਸੀਸ ਧੜ ਸੇ ਜੁਦਾ ਹੋਇ ਗਿਆ। ਇਸ ਬਹਾਦਰ ਜੋਧੇ ਨੇ ਫੁਰਤੀ ਸੇ ਪਰਬਤੀਆਂ ਕੇ ਦੇਖਦੇ ਦੇਖਦੇ... ਵਾਪਸ ਕਿਲਾ ਅਨੰਦਗੜ੍ਹ ਕੀ ਤਰਫ ਆਇ ਗਿਆ।"

ਜਦੋਂ ਗੁਰੂ ਸਾਹਿਬ ਨੇ ਅਨੰਦਪੁਰ ਸਾਹਿਬ ਛੱਡਣ ਦਾ ਫੈਸਲਾ ਕੀਤਾ ਤਾਂ ਭਾਈ ਬਚਿੱਤਰ ਸਿੰਘ ਉਨ੍ਹਾਂ ੪੦ ਸਿੰਘਾਂ ਵਿੱਚੋਂ ਇਕ ਸੀ ਜਿਨ੍ਹਾਂ ਗੁਰੂ ਸਾਹਿਬ ਦੇ ਨਾਲ 'ਇਕੱਠੇ ਜੀਣ ਮਰਨ' ਦਾ ਪ੍ਰਣ ਕੀਤਾ ਸੀ। ਗੁਰੂ ਸਾਹਿਬ ਨੇ ਭਾਈ ਬਚਿੱਤਰ ਸਿੰਘ ਨੂੰ ਇਕ ਸੌ ਸਿੰਘਾਂ ਦੇ ਜਥੇ ਦਾ ਮੁਖੀ ਬਣਾ ਕੇ ਵਹੀਰ ਦੇ ਨਾਲ ਤੋਰਿਆ। ਇਹ ਵਹੀਰ ਅਨੰਦਪੁਰ ਸਾਹਿਬ ਤੋਂ ਕੀਰਤਪੁਰ ਤਕ ਅਰਾਮ ਨਾਲ ਨਿਕਲ ਗਈ ਅਤੇ ਉਥੇ ਸਰਸਾ ਨਦੀ ਵੱਲ ਰਵਾਨਾ ਹੋਈ। ਇਸ ਮੌਕੇ 'ਤੇ ਬੜੀਆਂ ਭਾਰੀ ਦੁਸ਼ਮਣ ਫੌਜਾਂ ਨੇ ਉਨ੍ਹਾਂ 'ਤੇ ਤੀਰਾਂ ਅਤੇ ਗੋਲੀਆਂ ਦੀ ਵਾਛੜ ਸ਼ੁਰੂ ਕਰ ਦਿੱਤੀ। ਗੁਰੂ ਸਾਹਿਬ ਨੇ ਵੱਖ-ਵੱਖ ਜਥਿਆਂ ਨੂੰ ਵੱਖ-ਵੱਖ ਥਾਵਾਂ 'ਤੇ ਤਾਇਨਾਤ ਕਰ ਦਿੱਤਾ। ਉਨ੍ਹਾਂ ਭਾਈ ਬਚਿੱਤਰ ਸਿੰਘ ਨੂੰ ਹਦਾਇਤ ਦਿੱਤੀ ਕਿ ਉਹ ਰੋਪੜ ਵੱਲ ਚਲੇ ਜਾਣ ਤਾਂ ਜੋ ਸਰਹਿੰਦ ਤੋਂ ਆ ਰਹੀ ਮੁਗ਼ਲ ਫੌਜ ਨੂੰ ਉਧਰ ਹੀ ਰੋਕਿਆ ਜਾ ਸਕੇ। ਜਦੋਂ ਭਾਈ ਬਚਿੱਤਰ ਸਿੰਘ ਦਾ ਜਥਾ ਪਿੰਡ ਮਲਕਪੁਰ ਰੰਘੜਾਂ ਪੁੱਜਾ ਤਾਂ ਉਥੇ ਉਨ੍ਹਾਂ ਦੀ ਝੜਪ ਸਥਾਨਕ ਰੰਘੜਾਂ ਅਤੇ ਸਰਹਿੰਦ ਦੀ ਫੌਜ ਨਾਲ ਹੋ ਗਈ। ਇਸ ਮੌਕੇ 'ਤੇ ਬਹੁਤ ਭਿਆਨਕ ਲੜਾਈ ਹੋਈ। ਇਸ ਲੜਾਈ ਵਿਚ ਸਾਰੇ ਸੌ ਦੇ ਸੌ ਸਿੰਘ ਹੀ ਹਜ਼ਾਰਾਂ ਦੀ ਗਿਣਤੀ ਵਿਚ ਮੁਗ਼ਲ ਸਿਪਾਹੀਆਂ ਅਤੇ ਰੰਘੜਾਂ ਨੂੰ ਮਾਰ ਕੇ ਸ਼ਹੀਦ ਹੋ ਗਏ। ਭਾਈ ਬਚਿੱਤਰ ਸਿੰਘ ਇਸ ਮੌਕੇ 'ਤੇ ਬਹੁਤ ਬੁਰੀ ਤਰ੍ਹਾਂ ਜ਼ਖਮੀ ਹੋ ਕੇ ਡਿੱਗ ਪਏ। ਮੁਗ਼ਲ ਸੈਨਾ ਆਪ ਨੂੰ ਮਰਿਆ ਸਮਝ ਕੇ ਛੱਡ ਗਈ ਅਤੇ ਅਗਾਂਹ ਨੂੰ ਚਲੀ ਗਈ। ਪਿੱਛੋਂ ਆ ਰਹੇ ਸਾਹਿਬਜ਼ਾਦਾ ਅਜੀਤ ਸਿੰਘ, ਭਾਈ ਮਦਨ ਸਿੰਘ ਅਤੇ ਉਨ੍ਹਾਂ ਦੇ ਸਾਥੀਆਂ ਨੇ ਜਦੋਂ ਭਾਈ ਬਚਿੱਤਰ ਸਿੰਘ ਨੂੰ ਬੁਰੀ ਤਰ੍ਹਾਂ ਜ਼ਖ਼ਮੀ ਪਿਆ ਦੇਖਿਆ ਤਾਂ ਉਸ ਨੂੰ ਚੁੱਕ ਕੇ ੬ ਕਿਲੋਮੀਟਰ ਦੂਰ ਕੋਟਲਾ ਨਿਹੰਗ ਖਾਂ ਲੈ ਆਏ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਹਿਲਾਂ ਹੀ ਉਥੇ ਮੌਜੂਦ ਸਨ। ਭਾਈ ਬਚਿੱਤਰ ਸਿੰਘ ਨੂੰ ਨਿਹੰਗ ਖਾਂ ਦੇ ਘਰ ਉਨ੍ਹਾਂ ਦੇ ਸਪੁਰਦ ਕਰ ਦਿੱਤਾ। ਨਿਹੰਗ ਖਾਨ ਦੀ ਬੇਟੀ ਬੀਬੀ ਮੁਮਤਾਜ ਨੇ ਉਨ੍ਹਾਂ ਦੀ ਬਹੁਤ ਸੇਵਾ ਕੀਤੀ ਪਰ ਗਹਿਰੇ ਜ਼ਖ਼ਮਾਂ ਕਾਰਨ ਉਹ ਬਚ ਨਾ ਸਕੇ। ਆਪ ਦਾ ਸਸਕਾਰ ਭਾਈ ਗੁਰਸਾ ਸਿੰਘ ਗਹੂਣੀਆ ਤੇ ਭਾਈ ਬੱਗਾ ਸਿੰਘ ਤਖ਼ਣੇਟੇ ਸਿੱਖ ਨੇ ਰਾਤੋ-ਰਾਤ ਕਰ ਦਿੱਤਾ। ਇਸ ਤਰ੍ਹਾਂ ਭਾਈ ਬਚਿੱਤਰ ਸਿੰਘ ਗੁਰੂ ਦੀ ਸੇਵਾ ਕਰਦੇ ਹੋਏ ਸ਼ਹੀਦੀ ਜਾਮ ਪੀ ਗਏ।

**ਭੱਟ ਵਹੀ ਤਲਉਂਢਾ ਪਰਗਨਾ ਜੀਂਦ ਦੀ ਟੂਕ ਇੰਵ ਹੈ:**

(ੳ) ਬਚਿੱਤਰ ਸਿੰਘ ਬੇਟਾ ਮਨੀ ਸਿੰਘ ਕਾ ਪੋਤਾ ਭਾਈ ਮਾਈਦਾਸ ਕਾ ਪੜਪੋਤਾ ਬੱਲੂ ਕਾ ਚੰਦਰਬੰਸੀ ਭਾਰਦਵਾਜੀ ਗੋਤਰ ਪੁਆਰ ਬੰਸ ਬੀਂਝੇ ਕਾ ਬੰਝਰਉਤ ਜਲ੍ਹਾਨਾ ਬਲਾਉਂਤ ਗੁਰੂ ਕਾ ਬਚਨ ਪਾਇ ਸੰਮਤ ੧੭੬੨ ਪੋਖ ਮਾਸੇ ਸੁਦੀ ਦੂਜ ਕੋ ਮਲਕਪੁਰ 'ਰੰਘੜਾਂ' ਕੇ ਮਲਾਨ੍ਹ ਰੰਘੜਾਂ ਕੇ ਹਾਥ ਸੇ ਘਾਇਲ ਹੋਇ ਪੋਖ ਮਾਸੇ ਸੁਦੀ ਚਉਥ ਸ਼ੁਕਰਵਾਰ ਕੇ ਦਿਹੁੰ ਡੇਢ ਪਹਿਰ ਰਾਤ ਗਈ ਕੋਟਲਾ ਨਿਹੰਗ ਮੇਂ ਸੁਆਸ ਪੂਰੇ ਹੂਏ...।

**ਭੱਟ ਵਹੀ ਮੁਲਤਾਨੀ ਸਿੰਧੀ ਦੀ ਟੂਕ:**

(ਅ) ਬਚਿੱਤਰ ਸਿੰਘ ਬੇਟਾ ਮਨੀ ਸਿੰਘ ਕਾ ਪੋਤਾ ਮਾਈਦਾਸ ਕਾ..........ਗੁਰੂ ਕਾ ਬਚਨ ਪਾਇ ਸਾਲ ਸਤਰਾਂ ਸੈ ਬਾਸਠ ਪੋਖ ਮਾਸੇ ਸੁਦੀ ਦੂਜ ਵੀਰਵਾਰ ਕੇ ਦਿਹੁੰ ਮਲਕਪੁਰ ਕੇ ਮਲ੍ਹਾਨ ਪ੍ਰਗਨਾਂ ਰੋਪੜ ਰੰਘੜਾਂ ਗੈਲ ਜੁਧ ਮੇਂ ਘਾਇਲ ਹੋਇ ਗਾਮ ਕੋਟਲਾ ਪ੍ਰਗਨਾਂ ਨਿਹੰਗ ਖਾਨ ਕੇ ਗ੍ਰਿਹਿ ਰਹਾ। ਪੋਖ ਮਾਸੇ ਸੁਦੀ ਚੌਥ ਸ਼ਨੀਵਾਰ ਕੇ ਦਿਵਸ ਡੇਢ ਪਹਿਰ ਰੈਣ ਗਈ ਸੁਆਸ ਪੂਰੇ ਹੋਏ। ਨਿਹੰਗ ਖਾਨ ਕੀ ਪਤ ਗੁਰੂ ਰਾਖੀ...।

ਭਾਈ ਕਰਤਾਰ ਸਿੰਘ ਕਲਾਸਵਾਲੀਏ ਨੇ ਭਾਈ ਬਚਿੱਤਰ ਸਿੰਘ ਦੁਆਰਾ ਹਾਥੀ ਨੂੰ ਨਾਗਣੀ ਬਰਛੀ ਮਾਰ ਕੇ ਪਿਛਾਂਹ ਭਜਾਉਣ ਬਾਰੇ ਬਹੁਤ ਸੁਹਣੇ ਢੰਗ ਨਾਲ ਵਰਣਨ ਕੀਤਾ ਹੈ:

*ਹਾਥੀ ਮਾਰ ਚੀਕਾਂ ਪਿਛਾਂ ਉੱਠ ਨੱਠਾ,*
*ਵੜਿਆ ਫੌਜ ਦੇ ਵਿਚ ਲਾਚਾਰ ਹੋਯਾ।*
*ਦਲ ਮਲ ਪਹਾੜੀਏ ਕਈ ਮਾਰੇ,*
*ਰੌਲਾ ਪੈ ਗਿਆ ਵੈਰੀ ਖਵਾਰ ਹੋਯਾ।*
*ਏਹ ਵੇਖ ਰਾਜੇ ਪਛਤਾਏ ਬਹੁਤੇ,*
*ਇਹ ਵੀ ਹੱਲਾ ਅਸਾਡਾ ਬੇਕਾਰ ਹੋਯਾ।*
*ਏਸ ਹਿਲਜੁਲੀ ਵਿਚ 'ਕਰਤਾਰ ਸਿੰਘਾ',*
*ਚੰਗਾ ਮੌਤ ਦਾ ਗਰਮ ਬਾਜਾਰ ਹੋਯਾ।*

**ਹਵਾਲੇ/ਟਿੱਪਣੀਆਂ**


*੧. ਮਹਾਨ ਕੋਸ਼-ਭਾਈ ਕਾਨ੍ਹ ਸਿੰਘ ਨਾਭਾ।*
*੨. ਸੂਰਜ ਪ੍ਰਕਾਸ਼ ਗ੍ਰੰਥ (ਜਿਲਦ ੧੨)-ਭਾਈ ਸੰਤੋਖ ਸਿੰਘ*
*੩. ਪੰਜਾਬੀ ਵੀਰ ਪਰੰਪਰਾ ਸਤਾਰ੍ਹਵੀਂ ਸਦੀ ਈ.-ਸ. ਸ਼ਮਸ਼ੇਰ ਸਿੰਘ ਅਸ਼ੋਕ।*
*੪. ਗੁਰੂ ਗੋਬਿੰਦ ਸਿੰਘ ਔਰ ਉਨਕੀ ਹਿੰਦੀ ਕਵਿਤਾ-ਡਾ. ਮਹੀਪ ਸਿੰਘ (ਹਿੰਦੀ)।*
*੫. ਰਾਸ਼ਟ੍ਰੀਯ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ-ਸ. ਦੁਰਲੱਭ ਸਿੰਘ।*
*੬. ਸਾਹਿਬੇ ਕਮਾਲ ਗੁਰੂ ਗੋਬਿੰਦ ਸਿੰਘ-ਲਾਲਾ ਦੌਲਤ ਰਾਏ।*
*੭. ਅਠਾਰਵੀਂ ਸਦੀ ਵਿਚ ਬੀਰ ਪਰੰਪਰਾ ਦਾ ਵਿਕਾਸ-ਪ੍ਰਿੰ. ਸਤਿਬੀਰ ਸਿੰਘ।*


*(ਬਾਕੀ ਸਫ਼ਾ ੪੦ ਤੇ)*

# ਅਮਰ ਕਥਾ, ਨਿਰਭੈ ਯੋਧੇ : ਭਾਈ ਸੰਗਤ ਸਿੰਘ ਜੀ

*-ਡਾ. ਰਛਪਾਲ ਸਿੰਘ**

"ਸਿੱਖਾਂ ਦਾ ਗੁਰੂ ਗਿਆ ਜੇ, ਫੜੋ!, ਸਿੱਖਾਂ ਦਾ ਗੁਰੂ ਗਿਆ ਜੇ, ਫੜੋ!! ਹੁਣ ਬਚ ਕੇ ਕਿਤੇ ਨਿਕਲ ਨਾ ਜਾਵੇ"। ਇਹ ਬੋਲ ਸਰਹਿੰਦ ਦੇ ਘਬਰਾਏ ਹੋਏ ਸੂਬੇਦਾਰ ਵਜ਼ੀਰ ਖਾਨ ਦੇ ਹਨ। ਜਦੋਂ ਸਾਹਿਬ-ਏ-ਕਮਾਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਚਮਕੌਰ ਦੀ ਲੜਾਈ ਦੇ ਅੰਤਿਮ ਦਿਨਾਂ ਵਿਚ, ਗੁਰੂ ਰੂਪ ਪੰਜ ਪਿਆਰਿਆਂ ਨੇ ਆਦੇਸ਼ ਕੀਤਾ ਕਿ "ਉਹ ਚਮਕੌਰ ਦੀ ਹਵੇਲੀ ਛੱਡ ਜਾਣ"। ਮਹਾਂਬਲੀ ਸਤਿਗੁਰੂ ਜੀ ਨੇ ਪੰਚ-ਪ੍ਰਧਾਨੀ ਪਰੰਪਰਾ ਅਰਥਾਤ ਖਾਲਸਾ-ਪੰਥ ਦੇ ਹੁਕਮ ਨੂੰ ਸਿਰ-ਮੱਥੇ ਮੰਨ ਕੇ, ਪੋਹ ਦੀ ਕਾਲੀ-ਬੋਲ਼ੀ ਰਾਤ ਨੂੰ, ਜ਼ੋਰ-ਜ਼ੋਰ ਨਾਲ ਹੱਥਾਂ ਦੀ ਤਾੜੀ ਮਾਰ ਕੇ, ਉੱਚੀ ਅਵਾਜ਼ ਨਾਲ ਕਿਹਾ, "ਸਿੱਖਾਂ ਦਾ ਗੁਰੂ ਚੱਲਿਆ ਜੇ! ਜੇ ਕਿਸੇ ਵਿਚ ਹਿੰਮਤ ਹੈ ਤਾਂ ਫੜ ਲਉ"। ਜਦੋਂ ਨਿਰਭੈ ਮਹਾਂਬਲੀ ਗੁਰੂ ਜੀ ਨੇ ਅਜਿਹੇ ਬੋਲ ਕਹੇ ਤਾਂ ਮੁਗ਼ਲ ਫੌਜਾਂ ਵਿਚ ਭਗਦੜ ਮੱਚ ਗਈ। ਵਜ਼ੀਰ ਖਾਨ ਨੇ ਆਪਣੇ ਸੈਨਾਪਤੀਆਂ ਨੂੰ ਟਿਕਣ ਨਾ ਦਿੱਤਾ। "ਹੁਣ ਕਿਤੇ ਵੇਲਾ ਖੁੰਝ ਨਾ ਜਾਵੇ, ਤਕੜੇ ਹੋ ਕੇ ਹਿੰਮਤ ਮਾਰ ਕੇ, ਗੁਰੂ ਨੂੰ ਜਿਊਂਦਾ ਹੀ ਫੜ ਲਉ"। ਵਜ਼ੀਰ ਖਾਨ ਆਪਣੀਆਂ ਫੌਜਾਂ ਨੂੰ ਵੰਗਾਰ-ਵੰਗਾਰ ਕੇ ਕਹਿ ਰਿਹਾ ਸੀ।

ਅਕਾਲ ਪੁਰਖ ਦੇ ਰੰਗ ਨਿਆਰੇ ਹਨ। ਕਾਲੀ ਬੋਲ਼ੀ ਤੇ ਠੰਢੀ ਰਾਤ ਦੇ ਹਨ੍ਹੇਰੇ ਵਿਚ ਹੜਬੜਾਏ ਹੋਏ, ਮੁਗ਼ਲ ਫੌਜੀ ਆਪੋ ਵਿਚ ਹੀ ਲੜ-ਲੜ ਕੇ ਮਰਨ ਲੱਗ ਪਏ। ਸਵੇਰੇ ਪਹੁ-ਫੁਟਾਲੇ ਨਾਲ, ਜਦੋਂ ਸੂਰਜ ਦੀਆਂ ਕਿਰਨਾਂ ਨਿਕਲੀਆਂ ਤਾਂ ਉਨ੍ਹਾਂ ਨੇ, ਛੱਤ ਉੱਪਰ ਬੈਠੇ ਹੋਏ ਗੁਰੂ ਜੀ ਨੂੰ ਵੇਖਿਆ। ਵਾਸਤਵ ਵਿਚ ਸਤਿਗੁਰੂ ਜੀ ਦੁਆਰਾ ਬਖਸ਼ਿਆ ਹੋਇਆ ਚੋਲ਼ਾ ਅਤੇ ਕਲਗੀ ਸਜਾਈ ਬੈਠਾ, ਇਹ ਭਾਈ ਸੰਗਤ ਸਿੰਘ ਨਿਰਭੈ ਯੋਧਾ ਸੀ। ਭਾਈ ਸੰਗਤ ਸਿੰਘ ਜੀ ਦੀ ਸ਼ਕਲ ਵੀ ਗੁਰੂ ਗੋਬਿੰਦ ਸਿੰਘ ਜੀ ਦੀ ਸੂਰਤ ਨਾਲ ਰਲਦੀ-ਮਿਲਦੀ ਸੀ। ਵਜ਼ੀਰ ਖਾਨ ਨੇ ਖੁਦ ਅੱਖੀਂ ਵੇਖ ਲਿਆ ਕਿ ਗੁਰੂ ਗੋਬਿੰਦ ਸਿੰਘ ਤਾਂ ਸਾਹਮਣੇ ਹਵੇਲੀ ਉੱਪਰ ਬੈਠੇ ਹੋਏ ਹਨ। ਕਲਗੀ ਵੀ ਉਹੀ ਹੈ, ਸ਼ਕਲ, ਕੱਦ ਅਤੇ ਚੋਲ਼ਾ ਵੀ ਉਹੀ ਹੈ।... ਤਾਂ ਵਜ਼ੀਰ ਖਾਂ ਨੂੰ ਕੜਾਕੇਦਾਰ ਠੰਢ ਵਿਚ ਹੀ ਤ੍ਰੇਲੀਆਂ ਆਉਣ ਲੱਗ ਪਈਆਂ। ਸਾਰਾ ਸਰੀਰ ਪਸੀਨੇ ਨਾਲ ਭਿੱਜ ਗਿਆ। "ਹੈਂ! ਗੁਰੂ ਅਜੇ ਜਿਊਂਦਾ ਹੈ? ਰਾਤ, ਉਹ ਕੌਣ ਸੀ, ਜਿਸ ਨੇ ਮੇਰੀ ਅਣਖ ਨੂੰ, ਤਾੜੀ ਮਾਰ ਕੇ, ਉੱਚੀ ਬੋਲ ਕੇ ਵੰਗਾਰਿਆ ਸੀ? ਏਨੀ ਸੈਨਾ ਵੀ ਮਰ ਗਈ, ਲਾਸ਼ਾਂ ਤੇ ਲਾਸ਼ਾਂ ਪਈਆਂ ਹੋਈਆਂ ਹਨ ਪਰ ਗੁਰੂ ਅਜੇ ਵੀ ਜਿਊਂਦਾ ਹੈ? ਹੇ ਖੁਦਾ! ਇਹ ਸਿੰਘ ਕਿਸ ਮਿੱਟੀ ਦੇ ਬਣੇ ਹੋਏ ਹਨ।

** ਪੰਜਾਬ ਐਗਰੀਕਲਚਰ ਯੂਨੀਵਰਸਿਟੀ, ਖੇਤਰੀ ਖੋਜ ਕੇਂਦਰ, ਗੁਰਦਾਸਪੁਰ-੧੪੩੫੨੧*

ਇਨ੍ਹਾਂ ਨੂੰ ਨਾ ਭੁੱਖ ਲੱਗਦੀ ਹੈ, ਨਾ ਪਿਆਸ, ਨਾ ਹੀ ਇਹ ਕਿਸੇ ਤੋਂ ਡਰਦੇ ਹਨ। ਜੇ ਅਸੀਂ ਇਨ੍ਹਾਂ ਨੂੰ ਲਲਕਾਰਦੇ ਹਾਂ ਤਾਂ ਸਾਡੀ ਸ਼ਾਹ ਰਗ ਨੂੰ ਐਸਾ ਹੱਥ ਪਾਉਂਦੇ ਹਨ ਕਿ ਕਿਸੇ ਨੂੰ ਜਿਊਂਦਾ ਵਾਪਸ ਮੁੜਨ ਹੀ ਨਹੀਂ ਦਿੰਦੇ। ਗਿਣਤੀ ਦੇ ਕੁਝ ਦਰਜਨ ਕੁ ਸਿੰਘਾਂ ਨੇ ਸਾਡੀ ਫੌਜ ਲੱਗਭਗ ਖ਼ਤਮ ਹੀ ਕਰ ਦਿੱਤੀ ਹੈ। ਵੱਡੇ-ਵੱਡੇ ਸੈਨਾਪਤੀ ਨਹੀਂ ਰਹੇ।" ਵਜ਼ੀਰ ਖਾਨ ਦੇ ਕਮਾਂਡਰ ਇਕੱਠੇ ਹੋਏ। ਸੈਨਾਪਤੀ ਨੂਰ ਖਾਂ ਨੇ ਆਖਿਆ, "ਸਿੱਖਾਂ ਵਿਚ ਕੋਈ ਜਾਦੂ-ਸ਼ਕਤੀ ਕੰਮ ਕਰਦੀ ਹੈ। ਉਨ੍ਹਾਂ ਦੀ ਪਿੱਠ ਪਿੱਛੇ ਜ਼ਰੂਰ ਕੋਈ ਦੇਵਤਾ ਹੈ। ਗੁਰੂ ਦੀ ਸ਼ਕਤੀ ਦਾ ਤਾਂ ਅੰਦਾਜ਼ਾ ਹੀ ਬੇਹਿਸਾਬ ਹੈ, ਉਸ ਦੇ ਤਾਂ ਸਿੱਖ ਹੀ ਸਾਡੀ ਪੇਸ਼ ਨਹੀਂ ਜਾਣ ਦਿੰਦੇ। ਸਿੱਖਾਂ ਦਾ ਗੁਰੂ ਜੇਕਰ ਇਕ ਤੀਰ ਮਾਰਦਾ ਹੈ ਤਾਂ ਸਾਡੇ ਚਾਰ-ਚਾਰ, ਪੰਜ-ਪੰਜ ਸੂਰਮਿਆਂ ਨੂੰ ਵਿੰਨ੍ਹ ਦਿੰਦਾ ਹੈ। ਸੈਨਾਪਤੀ ਨੂਰ ਖਾਂ ਨੇ ਆਖਿਆ, "ਜੀ, ਤਾਂਹੀਓਂ ਤਾਂ ਸਾਨੂੰ ਇਨ੍ਹਾਂ ਸਿੰਘਾਂ ਤੋਂ ਡਰ ਲੱਗਦਾ ਹੈ।"

ਵਜ਼ੀਰ ਖਾਨ ਨੇ ਆਪਣੇ ਇਕੱਠੇ ਹੋਏ ਸੈਨਾਪਤੀਆਂ ਨੂੰ ਆਖਿਆ, "ਚਾਹੇ ਕੁਝ ਵੀ ਹੈ, ਸਾਨੂੰ ਹਮਲਾ ਤਾਂ ਕਰਨਾ ਹੀ ਪਵੇਗਾ। ਆਖਰੀ ਵੇਰ ਦਾ ਇਕ ਕਹਿਰੀ ਹੱਲਾ ਬੋਲ ਦਿਉ ਤੇ ਇਹ ਹੱਲਾ ਐਸਾ ਧਮਾਕੇਦਾਰ ਧੜੱਲੇ ਨਾਲ ਕਰੋ ਕਿ ਆਰ-ਪਾਰ ਦੀ ਲੜਾਈ ਹੋ ਜਾਵੇ। ਮੁੱਠੀ ਕੁ ਤਾਂ ਸਿੰਘ ਨੇ, ਹੁਣ ਬਚ ਕੇ ਨਾ ਜਾਣ! ਆਉ ਹੱਥੀਂ ਪਕੜ ਲਉ।"

ਏਧਰ ਗੁਰੂ ਕੇ ਸਿੰਘਾਂ ਨੂੰ ਭਿਣਕ ਪੈ ਗਈ। ਨਿਰਭੈ ਯੋਧੇ ਭਾਈ ਸੰਗਤ ਸਿੰਘ ਜੀ, ਹਵੇਲੀ ਦੇ ਬਾਹਰੀ ਦਰਵਾਜ਼ੇ ਲਾਗੇ ਖੜ੍ਹੇ, ਬਾਕੀ ਸਾਥੀ ਸਿੰਘਾਂ ਦੇ ਕੋਲ ਆ ਗਏ। ਸਤਿਗੁਰੂ ਜੀ ਦੇ ਚਰਨਾਂ ਵਿਚ ਅਰਦਾਸ ਕਰਕੇ, 'ਬੋਲੇ ਸੋ ਨਿਹਾਲ' ਦੇ ਜੈਕਾਰਿਆਂ ਨਾਲ, ਹਵੇਲੀ ਦਾ ਬੂਹਾ ਇਕਦਮ ਖੋਲ੍ਹ ਕੇ, ਸਿੰਘ 'ਸਤਿ ਸ੍ਰੀ ਅਕਾਲ' ਬੁਲਾ ਕੇ, ਮੁਗ਼ਲ ਫੌਜਾਂ 'ਤੇ ਟੁੱਟ ਕੇ ਪੈ ਗਏ। ਤੇਗਾਂ ਨਾਲ ਤੇਗਾਂ ਇਸ ਤਰ੍ਹਾਂ ਟਕਰਾਉਣ ਲੱਗੀਆਂ ਜਿਵੇਂ ਅਸਮਾਨੀ ਬਿਜਲੀ ਕਾਲੇ ਬੱਦਲਾਂ ਵਿਚ ਚਮਕਦੀ ਹੈ। ਸਿੰਘਾਂ ਦੇ ਜੈਕਾਰਿਆਂ ਨਾਲ ਧਰਤੀ ਗੂੰਜ ਉੱਠੀ। ਸਿੰਘਾਂ ਦਾ ਏਨਾ ਜਬਰਦਸਤ ਹੱਲਾ ਹੋਣ ਨਾਲ, ਮੁਗ਼ਲ ਸੈਨਿਕ ਧੜਾ-ਧੜ ਧਰਤੀ 'ਤੇ ਡਿੱਗਣ ਲੱਗ ਪਏ। ਕਿਸੇ ਦੀ ਲੱਤ, ਕਿਸੇ ਦੀ ਬਾਂਹ, ਕਿਸੇ ਦਾ ਸਿਰ, ਕਿਸੇ ਦਾ ਧੜ ਕੱਟਿਆ ਹੋਇਆ ਸੀ ਤੇ ਉਹ ਕੁਰਲਾ ਰਹੇ ਸਨ। ਭਾਈ ਸੰਗਤ ਸਿੰਘ ਜੀ ਸਿੰਘਾਂ ਦੇ ਸੈਨਾਪਤੀ ਦੇ ਰੂਪ ਵਿਚ ਲਲਕਾਰੇ ਮਾਰ ਰਹੇ ਸਨ। ਬਹਾਦਰ ਯੋਧੇ ਭਾਈ ਸੰਗਤ ਸਿੰਘ ਦੀ ਤਲਵਾਰ ਦਾ ਵਾਰ ਕੋਈ ਵੀ ਨਹੀਂ ਸੀ ਸਹਾਰ ਸਕਦਾ। ਉਹ ਵੀ ਇਸ ਵਾਰੀ ਆਰ-ਪਾਰ ਦੀ ਲੜਾਈ ਲੜ ਰਹੀਆਂ ਸਨ। ਭਾਈ ਸੰਗਤ ਸਿੰਘ ਦੀ ਕਮਾਂਡ ਹੇਠ ਲੜਦੇ ਹੋਏ ਸਾਰੇ ਸਿੰਘ ਬੁਰੀ ਤਰ੍ਹਾਂ ਫੱਟੜ ਹੋ ਗਏ। ਮੁਗ਼ਲ ਫੌਜਾਂ ਦਾ ਕਹਿਰੀ ਹੱਲਾ ਵਧੇਰੇ ਕਰਕੇ ਭਾਈ ਸੰਗਤ ਸਿੰਘ ਦੇ ਉੱਪਰ ਹੀ ਸੀ। ਉਨ੍ਹਾਂ ਨੂੰ ਭੁਲੇਖਾ ਸੀ ਕਿ ਇਹ ਗੁਰੂ ਗੋਬਿੰਦ ਸਿੰਘ ਜੀ ਹੀ ਹਨ। ਭਾਈ ਸੰਗਤ ਸਿੰਘ ਜੀ ਦੋਵਾਂ ਹੱਥਾਂ ਨਾਲ ਸ਼ਸਤਰਾਂ ਦੇ ਵਾਰ ਕਰ ਰਹੇ ਸਨ। ਚਮਕੌਰ ਦੇ ਇਸ ਘਮਸਾਨ ਯੁੱਧ ਵਿਚ ਭਾਈ ਸੰਗਤ

ਸਿੰਘ ਜੀ, ਬਾਕੀ ਸਿੰਘਾਂ ਦੇ ਨਾਲ ਮਹਾਨ ਸ਼ਹੀਦੀ ਪ੍ਰਾਪਤ ਕਰ ਗਏ।

ਇਹ ਸੀ ਬੀਰ-ਕਹਾਣੀ ਮਹਾਨ ਯੋਧੇ ਭਾਈ ਸੰਗਤ ਸਿੰਘ ਜੀ ਦੀ। ਇਹ ਮਹਾਨ ਯੋਧਾ ਮਾਤਾ ਅਮਰੋ ਜੀ ਅਤੇ ਪਿਤਾ ਭਾਈ ਰਣੀਆਂ ਜੀ ਦੇ ਗ੍ਰਹਿ ਵਿਖੇ ਪ੍ਰਗਟ ਹੋਇਆ। ਬਚਪਨ ਦੀ ਉਮਰ ਤੋਂ ਹੀ ਭਾਈ ਸੰਗਤ ਸਿੰਘ ਜੀ, ਸਤਿਗੁਰੂ ਜੀ ਦੀ ਸੰਗਤ ਵਿਚ ਰਹੇ। ਆਪ ਜੀ ਸ਼ਸਤਰ-ਵਿੱਦਿਆ ਵਿਚ ਬਹੁਤ ਮਾਹਰ ਸਨ। ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਉਪਰੰਤ, ਬਾਲ ਗੁਰੂ ਗੋਬਿੰਦ ਸਿੰਘ ਜੀ ਦੇ ਨਾਲ ਭਾਈ ਸੰਗਤ ਸਿੰਘ ਜੀ ਰਹੇ। ਜਦੋਂ ੧੬੯੯ ਈ. ਵਿਚ ਗੁਰੂ ਜੀ ਨੇ ਖਾਲਸਾ ਪੰਥ ਦੀ ਸਿਰਜਣਾ ਕੀਤੀ, ਉਦੋਂ ਤੋਂ ਭਾਈ 'ਸੰਗਤਾ ਜੀ' ਅੰਮ੍ਰਿਤਪਾਨ ਕਰਕੇ, ਭਾਈ ਸੰਗਤ ਸਿੰਘ ਬਣ ਗਏ ਸਨ। ਆਪ ਜੀ ਸਦਾ ਹੀ ਗੁਰੂ-ਘਰ ਪ੍ਰਤੀ ਵਫਾਦਾਰ, ਇਮਾਨਦਾਰ ਅਤੇ ਆਗਿਆਕਾਰ ਰਹੇ। ਪਰਉਪਕਾਰ, ਸੇਵਾ, ਸਿਮਰਨ ਵਿਚ ਵੀ ਆਪ ਘੱਟ ਨਹੀਂ ਸਨ। ਅਰੰਭਕ ਅਵਸਥਾ ਤੋਂ ਹੀ ਆਪ ਜੀ ਵਿਚ ਬੀਰ-ਰਸ, ਗੁਰੂ-ਘਰ ਪ੍ਰਤੀ ਸ਼ਰਧਾ ਅਤੇ ਪ੍ਰੇਮ ਕੁੱਟ-ਕੁੱਟ ਕੇ ਭਰਿਆ ਪਿਆ ਸੀ। ਨਾ ਤਾਂ ਕਿਸੇ ਤੋਂ ਆਪ ਜੀ ਡਰਦੇ ਹੀ ਸਨ ਅਤੇ ਨਾ ਹੀ ਕਿਸੇ ਨੂੰ ਡਰਾਉਂਦੇ ਸਨ। ਮੌਤ ਦਾ ਡਰ ਭਾਈ ਸੰਗਤ ਸਿੰਘ ਵਿਚ ਰਤੀ ਭਰ ਵੀ ਨਹੀਂ ਸੀ। ਜਦੋਂ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰ ਵਿਚ ਇਕ ਪੰਡਤ ਨੇ ਰੋ-ਰੋ ਕੇ ਅਰਜੋਈ ਕੀਤੀ ਕਿ "ਗੁਰੂ ਜੀ ! ਮੇਰੀ ਘਰ ਵਾਲੀ ਨੂੰ ਇਕ ਪਠਾਣ ਜ਼ਬਰਦਸਤੀ ਖੋਹ ਕੇ, ਰੋਪੜ ਵਾਲੇ ਪਾਸੇ ਲੈ ਗਿਆ ਹੈ। ਕਿਰਪਾ ਕਰੋ ਜੀ, ਗਰੀਬ, ਨਿਮਾਣੇ, ਨਿਤਾਣੇ ਦੀ ਆਸ ਕੇਵਲ ਗੁਰੂ ਨਾਨਕ ਦੇਵ ਜੀ ਦਾ ਦਰ-ਘਰ ਹੀ ਹੈ। ਮਿਹਰ ਕਰਕੇ ਮੇਰੀ ਘਰਵਾਲੀ ਮੈਨੂੰ ਵਾਪਸ ਦਿਵਾਈ ਜਾਵੇ ਜੀ"। ਤਾਂ ਦਸਮੇਸ਼ ਪਿਤਾ ਜੀ ਨੇ ਸਾਹਿਬਜ਼ਾਦਾ ਬਾਬਾ ਅਜੀਤ ਸਿੰਘ ਜੀ ਨੂੰ ਹੁਕਮ ਕੀਤਾ ਕਿ ਤੁਰੰਤ ਕਾਰਵਾਈ ਕਰੋ ਅਤੇ ਉਸ ਬੀਬੀ ਨੂੰ ਪਠਾਣ ਕੋਲੋਂ ਛੁਡਵਾ ਕੇ ਲੈ ਆਉ। ਉਸ ਸਮੇਂ ਸਾਹਿਬਜ਼ਾਦਾ ਅਜੀਤ ਸਿੰਘ ਦੇ ਨਾਲ ਭਾਈ ਸੰਗਤ ਸਿੰਘ ਜੀ ਵੀ ਗਏ ਸਨ। ਸਿੰਘਾਂ ਨੇ ਸਵਾਰ ਹੋ ਕੇ, ਘੋੜੇ ਏਨੇ ਤੇਜ਼ ਭਜਾਏ ਕਿ ਕਮਾਲ ਹੀ ਕਰ ਦਿੱਤੀ। ਪਠਾਣ ਅਜੇ ਆਪਣੇ ਘਰ ਦੇ ਲਾਗੇ ਪਹੁੰਚਿਆ ਹੀ ਸੀ ਕਿ ਸਿੰਘਾਂ ਨੇ ਲਲਕਾਰਾ ਮਾਰਿਆ। ਪਠਾਣ ਡਰਦਾ ਮਾਰਾ ਘਰ ਵਿਚ ਲੁਕ ਗਿਆ ਤੇ ਅੰਦਰੋਂ ਬੂਹਾ ਬੰਦ ਕਰ ਲਿਆ। ਏਧਰ ਖੋਹ ਕੇ ਲਿਆਂਦੀ ਪੰਡਤਾਣੀ ਰੋ-ਰੋ ਕੇ ਵਾਸਤੇ ਪਾ ਰਹੀ ਸੀ। ਸਾਹਿਬਜ਼ਾਦਾ ਅਜੀਤ ਸਿੰਘ ਤੇ ਭਾਈ ਸੰਗਤ ਸਿੰਘ ਨੇ ਉਸ ਬੀਬੀ ਨੂੰ ਹੌਸਲਾ ਦਿੱਤਾ। ਸਿੰਘਾਂ ਨੇ ਪਠਾਣ ਨੂੰ ਪਕੜ ਲਿਆ। ਖੂਬ ਸੋਧਾ ਲਾਇਆ। ਜਦੋਂ ਉਸ ਨੂੰ ਪਾਰ (ਖ਼ਤਮ) ਕਰਨ ਲਈ ਸਿੰਘਾਂ ਨੇ ਤੇਗ ਉੱਪਰ ਕੀਤੀ ਤਾਂ ਪਠਾਣ ਦੀ ਘਰਵਾਲੀ ਨੇ, ਤਰਲੇ ਪਾਏ, ਮਿੰਨਤਾਂ ਕੀਤੀਆਂ, ਪਠਾਣ ਨੇ ਅੱਗੇ ਤੋਂ ਅਜਿਹੇ ਕੁਕਰਮ ਨਾ ਕਰਨ ਦੀ ਸਹੁੰ ਖਾਧੀ। ਸਿੰਘਾਂ ਨੇ ਪਠਾਣ ਦੀ ਜਾਨ ਬਖ਼ਸ਼ ਦਿੱਤੀ ਅਤੇ ਪੰਡਤਾਣੀ ਵਾਪਸ ਲਿਆ ਕੇ, ਗੁਰੂ-ਦਰਬਾਰ ਦੀ ਸ਼ਰਨ ਵਿਚ ਆਏ ਪੰਡਤ ਦੇ ਹਵਾਲੇ ਕੀਤੀ। ਇਸ ਸਾਰੀ ਕਾਰਵਾਈ ਵਿਚ ਬਾਬਾ ਸੰਗਤ ਸਿੰਘ ਜੀ ਦਾ, ਸਾਹਿਬਜ਼ਾਦਾ ਅਜੀਤ ਸਿੰਘ ਨਾਲ

ਸਹਿਯੋਗ ਸ਼ਲਾਘਾਯੋਗ ਸੀ।

ਸ੍ਰੀ ਅਨੰਦਪੁਰ ਸਾਹਿਬ ਦਾ ਕਿਲ੍ਹਾ ਛੱਡਣ ਵੇਲੇ, ਸਰਸਾ ਨਦੀ ਦੇ ਕੰਢੇ ਹੋਏ ਮੁ਼ਗਲਾਂ ਨਾਲ ਘਮਸਾਨ ਯੁੱਧ ਵਿਚ ਭਾਈ ਸੰਗਤ ਸਿੰਘ ਜੀ ਨੇ ਵੀ ਤੇ਼ਗ ਦੇ ਚੰਗੇ ਜੌਹਰ ਵਿਖਾਏ ਸਨ।

ਭਾਈ ਸੰਗਤ ਸਿੰਘ ਜੀ ਦੀ ਜੀਵਨ-ਕਥਾ, ਇਕ ਉੱਚੇ-ਸੁੱਚੇ ਗੁਰਸਿੱਖ ਦੀ ਜੀਵਨ-ਕਥਾ ਹੈ। ਆਪ ਜੀ ਜਿੱਥੇ ਗੁਰੂ ਦਸਮੇਸ਼ ਪਿਤਾ ਦੇ ਪੂਰੇ ਵਿਸ਼ਵਾਸਪਾਤਰ ਤੇ ਆਗਿਆਕਾਰੀ ਸਨ, ਉਥੇ ਸਿੱਖ ਸੰਗਤਾਂ ਪ੍ਰਤੀ ਵੀ ਆਪ ਜੀ ਦਾ ਅਥਾਹ ਪਿਆਰ ਸੀ। ਆਪ ਜੀ ਗੁਰਬਾਣੀ ਪ੍ਰੇਮੀ ਅਤੇ ਨਾਮ-ਰਸੀਏ ਵੀ ਸਨ। ਸਿੱਖ ਇਤਿਹਾਸ ਵਿਚ ਜਿੱਥੇ ਵੀ ਗੁਰੂ ਗੋਬਿੰਦ ਸਿੰਘ ਜੀ ਦੇ ਬਹਾਦਰ ਯੋਧਿਆਂ ਤੇ ਵਫਾਦਾਰ ਸਿੰਘਾਂ ਦੀ ਗੱਲ ਚੱਲੇਗੀ, ਉਥੇ ਭਾਈ ਸੰਗਤ ਸਿੰਘ ਜੀ ਦਾ ਨਾਮ ਵੀ ਜ਼ਰੂਰ ਲਿਆ ਜਾਵੇਗਾ।

■

---

## *ਸ਼ਹੀਦ ਭਾਈ ਬਚਿੱਤਰ ਸਿੰਘ*

*(ਸਫ਼ਾ ੩੯ ਦਾ ਬਾਕੀ ਹਿੱਸਾ)*

*੮. ਯੁੱਗ ਪੁਰਸ਼-ਸ. ਰਣਬੀਰ ਸਿੰਘ।*
*੯. ਗੁਰ ਬਿਲਾਸ ਪਾਤਸ਼ਾਹੀ ੧੦-ਭਾਈ ਕੋਇਰ ਸਿੰਘ।*
*੧੦. ਸਿੰਘ ਸਾਗਰ-ਕਵੀ ਬੀਰ ਸਿੰਘ ਬੱਲ।*
*੧੧. ਕਥਾ ਪੁਰਾਤਨ ਇਉ ਸੁਣੀ (ਭਾਗ ਦੂਜਾ)-ਪ੍ਰਿੰ. ਸਤਿਬੀਰ ਸਿੰਘ।*
*੧੨. ਖਾਲਸੇ ਦੀ ਜਨਮ ਭੂਮੀ ਸ੍ਰੀ ਅਨੰਦਪੁਰ ਸਾਹਿਬ-ਡਾ. ਸੁਖਦਿਆਲ ਸਿੰਘ।*
*੧੩. ਗੁਰੂ ਕੇ ਸ਼ੇਰ-ਡਾ. ਹਰਜਿੰਦਰ ਸਿੰਘ ਦਿਲਗੀਰ।*
*੧੪. ਗੁਰੂ ਕੀਆਂ ਸਾਖੀਆਂ-ਪ੍ਰੋ. ਪਿਆਰਾ ਸਿੰਘ ਪਦਮ।*
*੧੫. ਗੁਰ ਬਿਲਾਸ ਪਾਤਸ਼ਾਹੀ ਦਸਵੀਂ-ਭਾਈ ਸੁੱਖਾ ਸਿੰਘ।*
*੧੬. ਪੰਜਾਬ ਦੀ ਵੀਰ ਪਰੰਪਰਾ-ਲਾਲ ਸਿੰਘ ਗਿਆਨੀ।*
*੧੭. ਇਨਕਲਾਬੀ ਯੋਧਾ-ਸ. ਪਿਆਰਾ ਸਿੰਘ ਦਾਤਾ।*
*੧੮. ਪੁਰਖ ਭਗਵੰਤ-ਪ੍ਰਿੰ. ਸਤਿਬੀਰ ਸਿੰਘ।*
*੧੯. ਅਮਨ ਪੈਗੰਬਰ ਗੁਰੂ ਗੋਬਿੰਦ ਸਿੰਘ-ਡਾ. ਕੇ.ਐੱਸ.ਰਾਜੂ।*
*੨੦.ਸਿੱਖ ਇਤਿਹਾਸ ਭਾਗ ਪਹਿਲਾ-ਸ. ਕਰਤਾਰ ਸਿੰਘ (ਸ਼੍ਰੋਮਣੀ ਗੁ: ਪ੍ਰ: ਕਮੇਟੀ)।*
*੨੧. ਜੰਗਾਂ ਗੁਰੂ ਪਾਤਸ਼ਾਹਾਂ ਦੀਆਂ (ਉਕਤ)।*
*੨੨. ਸ੍ਰੀ ਕਲਗੀਧਰ ਚਮਤਕਾਰ (ਪੂਰਬਾਰਧ)-ਭਾਈ ਵੀਰ ਸਿੰਘ।*
*੨੩. ਸ੍ਰੀ ਗੁਰੂ ਦਸਮੇਸ਼ ਪ੍ਰਕਾਸ਼-ਕਰਤਾਰ ਸਿੰਘ ਗਿਆਨੀ।*
*੨੪. ਗੁਰੂ ਗੋਬਿੰਦ ਸਿੰਘ-ਡਾ. ਗੋਪਾਲ ਸਿੰਘ (ਅੰਗਰੇਜ਼ੀ)।*

■

# ਭਗਤ ਸੈਣ ਜੀ

*-ਪ੍ਰੋ. ਹਰਸੁਖ ਮਨਜੀਤ ਸਿੰਘ**

ਭਗਤ ਸੈਣ ਜੀ ਪੰਦਰ੍ਹਵੀਂ ਸਦੀ ਦੇ ਇਕ ਅਹਿਮ ਭਗਤ ਹੋਏ ਹਨ, ਜਿਨ੍ਹਾਂ ਦੀ ਬਾਣੀ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸ਼ਾਮਲ ਹੈ। ਭਗਤ ਜੀ ਦੇ ਜਨਮ ਬਾਰੇ ਅਨੇਕਾਂ ਵੱਖ-ਵੱਖ ਮਨੌਤਾਂ ਹਨ। ਡਾ. ਹਰਦਿਆਲ ਸਿੰਘ (ਸੈਂਭੀ) ਅਨੁਸਾਰ ਉਹ ਕਰਨਾਟਕ ਰਾਜ ਦੇ ਬਿਦਰ ਇਲਾਕੇ ਦੇ ਰਾਜੇ ਦੀ ਨੌਕਰੀ ਕਰਦੇ ਸਨ, ਜਿਸ ਕਰਕੇ ਉਹ ਇਸ ਦੱਖਣੀ ਇਲਾਕੇ ਦੇ ਹੀ ਵਸਨੀਕ ਸਨ। ਦੂਜੇ ਪਾਸੇ ਕੁਝ ਹੋਰ ਸਿੱਖ ਵਿਦਵਾਨਾਂ ਅਨੁਸਾਰ ਭਗਤ ਸੈਣ ਜੀ ਰਾਜਸਥਾਨ ਦੇ ਬਾਂਧਵਰਾਜ ਇਲਾਕੇ ਦੇ ਸਮਰਾਟ ਰਾਜਾ ਰਾਮ ਜੀ ਦੀ ਸੇਵਾ ਵਿਚ ਸਾਰੀ ਉਮਰ ਰਹੇ, ਜਿਸ ਕਰਕੇ ਉਨ੍ਹਾਂ ਬਾਰੇ ਇਹੀ ਕਿਆਸ ਲਗਾਇਆ ਜਾਂਦਾ ਹੈ ਕਿ ਉਹ ਰਾਜਸਥਾਨ ਦੇ ਬਾਸ਼ਿੰਦੇ ਸਨ। ਕੁਝ ਵਿਦਵਾਨ ਇਹ ਵੀ ਮੰਨਦੇ ਹਨ ਕਿ ਭਗਤ ਸੈਣ ਜੀ ਪੰਜਾਬ ਦੇ ਹੀ ਸਪੂਤ ਸਨ, ਜਿਨ੍ਹਾਂ ਦਾ ਜਨਮ, ਅੰਮ੍ਰਿਤਸਰ ਜ਼ਿਲ੍ਹੇ ਦੇ ਨਿੱਕੇ ਜਿਹੇ ਪਿੰਡ ਸੋਹਲ ਝਬਾਲ ਵਿਚ ਮਾਤਾ ਜੀਵਨੀ ਦੀ ਪਵਿੱਤਰ ਕੁੱਖੋਂ ਅਤੇ ਬਾਬਾ ਮੁਕੰਦ ਰਾਏ ਦੇ ਗ੍ਰਹਿ ਵਿਖੇ ਮੱਘਰ ਦੀ ਪੂਰਨਮਾਸ਼ੀ ਦੇ ਦਿਨ ਸਰਘੀ ਵੇਲੇ ਹੋਇਆ। ਪਿੰਡ ਸੋਹਲ ਝਬਾਲ ਵਿਚ ਭਗਤ ਸੈਣ ਜੀ ਦੀ ਯਾਦ ਵਿਚ ਇਕ ਪਵਿੱਤਰ ਗੁਰਦੁਆਰੇ ਦਾ ਨਿਰਮਾਣ ਹੋ ਚੁੱਕਾ ਹੈ, ਜਿਸ ਦੇ ਨਾਲ ਹੀ ਇਕ ਸਰੋਵਰ ਵੀ ਸੁਸ਼ੋਭਿਤ ਹੈ। ਕਿਹਾ ਜਾਂਦਾ ਹੈ ਕਿ ਇਸ ਸਰੋਵਰ ਦਾ ਪਹਿਲਾ ਟੱਕ ਭਗਤ ਸੈਣ ਜੀ ਨੇ ਖੁਦ ਲਗਾਇਆ ਸੀ ਅਤੇ ਇਸ ਦੇ ਕੰਢੇ ਬੈਠ ਕੇ ਹੀ ਉਨ੍ਹਾਂ ਨੇ ਭਗਤੀ ਕੀਤੀ ਸੀ।

ਵੱਡੇ ਹੋਣ ’ਤੇ ਭਗਤ ਸੈਣ ਜੀ ਆਪਣੀ ਭੂਆ ਦੇਵੀ ਕੋਲ ਲਾਹੌਰ ਚਲੇ ਗਏ। ਉਥੇ ਉਨ੍ਹਾਂ ਭਾਈ ਜਲਖੜ ਜੀ ਦੀ ਲੜਕੀ ਸੁਲੱਖਣੀ ਜੀ ਨਾਲ ਸ਼ਾਦੀ ਕਰ ਕੇ ਗ੍ਰਿਹਸਤ ਧਾਰਨ ਕੀਤਾ। ਸੰਤਾਨ ਵਜੋਂ ਉਨ੍ਹਾਂ ਦੇ ਘਰ ਇਕ ਪੁੱਤਰ ਨੇ ਜਨਮ ਲਿਆ। ਇਸ ਤੋਂ ਬਾਅਦ ਉਹ ਦਿੱਲੀ ਪ੍ਰਵਾਸ ਕਰ ਗਏ ਅਤੇ ਉਥੇ ਰਾਜਸਥਾਨ ਦੇ ਰਾਜੇ ਦੀ ਨੌਕਰੀ ਵਿਚ ਜਾ ਪਹੁੰਚੇ ਅਤੇ ਉਥੇ ਹੀ ਇਨ੍ਹਾਂ ਨੂੰ ਅਕਾਲ ਪੁਰਖ ਤਕ ਰਸਾਈ ਪ੍ਰਾਪਤ ਹੋਈ। ਭਗਤ ਜੀ ਦੀ ਸ਼ੋਭਾ ਪੰਜਾਬ, ਰਾਜਸਥਾਨ ਅਤੇ ਕਰਨਾਟਕ ਤਕ ਪੁੱਜੀ ਹੋਈ ਸੀ ਅਤੇ ਇਨ੍ਹਾਂ ਸੂਬਿਆਂ ਦੇ ਇਤਿਹਾਸ ਦਾ ਅਧਿਐਨ ਕਰਨ ਸਮੇਂ ਭਗਤੀ ਲਹਿਰ ਵਿਚ ਭਗਤ ਸੈਣ ਜੀ ਦਾ ਨਾਮ ਉੱਘਾ ਹੈ, ਜਿਸ ਤੋਂ ਇਸ ਗੱਲ ਦਾ ਸਹਿਜੇ ਹੀ ਅੰਦਾਜ਼ਾ ਹੋ ਜਾਂਦਾ ਹੈ ਕਿ ਪ੍ਰਭੂ ਪ੍ਰਾਪਤੀ ਬਾਅਦ ਭਗਤ ਸੈਣ ਜੀ ਨੇ ਇਨ੍ਹਾਂ ਇਲਾਕਿਆਂ ਵਿਚ ਜਾ ਕੇ ਪ੍ਰਚਾਰ ਅਤੇ ਪ੍ਰਸਾਰ ਕੀਤਾ।

** ਮੁਖੀ, ਪੰਜਾਬੀ ਅਧਿਐਨ ਵਿਭਾਗ, ਐਸ.ਡੀ. ਕਾਲਜ ਆਫ਼ ਐਜੂਕੇਸ਼ਨ, ਬਰਨਾਲਾ-੧੪੮੧੦੧*
*# ੨੯੧੯, ਪਿਲਕਿਨ ਸਟਰੀਟ, ਅਨਾਰਕਲੀ ਬਜ਼ਾਰ, ਜਗਰਾਓਂ-੧੪੨੦੨੬ (ਪੰਜਾਬ)*

ਸ਼ਹੀਦਾਂ ਦੇ ਸਿਰਤਾਜ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਬਸੰਤ ਰਾਗ ਦੇ ਇਕ ਸ਼ਬਦ ਵਿਚ ਭਗਤ ਸੈਣ ਜੀ ਬਾਰੇ ਲਿਖਿਆ ਹੈ ਕਿ ਜੀਵਨ ਨਿਰਬਾਹ ਲਈ ਉਨ੍ਹਾਂ ਨਾਈ ਦਾ ਪੇਸ਼ਾ ਅਖਤਿਆਰ ਕੀਤਾ ਸੀ। ਗੁਰੂ ਸਾਹਿਬ ਜੀ ਫ਼ਰਮਾਉਂਦੇ ਹਨ ਕਿ ਭਗਤ ਸੈਣ ਜੀ ਨੇ ਲਗਾਤਾਰ ਪ੍ਰਭੂ ਨਾਮ ਵਿਚ ਲਗਨ ਜੋੜੀ ਰੱਖੀ ਅਤੇ ਪ੍ਰਭੂ ਨੂੰ ਪ੍ਰਾਪਤ ਕਰ ਲਿਆ, ਜਿਸ ਕਰਕੇ ਉਨ੍ਹਾਂ ਦਾ ਨਾਮ ਬੱਚੇ-ਬੱਚੇ ਦੀ ਜ਼ਬਾਨ 'ਤੇ ਚੜ੍ਹ ਗਿਆ। ਪ੍ਰਭੂ-ਭਗਤੀ ਦੁਆਰਾ ਭਗਤ ਜੀ ਨੇ ਅਤਿਅੰਤ ਸ਼ੋਹਰਤ ਹਾਸਲ ਕੀਤੀ ਅਤੇ ਉਨ੍ਹਾਂ ਨਾਮ-ਬਾਣੀ ਦਾ ਪ੍ਰਚਾਰ ਵੀ ਕੀਤਾ:

*ਸੈਨੁ ਨਾਈ ਬੁਤਕਾਰੀਆ ਓਹੁ ਘਰਿ ਘਰਿ ਸੁਨਿਆ॥*
*ਹਿਰਦੇ ਵਸਿਆ ਪਾਰਬ੍ਰਹਮੁ ਭਗਤਾ ਮਹਿ ਗਨਿਆ॥* *(ਪੰਨਾ ੪੮੭)*

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਪਵਿੱਤਰ ਸ਼ਬਦ ਦੁਆਰਾ ਫ਼ਰਮਾਨ ਕੀਤਾ ਹੈ ਕਿ ਪਿੰਡ ਦੀਆਂ ਬੁੱਤੀਆਂ ਕਰਨ ਵਾਲਾ ਭਗਤ ਸੈਣ ਘਰ-ਘਰ ਵਿਚ ਪ੍ਰਸਿੱਧ ਹੋ ਗਿਆ। ਕਿਰਤ ਕੋਈ ਵੀ ਹੋਵੇ, ਉਹ ਸੱਚੀ ਹੈ, ਬਸ਼ਰਤੇ ਕਿ ਉਹ ਦਸਾਂ ਨਹੁੰਆਂ ਦੀ ਕਿਰਤ ਹੋਵੇ ਅਤੇ ਭਗਤ ਸੈਣ ਜੀ ਨੇ ਹੱਕ-ਹਲਾਲ ਦੀ ਕਮਾਈ ਕਰਦਿਆਂ ਪਰਮਾਤਮਾ ਨੂੰ ਪ੍ਰਾਪਤ ਕੀਤਾ। ਭਗਤ ਸੈਣ ਜੀ ਪ੍ਰਤੀ ਪੰਚਮ ਪਾਤਸ਼ਾਹ ਜੀ ਵੱਲੋਂ ਸਨਮਾਨ ਅਤੇ ਪਿਆਰ ਦੀ ਸਾਖੀ ਇਸ ਗੱਲ ਤੋਂ ਮਿਲਦੀ ਹੈ ਕਿ ਪਵਿੱਤਰ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦਾ ਸੰਪਾਦਨ ਕਰਨ ਸਮੇਂ ਗੁਰੂ ਸਾਹਿਬ ਜੀ ਨੇ ਭਗਤ ਸੈਣ ਜੀ ਦੇ ਸ਼ਬਦ ਨੂੰ ਬਾਣੀ ਵਿਚ ਸੰਕਲਨ ਕਰਨ ਸਮੇਂ ਭਗਤ ਜੀ ਦਾ ਨਾਮ 'ਸ੍ਰੀ ਸੈਣ ਜੀ' ਲਿਖਿਆ ਹੈ। ਭਗਤ ਜੀ ਦਾ ਇਹ ਸ਼ਬਦ ਅਕਾਲ ਪੁਰਖ ਦੀ ਆਰਤੀ ਨਾਲ ਸੰਬੰਧਿਤ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੬੯੫ 'ਤੇ ਰਾਗ ਧਨਾਸਰੀ ਵਿਚ ਭਗਤ ਸੈਣ ਜੀ ਦਾ ਇਹ ਸ਼ਬਦ ਮੌਜੂਦ ਹੈ:

*ਧੂਪ ਦੀਪ ਘ੍ਰਿਤ ਸਾਜਿ ਆਰਤੀ॥ ਵਾਰਨੇ ਜਾਉ ਕਮਲਾ ਪਤੀ॥੧॥*
*ਮੰਗਲਾ ਹਰਿ ਮੰਗਲਾ॥ ਨਿਤ ਮੰਗਲੁ ਰਾਜਾ ਰਾਮ ਰਾਇ ਕੋ॥੧॥ ਰਹਾਉ॥*
*ਊਤਮੁ ਦੀਅਰਾ ਨਿਰਮਲ ਬਾਤੀ॥ ਤੁਹੀਂ ਨਿਰੰਜਨੁ ਕਮਲਾ ਪਾਤੀ॥੨॥*
*ਰਾਮਾ ਭਗਤਿ ਰਾਮਾਨੰਦੁ ਜਾਨੈ॥ ਪੂਰਨ ਪਰਮਾਨੰਦੁ ਬਖਾਨੈ॥੩॥*
*ਮਦਨ ਮੂਰਤਿ ਭੈ ਤਾਰਿ ਗੋਬਿੰਦੇ॥ ਸੈਨੁ ਭਣੈ ਭਜੁ ਪਰਮਾਨੰਦੇ॥੪॥੨॥*

*(ਪੰਨਾ ੬੯੫)*

ਇਸ ਸ਼ਬਦ ਵਿਚ ਭਗਤ ਸੈਣ ਜੀ ਆਖਦੇ ਹਨ ਕਿ ਮੈਂ ਉਨ੍ਹਾਂ ਤੋਂ ਵਾਰਨੇ ਜਾਂਦਾ ਹਾਂ ਜੋ ਪਰਮ ਤੱਤ ਭਾਵ ਅਕਾਲ ਪੁਰਖ ਦੀ ਆਰਤੀ ਵਿਚ ਲੀਨ ਰਹਿੰਦੇ ਹਨ। ਚੇਤੇ ਰਹੇ ਪ੍ਰਭੂ ਦੀ ਆਰਤੀ ਦਾ ਭਾਵ ਪ੍ਰਭੂ ਨੂੰ ਹਮੇਸ਼ਾਂ ਚੇਤੇ ਰੱਖਣਾ, ਉਸ ਦੀ ਭਗਤੀ ਵਿਚ ਲੀਨ ਰਹਿਣਾ, ਉਸ ਨੂੰ ਅਥਾਹ ਪਿਆਰ ਕਰਨਾ, ਨਿਰੰਤਰ ਸ਼ਰਧਾ ਰੱਖਣਾ ਅਤੇ ਉਸ ਵਿਚ ਸਦੀਵੀ ਯਕੀਨ ਰੱਖਣਾ ਹੈ। ਹੇ ਵਾਹਿਗੁਰੂ! ਪ੍ਰਭੂ-ਪਰਮੇਸ਼ਰ!! ਤੇਰੇ ਭਗਤ ਹੀ

ਤੈਨੂੰ ਪਹਿਚਾਣਦੇ ਅਤੇ ਤੇਰੀ ਮਹਿਮਾ ਗਾਉਂਦੇ ਹਨ। ਕਿਰਪਾ ਕਰਨਾ, ਪ੍ਰਭੂ ਜੀ, ਮੈਨੂੰ ਵੀ ਇਸ ਦੁਨਿਆਵੀ ਭਵ-ਸਾਗਰ ਵਿੱਚੋਂ ਆਪਣੀ ਪਵਿੱਤਰ ਮਿਹਰ ਸਦਕਾ ਪਾਰ ਉਤਾਰਨਾ ਜੀ।

ਭਾਈ ਗੁਰਦਾਸ ਜੀ ਨੇ ਆਪਣੀ ੧੦ਵੀਂ ਵਾਰ ਦੀ ੧੬ਵੀਂ ਪਉੜੀ ਵਿਚ ਭਗਤ ਸੈਣ ਜੀ ਨੂੰ ਕਬੀਰ ਜੀ ਤੋਂ ਪਿੱਛੋਂ ਰਾਮਾਨੰਦ ਜੀ ਦਾ ਦੂਜਾ ਪ੍ਰਮੁੱਖ ਸਿੱਖ ਦੱਸਦੇ ਹੋਏ ਇਨ੍ਹਾਂ ਬਾਰੇ ਚੋਖੀ ਜਾਣਕਾਰੀ ਦਿੱਤੀ ਹੈ। ਭਾਈ ਗੁਰਦਾਸ ਜੀ ਲਿਖਦੇ ਹਨ:

*ਸੁਣਿ ਪਰਤਾਪੁ ਕਬੀਰ ਦਾ ਦੂਜਾ ਸਿਖੁ ਹੋਆ ਸੈਣੁ ਨਾਈ।*
*ਪ੍ਰੇਮ ਭਗਤਿ ਰਾਤੀ ਕਰੈ ਭਲਕੈ ਰਾਜ ਦੁਆਰੈ ਜਾਈ।*
*ਆਏ ਸੰਤ ਪਰਾਹੁਣੇ ਕੀਰਤਨੁ ਹੋਆ ਰੈਣਿ ਸਬਾਈ।*
*ਛਡਿ ਨ ਸਕੈ ਸੰਤ ਜਨ ਰਾਜ ਦੁਆਰਿ ਨ ਸੇਵ ਕਮਾਈ।*
*ਸੈਣ ਰੂਪਿ ਹਰਿ ਜਾਇ ਕੈ ਆਇਆ ਰਾਣੈ ਨੋ ਰੀਝਾਈ।*
*ਸਾਧ ਜਨਾਂ ਨੋ ਵਿਦਾ ਕਰ ਰਾਜ ਦੁਆਰਿ ਗਇਆ ਸਰਮਾਈ।*
*ਰਾਣੈ ਦੂਰਹੁੰ ਸਦਿ ਕੈ ਗਲਹੁੰ ਕਵਾਇ ਖੋਲਿ ਪੈਨ੍ਹਾਈ।*
*ਵਸਿ ਕੀਤਾ ਹਉਂ ਤੁਧੁ ਅਜੁ ਬੋਲੈ ਰਾਜਾ ਸੁਣੈ ਲੁਕਾਈ।*
*ਪਰਗਟੁ ਕਰੈ ਭਗਤਿ ਵਡਿਆਈ॥*

ਭਾਈ ਗੁਰਦਾਸ ਜੀ ਆਖਦੇ ਹਨ ਕਿ ਭਗਤ ਕਬੀਰ ਜੀ ਦੇ ਪ੍ਰਤਾਪ ਨੂੰ ਸੁਣ ਕੇ ਅਖੌਤੀ ਨੀਵੀਂਆਂ ਜਾਤੀਆਂ ਵਿੱਚੋਂ ਦੂਜਾ ਚੇਲਾ ਨਾਈ ਜਾਤ ਦਾ ਭਗਤ ਸੈਣ ਹੋਇਆ ਹੈ ਜੋ ਕਿ ਰਾਤੀਂ ਪ੍ਰਭੂ ਦੀ ਪ੍ਰੇਮ-ਭਗਤੀ ਵਿਚ ਲੀਨ ਰਹਿੰਦਾ ਸੀ ਅਤੇ ਅੰਮ੍ਰਿਤ ਵੇਲੇ ਰਾਜੇ ਦੇ ਮਹਿਲਾਂ ਵਿਚ ਜਾ ਕੇ ਉਸ ਦੇ ਸਰੀਰਿਕ ਰੋਗ ਦੇ ਨਿਵਾਰਣ ਲਈ ਉਸ ਦੀ ਮਾਲਸ਼ ਕਰਦਾ ਹੈ। ਇਕ ਦਿਨ ਸੰਤ ਪ੍ਰਾਹੁਣੇ ਆਏ ਤੇ ਭਗਤ ਸੈਣ ਜੀ ਸਾਰੀ ਰਾਤ ਕੀਰਤਨ ਵਿਚ ਹੀ ਮਗਨ ਰਹੇ ਅਤੇ ਸੰਤਾਂ ਅਤੇ ਭਗਤਾਂ ਦੀ ਅਦੁੱਤੀ ਸਤਿ ਸੰਗਤ ਕਰਨ ਕਰਕੇ ਰਾਜੇ ਦੇ ਦਰਬਾਰ ਵਿਚ ਜਾ ਕੇ ਉਸ ਦੀ ਸੇਵਾ ਕਰਨ ਲਈ ਜਾਣਾ ਭੁੱਲ ਗਏ। ਆਪਣੇ ਭਗਤ ਦੀ ਸਤਿਸੰਗਤ ਵਿਚ ਇਕ ਡੂੰਘੀ ਨਿਸ਼ਠਾ ਅਤੇ ਸਮਰਪਣ ਵੇਖ ਕੇ ਪ੍ਰਭੂ ਪਰਮੇਸ਼ਰ ਨੇ ਖੁਦ ਭਗਤ ਸੈਣ ਜੀ ਦਾ ਰੂਪ ਧਾਰਨ ਕਰਕੇ ਰਾਜੇ ਦੀ ਵਧੀਆ ਸੇਵਾ ਕੀਤੀ, ਜਿਸ ਨਾਲ ਰਾਜਾ ਰੋਗ-ਮੁਕਤ ਹੋ ਗਿਆ। ਉਧਰ ਸੈਣ ਭਗਤ ਆਪਣੇ ਸੰਗੀ-ਸਾਥੀਆਂ ਤੋਂ ਵਿਹਲਾ ਹੋ ਕੇ ਬੜੀ ਸ਼ਰਮਿੰਦਗੀ ਤੇ ਆਜ਼ਜ਼ੀ ਨਾਲ ਰਾਜੇ ਦੇ ਗ੍ਰਹਿ ਵਿਖੇ ਗਿਆ, ਤਾਂ ਜੋ ਗ਼ੈਰ ਹਾਜ਼ਰੀ ਦੀ ਮੁਆਫ਼ੀ ਮੰਗ ਸਕੇ। ਭਗਤ ਸੈਣ ਜੀ ਨੂੰ ਦੂਰੋਂ ਆਉਂਦਿਆਂ ਵੇਖ ਕੇ ਰਾਜੇ ਨੇ ਆਵਾਜ਼ ਮਾਰ ਕੇ ਬੁਲਾਇਆ ਅਤੇ ਖੁਸ਼ੀ ਦੇ ਪ੍ਰਗਟਾਵੇ ਵਜੋਂ ਆਪਣੀ ਪੋਸ਼ਾਕ ਲਾਹ ਕੇ ਉਸ ਦੇ ਗਲੇ ਵਿਚ ਪਾ ਦਿੱਤੀ ਅਤੇ ਕਿਹਾ ਕਿ ਸੈਣ, ਰਾਤੀਂ ਤੂੰ ਮੈਨੂੰ ਮਾਲਿਸ਼ ਕਰ ਕੇ ਆਪਣੇ ਵੱਸ ਕਰ ਲਿਆ ਹੈ। ਮੇਰੇ ਰੋਗ ਮਿਟ ਗਏ ਹਨ। ਇਸ

*(ਬਾਕੀ ਸਫ਼ਾ ੬੭ 'ਤੇ)*

# ਗੁਰਮਤਿ ਵਿਚ ਹੁਕਮ ਦਾ ਸੰਕਲਪ

*-ਡਾ. ਸਿਮਰਜੀਤ ਸਿੰਘ**

ਗੁਰਸਿੱਖੀ ਜੀਵਨ ਵਿਚ ਹੁਕਮ ਦਾ ਵਿਸ਼ੇਸ਼ ਮਹੱਤਵ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹੁਕਮ ਨੂੰ ਮੰਨਣ ਦੇ ਬਾਰ-ਬਾਰ ਆਦੇਸ਼-ਨਿਰਦੇਸ਼ ਹਨ। ਇਸ ਕੁਦਰਤ ਦੀ ਸਾਰੀ ਕਾਇਨਾਤ ਅਤੇ ਰਚਨਾ ਉਸ ਦੇ ਹੁਕਮ ਵਿਚ ਹੀ ਹੋ ਰਹੀ ਹੈ ਅਤੇ ਹੁਕਮ ਤੋਂ ਬਾਹਰ ਕੁਝ ਵੀ ਨਹੀਂ:

*ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ॥ (ਪੰਨਾ ੧)*

'ਹੁਕਮ' ਸ਼ਬਦ ਮੂਲ ਰੂਪ ਵਿਚ ਅਰਬੀ ਭਾਸ਼ਾ ਦਾ ਸ਼ਬਦ ਹੈ ਅਤੇ ਇਸ ਦਾ ਡਿਕਸ਼ਨਰੀ ਅਰਥ ਹੈ, ਆਗਿਆ, ਫ਼ਰਮਾਨ ਜਾਂ ਆਦੇਸ਼। ਅਰਬ ਅਤੇ ਉਸ ਦੇ ਨੇੜੇ ਲੱਗਦੇ ਦੇਸ਼ਾਂ ਵਿਚ ਇਸ ਸ਼ਬਦ ਦੀ ਵਰਤੋਂ ਸ਼ਾਹੀ ਫ਼ਰਮਾਨਾਂ ਲਈ ਪੁਰਾਤਨ ਸਮੇਂ ਤੋਂ ਹੀ ਹੋ ਰਹੀ ਹੈ। ਕੁਰਾਨਿਕ ਸਾਹਿਤ ਵਿਚ ਵੀ ਇਹ ਸ਼ਬਦ ਵਰਤਿਆ ਗਿਆ ਹੈ। ਬਾਰ੍ਹਵੀਂ ਸਦੀ ਵਿਚ ਇਕ ਸੂਫੀਅਤ ਸਿਧਾਂਤ ਦੀ ਪੁਸਤਕ 'ਕਸ਼ਫਲ ਮਹਿਰੂਬ' ਵਿਚ ਹੁਕਮ ਦੇ ਰੂਪ 'ਤੇ ਪ੍ਰਕਾਸ਼ ਪਾਇਆ ਗਿਆ ਹੈ ਕਿ ਹੁਕਮ ਤੇਜੱਸਵੀ ਅੱਲਾਹ ਨੇ ਕਰਨੇ ਹਨ ਅਤੇ ਹਰੇਕ ਵਿਅਕਤੀ 'ਤੇ ਹੁਕਮ ਲਾਗੂ ਹੁੰਦਾ ਹੈ।

ਗੁਰਬਾਣੀ ਵਿਚ ਥਾਂ-ਥਾਂ 'ਤੇ ਹੁਕਮ ਨੂੰ ਮੰਨਣ ਦੀ ਤਾਕੀਦ ਹੈ। ਪਰਮਾਤਮਾ ਨੂੰ ਮੰਨਣ ਨਾਲ ਹੀ ਅਧਿਆਤਮਕ ਸੁਖ ਦੀ ਪ੍ਰਾਪਤੀ ਹੋ ਸਕਦੀ ਹੈ:

*ਹੁਕਮੁ ਮੰਨੇ ਸੋਈ ਸੁਖੁ ਪਾਏ ਹੁਕਮੁ ਸਿਰਿ ਸਾਹਾ ਪਾਤਿਸਾਹਾ ਹੇ॥ (ਪੰਨਾ ੧੦੫੫)*

ਭਗਤੀ ਲਹਿਰ ਸਮੇਂ ਭਗਤੀ ਸਾਹਿਤ ਵਿਚ ਵੀ ਇਸ ਸ਼ਬਦ ਦੀ ਵਰਤੋਂ ਹੋਈ ਹੈ ਪਰੰਤੂ ਗੁਰਬਾਣੀ ਦਾ ਇਹ ਇਕ ਪਰਿਭਾਸ਼ਿਕ ਸ਼ਬਦ ਹੈ। ਗੁਰਮਤਿ ਅਨੁਸਾਰ ਹੁਕਮ ਤੋਂ ਹੀ ਸਾਰੀ ਸ੍ਰਿਸ਼ਟੀ ਦੀ ਉਤਪਤੀ ਅਤੇ ਵਿਨਾਸ਼ ਹੁੰਦਾ ਹੈ।

*- ਜਾ ਤਿਸੁ ਭਾਵੈ ਤਾ ਸ੍ਰਿਸਟਿ ਉਪਾਏ॥*
*ਆਪਨੈ ਭਾਣੈ ਲਏ ਸਮਾਏ॥ (ਪੰਨਾ ੨੯੨)*

*- ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ॥ (ਪੰਨਾ ੧)*

ਇਸਲਾਮ ਧਰਮ ਵਿਚ ਵੀ ਸ੍ਰਿਸ਼ਟੀ ਦੀ ਉਤਪਤੀ ਹੁਕਮ 'ਤੇ ਹੀ ਮੰਨੀ ਗਈ ਹੈ। (ਕੁੰਨ) ਹੋ ਜਾ ਅਤੇ ਫੀ ਕੁੰਨ (ਹੋ ਗਈ) ਦੇ ਸ਼ਬਦਾਂ ਦੀ ਵਰਤੋਂ ਤੋਂ ਇਸ ਗੱਲ ਦੀ ਪੁਸ਼ਟੀ ਹੁੰਦੀ ਹੈ। ਪਰੰਤੂ ਸ੍ਰੀ ਗੁਰੂ ਨਾਨਕ ਦੇਵ ਜੀ ਅਨੁਸਾਰ 'ਕੀਤਾ ਪਸਾਉ ਏਕੋ ਕਵਾਉ॥ ਤਿਸ ਤੇ ਹੋਏ ਲਖ ਦਰੀਆਉ॥' ਦੀ ਸਥਾਪਨਾ ਕੀਤੀ ਗਈ ਹੈ। ਡਾ. ਸ਼ੇਰ (ਗੁਰਮਤਿ ਦਰਸ਼ਨ) ਅਨੁਸਾਰ ਇਸਲਾਮੀ ਸ਼ਬਦ 'ਕੁੰਨ' ਅਤੇ ਗੁਰੂ ਨਾਨਕ ਸਾਹਿਬ

** ਪੀ.ਪੀ.ਐਸ. (ਰਿਟਾ.), ੨੮੦, ਮੈਡੀਕਲ ਇਨਕਲੇਵ, ਅੰਮ੍ਰਿਤਸਰ। ਮੋ: ੯੪੧੭੬-੨੨੮੩੦*

ਦੇ 'ਕਵਾਉ' ਵਿਚ ਫਰਕ ਹੈ। ਇਸਲਾਮਿਕ 'ਕੁੰਨ' ਦੇ ਅਨੁਸਾਰ ਸ੍ਰਿਸ਼ਟੀ ਦੀ ਰਚਨਾ ਅੱਲਾਹ ਦੇ ਹੁਕਮ ਅਨੁਸਾਰ ਤੁਰੰਤ ਹੋ ਗਈ ਜਦਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸ਼ਬਦ 'ਕਵਾਉ' ਅਨੁਸਾਰ ਸ੍ਰਿਸ਼ਟੀ ਦਾ ਪਾਸਾਰ ਹੌਲੀ-ਹੌਲੀ ਹੁੰਦਾ ਹੈ ਭਾਵ ਸਿਲਸਿਲੇਵਾਰ ਵਿਕਾਸ ਹੁੰਦਾ ਹੈ ਅਤੇ ਵਿਗਿਆਨਕ ਪੱਖ ਵੀ ਇਹੀ ਹੈ।

'ਹੁਕਮ' ਸ਼ਬਦ ਆਪਣੀ ਅਧਿਆਤਮਿਕ ਅਤੇ ਭੌਤਿਕ ਸ਼ਕਤੀ ਦਾ ਪਿਛੋਕੜ ਲੈ ਕੇ ਬਾਹਰੀ ਹਮਲਾਵਰਾਂ ਰਾਹੀਂ ਭਾਰਤ ਵਿਚ ਆਇਆ ਅਤੇ ਇਸ ਨੇ ਜਨ-ਭਾਸ਼ਾ ਵਿਚ ਆਪਣਾ ਸਥਾਨ ਬਣਾ ਲਿਆ। ਇਸਲਾਮਿਕ ਰਾਜ ਵਿਚ ਸੁਲਤਾਨਾਂ ਦੇ ਬਾਰ-ਬਾਰ ਜਾਰੀ ਹੋਏ ਸ਼ਾਹੀ ਹੁਕਮਾਂ ਨੇ ਭਾਰਤੀ ਧਰਮ, ਸਭਿਅਤਾ ਅਤੇ ਸੰਸਕ੍ਰਿਤੀ ਦੀਆਂ ਬੁਨਿਆਦਾਂ ਨੂੰ ਝੰਜੋੜ ਕੇ ਰੱਖ ਦਿੱਤਾ ਅਤੇ ਸਾਰਾ ਭਾਰਤੀ ਜਨ-ਜੀਵਨ ਸੁਲਤਾਨਾਂ ਦੇ ਵੱਸ ਵਿਚ ਹੋ ਗਿਆ ਅਤੇ ਭਾਰਤੀ ਗੌਰਵ ਖੁਰਨ ਲੱਗ ਪਿਆ ਅਤੇ ਇਸ ਸ਼ਬਦ ਦੇ ਆਮ ਜੀਵਨ 'ਤੇ ਪ੍ਰਭਾਵ ਤੋਂ ਪ੍ਰੇਰਿਤ ਹੋ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਹਿਰਦਾ ਦ੍ਰਵਿਤ ਹੋ ਉੱਠਿਆ ਅਤੇ ਉਨ੍ਹਾਂ ਨੇ ਇਸ ਸ਼ਬਦ ਦੀ ਵਰਤੋਂ ਅਧਿਆਤਮਕ ਭਗਤੀ ਭਾਵਨਾ ਅਤੇ ਚਿੰਤਨ ਦੇ ਰੂਪ ਵਿਚ ਸ਼ੁਰੂ ਕੀਤੀ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਭਾਵਨਾ ਅਤੇ ਸ਼ਰਧਾ ਨੂੰ ਅੰਮ੍ਰਿਤ ਧਾਰਾ ਨਾਲ ਸਿੰਜ ਕੇ ਇਸ ਸ਼ਬਦ ਨੂੰ ਆਪਣੇ ਨਵੇਂ ਅਤੇ ਮੌਲਿਕ ਰੂਪ ਰਾਹੀਂ ਗੁਰਬਾਣੀ ਵਿਚ ਸਮੋਇਆ।

ਪਰਮਾਤਮਾ ਕਰਤਾ ਪੁਰਖ ਹੈ ਅਤੇ ਇਸ ਲਈ ਉਸ ਦਾ ਆਦੇਸ਼ ਜਾਂ ਆਗਿਆ ਹੀ ਹੁਕਮ ਹੈ ਅਤੇ ਹੁਕਮ ਕਰਨ ਵਾਲਾ ਪਰਮਾਤਮਾ ਹੁਕਮੀ ਹੈ। ਇਸ ਤਰ੍ਹਾਂ ਭਾਰਤੀ ਜੀਵਨ ਵਿਚ ਇਸ ਸ਼ਬਦ ਦਾ ਇਕ ਨਵਾਂ ਪਰਿਭਾਸ਼ਿਕ ਰੂਪ ਸਾਹਮਣੇ ਆਇਆ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਹੁਕਮ ਦੁਆਰਾ ਹੀ ਸ੍ਰਿਸ਼ਟੀ ਦੀ ਰਚਨਾ ਨੂੰ ਮੰਨ ਕੇ ਇਸ ਨੂੰ ਵਿਸ਼ਵ ਵਿਆਪੀ ਨਿਯਮ ਸਿੱਧ ਕੀਤਾ ਹੈ ਅਤੇ ਦੱਸਿਆ ਹੈ ਕਿ ਸ੍ਰਿਸ਼ਟੀ ਦੀ ਰਚਨਾ ਤੋਂ ਪਹਿਲਾਂ ਵੀ ਹੁਕਮ ਮੌਜੂਦ ਸੀ:

*ਧਰਣਿ ਨ ਗਗਨਾ ਹੁਕਮੁ ਅਪਾਰਾ॥* *(ਪੰਨਾ ੧੦੩੫)*

ਜਪੁਜੀ ਸਾਹਿਬ ਦੇ ਅਨੁਸਾਰ ਹੁਕਮ ਤੋਂ ਹੀ ਸ੍ਰਿਸ਼ਟੀ ਦੇ ਸਾਰੇ ਆਕਾਰ ਹੋਂਦ ਵਿਚ ਆਉਂਦੇ ਹਨ। ਹੁਕਮ ਰਾਹੀਂ ਹੀ ਜੀਵਾਂ ਦੀ ਉਤਪਤੀ ਅਤੇ ਉਨ੍ਹਾਂ ਨੂੰ ਵਡਿਆਈ ਮਿਲਦੀ ਹੈ। ਹੁਕਮ ਅਨੁਸਾਰ ਹੀ ਇਨਸਾਨ ਚੰਗਾ ਜਾਂ ਮਾੜਾ ਹੁੰਦਾ ਹੈ ਅਤੇ ਇਸ ਜਗਤ ਵਿਚ ਦੁੱਖ-ਸੁਖ ਦਾ ਵਰਤਾਰਾ ਹੁੰਦਾ ਹੈ।

ਸਾਰਾ ਸੰਸਾਰ ਹੁਕਮ ਵੱਸ ਹੈ ਅਤੇ ਹੁਕਮ ਦੇ ਬਾਹਰ ਕੁਝ ਵੀ ਨਹੀਂ।

*ਹੁਕਮੇ ਆਵੈ ਹੁਕਮੇ ਜਾਇ॥ ਆਗੈ ਪਾਛੈ ਹੁਕਮਿ ਸਮਾਇ॥* *(ਪੰਨਾ ੧੫੧)*

ਜਪੁਜੀ ਸਾਹਿਬ ਵਿਚ ਵੀ 'ਹੁਕਮੁ ਨ ਕਹਿਆ ਜਾਈ' ਨੂੰ ਨਾਮ ਦੇ ਸਮਾਨਅਰਥਕ ਮੰਨਿਆ ਗਿਆ ਹੈ। ਹੋਰ ਵੀ ਫ਼ਰਮਾਨ ਹਨ ਜਿਵੇਂ:

*ਏਕੋ ਨਾਮੁ ਹੁਕਮੁ ਹੈ ਨਾਨਕ ਸਤਿਗੁਰਿ ਦੀਆ ਬੁਝਾਇ ਜੀਉ॥* *(ਪੰਨਾ ੭੨)*

ਗੁਰਬਾਣੀ ਅਨੁਸਾਰ ਨਾਮ ਪਰਮਾਤਮਾ ਦਾ ਹੀ ਲਖਾਇਕ ਸ਼ਬਦ ਹੈ। ਨਾਮ ਪਰਮਾਤਮਾ ਦੀਆਂ ਸਾਰੀਆਂ ਸਮਰੱਥਾਵਾਂ ਦਾ ਤੱਤ ਹੈ:

*ਜੇਤਾ ਕੀਤਾ ਤੇਤਾ ਨਾਉ॥* *(ਪੰਨਾ ੪)*

ਅਤੇ ਬਾਕੀ ਸਾਰੀਆਂ ਸ਼ਕਤੀਆਂ ਇਸ ਦੇ ਅਧੀਨ ਹਨ:

*ਸਰਬ ਜੋਤਿ ਨਾਮੈ ਕੀ ਚੇਰਿ॥* *(ਪੰਨਾ ੧੧੯੨)*

ਇਸ ਤਰ੍ਹਾਂ ਨਾਮ ਅਤੇ ਨਾਮੀ ਵਿਚ ਕੋਈ ਅੰਤਰ ਨਹੀਂ। ਕਿਉਂਕਿ ਨਾਮ ਹੁਕਮ ਦਾ ਭਾਵ ਬੋਧਿਕ ਹੈ ਇਸ ਲਈ ਹੁਕਮ ਅਤੇ ਹੁਕਮੀ ਵਿਚ ਵੀ ਕੋਈ ਅੰਤਰ ਨਹੀਂ ਹੈ।

ਸਾਰੀ ਸ੍ਰਿਸ਼ਟੀ ਦਾ ਕਾਰਜ ਵਿਧਾਨ ਵੀ ਹੁਕਮ ਦੁਆਰਾ ਹੀ ਚਲ ਰਿਹਾ ਹੈ ਅਤੇ ਸਭ ਵਿਚ ਪਰਮਾਤਮਾ ਦੀ ਜੋਤ ਵਿਆਪਕ ਹੈ। ਹੁਕਮ ਦੀ ਪਛਾਣ ਕਿਸ ਤਰ੍ਹਾਂ ਕੀਤੀ ਜਾ ਸਕਦੀ ਹੈ, ਇਸ ਦਾ ਉੱਤਰ ਗੁਰੂ ਸਾਹਿਬ ਇਸ ਤਰ੍ਹਾਂ ਫ਼ਰਮਾਉਂਦੇ ਹਨ:

*ਹਿਕਮਤਿ ਹੁਕਮਿ ਨ ਪਾਇਆ ਜਾਇ॥* *(ਪੰਨਾ ੬੬੧)*

ਅਤੇ ਇਸ ਦੀ ਪਛਾਣ ਸੱਚੇ ਗੁਰੂ ਦੁਆਰਾ ਹੁੰਦੀ ਹੈ:

*ਸਾਚੇ ਗੁਰ ਤੇ ਹੁਕਮੁ ਪਛਾਨੁ॥* *(ਪੰਨਾ ੪੧੪)*

ਜਿਹੜਾ ਵਿਅਕਤੀ ਹੁਕਮ ਦੀ ਪਛਾਣ ਕਰ ਲੈਂਦਾ ਹੈ ਉਸ ਵਿੱਚੋਂ ਹਉਮੈ ਦਾ ਨਾਸ਼ ਹੋ ਜਾਂਦਾ ਹੈ:

*ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ॥* *(ਪੰਨਾ ੧)*

ਅਤੇ ਉਹ ਸਤਿ ਸਰੂਪ ਪਰਮਾਤਮਾ ਵਿਚ ਸਮਾ ਜਾਂਦਾ ਹੈ:

*ਬੂਝੈ ਹੁਕਮੁ ਸੋ ਸਾਚਿ ਸਮਾਵੈ॥* *(ਪੰਨਾ ੧੦੨੫)*

ਅਤੇ ਪਰਮਾਤਮਾ ਵਿਚ ਅਭੇਦ ਹੋਣ ਲਈ ਜ਼ਰੂਰੀ ਹੈ:

*ਹੁਕਮਿ ਰਜਾਈ ਜੋ ਚਲੈ ਸੋ ਪਵੈ ਖਜਾਨੈ॥* *(ਪੰਨਾ ੪੨੧)*

ਜਪੁਜੀ ਸਾਹਿਬ ਦੇ ਮੁਤਾਬਿਕ ਮੂਲ ਸਮੱਸਿਆ ਇਹ ਹੈ ਕਿ ਮਨੁੱਖ ਸਚਿਆਰ ਕਿਵੇਂ ਹੋ ਸਕਦਾ ਹੈ:

*ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ॥* *(ਪੰਨਾ ੧)*

ਅਤੇ ਇਸ ਦਾ ਉੱਤਰ ਵੀ ਗੁਰੂ ਸਾਹਿਬ ਨੇ ਨਾਲ ਹੀ ਅੰਕਿਤ ਕੀਤਾ ਹੈ:

*ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ॥* *(ਪੰਨਾ ੧)*

ਮੁੱਖ ਰੂਪ ਵਿਚ ਸਾਰੰਸ਼ ਇਹ ਹੈ ਕਿ ਪਰਮਾਤਮਾ ਦੇ ਹੁਕਮ ਨੂੰ ਮੰਨਣਾ ਹੀ ਪਰਮਾਤਮਾ ਨੂੰ ਮੰਨਣਾ ਹੈ ਅਤੇ ਜਿਹੜੇ ਮਨੁੱਖ ਹੁਕਮ ਨੂੰ ਮੰਨ ਲੈਂਦੇ ਹਨ ਉਹ ਪਰਮਾਤਮਾ ਦੇ ਦੁਆਰ 'ਤੇ ਸੋਭਾ ਪਾਉਂਦੇ ਹਨ ਅਤੇ ਜਿਹੜੇ ਵਿਅਕਤੀ ਅਭਿਮਾਨ ਵੱਸ ਈਸ਼ਵਰੀ ਹੁਕਮ ਦੀ ਪਾਲਣਾ ਨਹੀਂ ਕਰਦੇ ਉਹ ਖੁਆਰ ਹੁੰਦੇ ਹਨ:

*ਮਾਨੈ ਹੁਕਮੁ ਸੋਹੈ ਦਰਿ ਸਾਚੈ ਆਕੀ ਮਰਹਿ ਅਫਾਰੀ॥* *(ਪੰਨਾ ੯੯੨)*

ਅਤੇ ਹੁਕਮ ਧੁਰ ਤੋਂ ਹੀ ਅੰਕਿਤ ਹੈ। 

# ਸਰਹਿੰਦ ਦਾ ਪਹਿਲਾ ਸਿੱਖ ਨਾਇਬ ਸੂਬੇਦਾਰ ਬਾਬਾ ਆਲੀ ਸਿੰਘ ਜੀ ਸਲੌਦੀ

*-ਸਿਮਰਜੀਤ ਸਿੰਘ*

ਸਲੌਦੀ ਇਕ ਇਤਿਹਾਸਕ ਪਿੰਡ ਹੈ ਜੋ ਜ਼ਿਲ੍ਹਾ ਲੁਧਿਆਣਾ ਦੀ ਸਮਰਾਲਾ ਤਹਿਸੀਲ ਵਿਚ ਖੰਨਾ-ਸਮਰਾਲਾ ਸੜਕ 'ਤੋਂ ਇਕ ਕਿਲੋਮੀਟਰ ਦੀ ਦੂਰੀ ਅਤੇ ਖੰਨਾ ਰੇਲਵੇ ਸਟੇਸ਼ਨ ਤੋਂ 5 ਕਿਲੋਮੀਟਰ ਦੂਰੀ 'ਤੇ ਵਾਕਿਆ ਹੈ। ਇਸ ਪਿੰਡ ਬਾਰੇ ਪੱਕੇ ਤੌਰ 'ਤੇ ਭਾਵੇਂ ਕੁਝ ਨਹੀਂ ਕਿਹਾ ਜਾ ਸਕਦਾ ਕਿ ਇਹ ਕਦੋਂ ਆਬਾਦ ਹੋਇਆ ਪਰ ਸਥਾਨਕ ਪ੍ਰੰਪਰਾਵਾਂ ਅਨੁਸਾਰ ਇਸ ਪਿੰਡ ਦੇ ਨਾਮਕਰਨ ਬਾਰੇ ਅਤੇ ਆਬਾਦ ਹੋਣ ਬਾਰੇ ਕਈ ਧਾਰਨਾਵਾਂ ਪ੍ਰਚਲਿਤ ਹਨ ਜਿਵੇਂ ਕਿ ਇੱਥੇ ਪਹਿਲਾਂ ਸੰਘਣਾ ਜੰਗਲ ਹੋਇਆ ਕਰਦਾ ਸੀ ਜਿਸ ਵਿਚ ਸਿੰਘ ਆ ਕੇ ਭਵਿੱਖ ਦੀਆਂ ਯੋਜਨਾਵਾਂ ਬਾਰੇ ਸਲਾਹ-ਮਸ਼ਵਰਾ ਕਰਿਆ ਕਰਦੇ ਸਨ, ਸਿੰਘਾਂ ਦੀ ਸੁਲ੍ਹਾ ਦੀ ਥਾਂ ਹੋਣ ਕਰਕੇ ਇਸ ਨੂੰ 'ਸਿੰਘਾਂ ਦੀ ਸੁਲ੍ਹਾ ਦੀ' ਕਿਹਾ ਜਾਣ ਲੱਗ ਪਿਆ ਜੋ ਬਾਅਦ ਵਿਚ ਸਮੇਂ ਦੇ ਫੇਰ ਨਾਲ 'ਸਿੰਘਾਂ ਦੀ ਸਲੌਦੀ' ਵਿਚ ਤਬਦੀਲ ਹੋ ਗਿਆ। ਕਈ ਲੋਕਾਂ ਦਾ ਵਿਚਾਰ ਇਹ ਵੀ ਹੈ ਕਿ ਇਹ ਪਿੰਡ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਆਗਿਆ ਲੈ ਕੇ ਸਿੰਘਾਂ ਨੇ ਵਸਾਇਆ ਸੀ। ਸਲੌਦੀ ਪਿੰਡ ਦੇ ਵਸਨੀਕ ਮਾਨ ਬੰਸ ਦੇ ਭਾਈਚਾਰੇ ਦੇ ਲੋਕ ਮਾਝੇ ਦੇ ਪਿੰਡ ਮਾਨਾਂਵਾਲਾ ਤੋਂ ਆ ਕੇ ਇੱਥੇ ਆਬਾਦ ਹੋਏ ਹਨ। ਇਨ੍ਹਾਂ ਦੇ ਇੱਥੇ ਵੱਸ ਜਾਣ ਤੋਂ ਬਾਅਦ ਇੱਥੋਂ ਦੇ ਕਈ ਮਾਨ ਘਰਾਣੇ ਨਾਲ ਦੇ ਪਿੰਡਾਂ ਵਿਚ ਵੀ ਜਾ ਕੇ ਆਬਾਦ ਹੋ ਗਏ।

ਬਾਬਾ ਆਲੀ ਸਿੰਘ ਜੀ ਦੇ ਜਨਮ ਬਾਰੇ ਭਾਵੇਂ ਕੋਈ ਪੱਕੀ ਜਾਣਕਾਰੀ ਨਹੀਂ ਮਿਲਦੀ ਅਨੁਮਾਨ ਅਨੁਸਾਰ ਬਾਬਾ ਆਲੀ ਸਿੰਘ ਜੀ ਦੀ ਸੰਨ 1716 ਈ: ਵਿਚ ਹੋਈ ਸ਼ਹੀਦੀ ਸਮੇਂ ਉਨ੍ਹਾਂ ਦੀ ਉਮਰ ਲੱਗਭਗ 70 ਸਾਲ ਦੀ ਸੀ। ਇਸ ਅਨੁਸਾਰ ਉਨ੍ਹਾਂ ਦਾ ਜਨਮ 1646 ਈ: ਦੇ ਲੱਗਭਗ ਹੋਇਆ ਮੰਨਿਆ ਜਾਂਦਾ ਹੈ। ਉਨ੍ਹਾਂ ਦੇ ਛੋਟੇ ਭਰਾ ਬਾਬਾ ਮਾਲੀ ਸਿੰਘ ਉਨ੍ਹਾਂ ਨਾਲੋਂ ਦੋ ਸਾਲ ਛੋਟੇ ਸਨ ਇਸ ਲਈ ਉਨ੍ਹਾਂ ਦਾ ਜਨਮ 1648 ਈ: ਦੇ ਲੱਗਭਗ ਹੋਇਆ ਅਨੁਮਾਨ ਕੀਤਾ ਜਾਂਦਾ ਹੈ।

ਬਾਬਾ ਆਲੀ ਸਿੰਘ ਜੀ ਤੇ ਬਾਬਾ ਮਾਲੀ ਸਿੰਘ ਜੀ ਦੋਵੇਂ ਭਰਾ ਪਹਿਲਾਂ ਘੋੜਿਆਂ ਦਾ ਵਪਾਰ ਕਰਿਆ ਕਰਦੇ ਸਨ ਅਤੇ ਇਹ ਬਹੁਤ ਹੀ ਵਧੀਆ ਨਸਲ ਦੇ ਘੋੜੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰ ਵਿਚ ਵੀ ਲੈ ਕੇ ਜਾਇਆ ਕਰਦੇ ਸਨ। ਇਸ ਤਰ੍ਹਾਂ ਆਪ ਜੀ ਦਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਾਸ ਅਨੰਦਪੁਰ ਸਾਹਿਬ ਆਉਣਾ-ਜਾਣਾ ਬਣਿਆ

---

**ਸੰਪਾਦਕ ਗੁਰਮਤਿ ਪ੍ਰਕਾਸ਼/ਗੁਰਮਤਿ ਗਿਆਨ। ਮੋ: 98148-98223*

ਰਹਿੰਦਾ ਸੀ। ਇਹ ਬਹਾਦਰ ਯੋਧੇ ਵੀ ਸਨ ਜਿਸ ਕਾਰਨ ਗੁਰੂ ਸਾਹਿਬ ਆਪ ਜੀ ਨਾਲ ਬਹੁਤ ਪਿਆਰ ਕਰਦੇ ਸਨ। ਬਾਬਾ ਆਲੀ ਸਿੰਘ ਜੀ ਨੇ ਆਪਣੀ ਕਮਾਨ ਵਿਚ ੬੦ ਕੁ ਸੂਰਬੀਰ ਯੋਧਿਆਂ ਦਾ ਜਥਾ ਤਿਆਰ ਕੀਤਾ ਹੋਇਆ ਸੀ। ਆਪ ਜੀ ਨੇ ਸੰਨ ੧੭੦੧ ਈ: ਦੇ ਲੱਗਭਗ ਅਨੰਦਪੁਰ ਸਾਹਿਬ ਜਾ ਕੇ ਗੁਰੂ ਜੀ ਤੋਂ ਆਪਣੇ ਜਥੇ ਸਮੇਤ ਅੰਮ੍ਰਿਤ ਦੀ ਦਾਤ ਪ੍ਰਾਪਤ ਕਰਕੇ ਪੱਕੇ ਤੌਰ 'ਤੇ ਸਿੰਘ ਸੱਜ ਗਏ ਅਤੇ ਆਪ ਦਾ ਜਥਾ ਸਿੰਘਾਂ ਦੇ ਜਥੇ ਦੇ ਨਾਂ ਨਾਲ ਪ੍ਰਸਿੱਧ ਹੋ ਗਿਆ।

ਜਦੋਂ ਅਨੰਦਪੁਰ ਸਾਹਿਬ ਦੇ ਕਿਲ੍ਹੇ ਨੂੰ ਸ਼ਾਹੀ ਸੈਨਾ ਨੇ ਘੇਰਾ ਪਾ ਲਿਆ ਤਾਂ ਆਪ ਵੀ ਆਪਣੇ ਜਥੇ ਸਮੇਤ ਗੁਰੂ ਜੀ ਦੀ ਹਜ਼ੂਰੀ ਵਿਚ ਪਹੁੰਚ ਗਏ। ਜਦੋਂ ਕਈ ਵਾਰ ਕਿਲ੍ਹੇ ਅੰਦਰ ਅੰਨ ਦੀ ਕਮੀ ਆ ਜਾਂਦੀ ਤਾਂ ਇਹ ਜਥਾ ਅਨੇਕਾਂ ਵਾਰ ਹਨ੍ਹੇਰੀਆਂ ਰਾਤਾਂ ਵਿਚ ਸ਼ਾਹੀ ਸੈਨਾ ਦਾ ਮੁਕਾਬਲਾ ਕਰਦਾ ਹੋਇਆ ਅੰਨ ਰਾਸ਼ਨ ਆਦਿ ਲੈ ਆਉਂਦਾ। ਜਦੋਂ ਦਸਮ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਅਨੰਦਪੁਰ ਸਾਹਿਬ ਦਾ ਕਿਲ੍ਹਾ ਖਾਲੀ ਕਰਨ ਦਾ ਫੈਸਲਾ ਕੀਤਾ ਤਾਂ ਗੁਰੂ ਜੀ ਦੀ ਹਜ਼ੂਰੀ ਵਿਚ ਹਾਜ਼ਰ ਸਿੰਘਾਂ ਦੇ ਅਲੱਗ-ਅਲੱਗ ਜਥੇ ਬਣਾ ਦਿੱਤੇ ਗਏ ਅਤੇ ਉਨ੍ਹਾਂ ਦੇ ਕੰਮ ਉਨ੍ਹਾਂ ਨੂੰ ਸਮਝਾ ਦਿੱਤੇ ਗਏ। ਜਦੋਂ ਗੁਰੂ ਜੀ ਦਾ ਕਾਫਲਾ ਸਰਸਾ ਨਦੀ ਦੇ ਕੰਢੇ 'ਤੇ ਪਹੁੰਚਿਆ ਤਾਂ ਸ਼ਾਹੀ ਸੈਨਾ ਨੇ ਆਪਣੀਆਂ ਕਸਮਾਂ ਭੁਲਾ ਕੇ ਗੁਰੂ ਜੀ ਦੇ ਕਾਫਲੇ 'ਤੇ ਪਿੱਛੋਂ ਹਮਲਾ ਕਰ ਦਿੱਤਾ। ਇਸ ਹਮਲੇ ਨੂੰ ਰੋਕਣ ਲਈ ਸਭ ਤੋਂ ਪਹਿਲਾਂ ਗੁਰੂ ਜੀ ਨੇ ਭਾਈ ਉਦੈ ਸਿੰਘ ਜੀ ਨੂੰ ਉਨ੍ਹਾਂ ਦੇ ਜਥੇ ਸਮੇਤ ਭੇਜਿਆ। ਇਹ ਸਿੰਘ ਸ਼ਾਹੀ ਟਿੱਬੀ 'ਤੇ ਸ਼ਾਹੀ ਸੈਨਾ ਦਾ ਡੱਟ ਕੇ ਮੁਕਾਬਲਾ ਕਰਦੇ ਰਹੇ ਅਤੇ ਅੰਤ ਨੂੰ ਸ਼ਹੀਦੀਆਂ ਪ੍ਰਾਪਤ ਕਰ ਗਏ। ਇਨ੍ਹਾਂ ਤੋਂ ਬਾਅਦ ਭਾਈ ਜੀਵਨ ਸਿੰਘ ਜੀ (ਭਾਈ ਜੈਤਾ ਜੀ) ਦੇ ਜਥੇ ਨੇ ਸ਼ਾਹੀ ਸੈਨਾ ਨੂੰ ਰੋਕਣ ਦੀ ਜ਼ਿੰਮੇਵਾਰੀ ਲਈ। ਇਨ੍ਹਾਂ ਨੇ ਸ਼ਾਹੀ ਸੈਨਾ ਨੂੰ ਸਰਸਾ ਦੇ ਕੰਢੇ 'ਤੇ ਹੀ ਰੋਕੀ ਰੱਖਿਆ ਜਦ ਤਕ ਗੁਰੂ ਜੀ ਦਾ ਕਾਫਲਾ ਸਰਸਾ ਨਦੀ ਪਾਰ ਨਾ ਕਰ ਗਿਆ। ਇਨ੍ਹਾਂ ਤੋਂ ਉਪਰੰਤ ਭਾਈ ਆਲੀ ਸਿੰਘ ਤੇ ਭਾਈ ਮਾਲੀ ਸਿੰਘ ਦੇ ਜਥੇ ਨੇ ਸ਼ਾਹੀ ਸੈਨਾ ਦਾ ਡਟ ਕੇ ਮੁਕਾਬਲਾ ਕੀਤਾ ਅਤੇ ਸ਼ਾਹੀ ਸੈਨਾ ਨੂੰ ਅੱਗੇ ਵਧਣ ਤੋਂ ਰੋਕੀ ਰੱਖਿਆ ਅਤੇ ਨਾਲ ਦੀ ਨਾਲ ਸਰਸਾ ਨਦੀ ਨੂੰ ਵੀ ਪਾਰ ਕਰਦਾ ਗਿਆ। ਸਰਸਾ ਨਦੀ ਪਾਰ ਕਰਨ ਉਪਰੰਤ ਸ਼ਾਹੀ ਸੈਨਾ ਨਾਲ ਜੂਝਦੇ ਇਸ ਜਥੇ ਦੇ ਬਹੁਤ ਸਾਰੇ ਸਿੰਘ ਸ਼ਹੀਦ ਹੋ ਗਏ ਅਤੇ ਬਹੁਤ ਸਾਰੇ ਜ਼ਖ਼ਮੀ ਹੋ ਗਏ। ਬਾਬਾ ਆਲੀ ਸਿੰਘ ਤੇ ਬਾਬਾ ਮਾਲੀ ਸਿੰਘ ਜੀ ਖੁਦ ਵੀ ਇਸ ਜੰਗ ਵਿਚ ਕਾਫੀ ਜ਼ਖ਼ਮੀ ਹੋ ਗਏ। ਜ਼ਖ਼ਮੀ ਹਾਲਤ ਵਿਚ ਇਹ ਸਿੰਘਾਂ ਦਾ ਜਥਾ ਕੋਟਲਾ ਨਿਹੰਗ ਖਾਂ ਪਾਸ ਪਹੁੰਚ ਗਿਆ। ਕੋਟਲਾ ਨਿਹੰਗ ਖਾਂ ਦੇ ਪਠਾਣਾਂ ਨੇ ਇਨ੍ਹਾਂ ਜ਼ਖ਼ਮੀ ਸਿੰਘਾਂ ਦੀ ਬਹੁਤ ਮਦਦ ਕੀਤੀ ਅਤੇ ਜ਼ਖ਼ਮੀ ਸਿੰਘਾਂ ਦੀ ਸੇਵਾ-ਸੰਭਾਲ ਕੀਤੀ। ਇੱਥੇ ਜੋ-ਜੋ ਸਿੰਘ ਠੀਕ ਹੁੰਦਾ ਗਿਆ ਉਹ ਆਪਣੇ-ਆਪਣੇ ਪਿੰਡ ਨੂੰ ਰਵਾਨਾ ਹੁੰਦਾ ਗਿਆ। ਜਦੋਂ ਬਾਬਾ ਆਲੀ ਸਿੰਘ ਜੀ ਤੇ ਬਾਬਾ ਮਾਲੀ ਸਿੰਘ ਜੀ ਦੇ ਜਥੇ ਦੀ ਹਾਲਤ ਠੀਕ ਹੋ ਗਈ ਤਾਂ ਉਨ੍ਹਾਂ ਨੇ ਵੀ ਗੁਰੂ

ਸਾਹਿਬ ਦੀ ਖੈਰ-ਸੁੱਖ ਪਤਾ ਕਰਨ ਲਈ ਗੁਰੂ ਜੀ ਦੀ ਭਾਲ ਕਰਨੀ ਸ਼ੁਰੂ ਕਰ ਦਿੱਤੀ। ਉਨ੍ਹਾਂ ਨੂੰ ਆਪਣੇ ਸੂਤਰਾਂ ਤੋਂ ਪਤਾ ਲਗਾ ਲਿਆ ਕਿ ਗੁਰੂ ਜੀ ਦੀਨੇ ਕਾਂਗੜ ਵਿਚ ਹਨ ਅਤੇ ਉਹ ਸਾਰੇ ਗੁਰੂ ਜੀ ਨੂੰ ਦੀਨਾ ਕਾਂਗੜ ਵਿਖੇ ਜਾ ਮਿਲੇ। ਇੱਥੋਂ ਹੀ ਗੁਰੂ ਜੀ ਨੇ ਇਕ ਫ਼ਤਿਹ ਦੀ ਚਿੱਠੀ (ਜ਼ਫ਼ਰਨਾਮਾ) ਔਰੰਗਜ਼ੇਬ ਨੂੰ ਲਿਖ ਕੇ ਭੇਜੀ ਜਿਸ ਵਿਚ ਉਨ੍ਹਾਂ ਦੇ ਸ਼ਾਹੀ ਅਹਿਲਕਾਰਾਂ ਵੱਲੋਂ ਆਮ ਜਨਤਾ 'ਤੇ ਕੀਤੇ ਜਾਂਦੇ ਜ਼ੁਲਮਾਂ ਦਾ ਖੁਲਾਸਾ ਕੀਤਾ।

ਬਾਬਾ ਆਲੀ ਸਿੰਘ ਜੀ ਦਾ ਜਥਾ ਇੱਥੋਂ ਗੁਰੂ ਜੀ ਦੇ ਨਾਲ ਹੀ ਅੱਗੇ ਖਿਦਰਾਣੇ ਦੀ ਢਾਬ ਮੁਕਤਸਰ ਵੱਲ ਨੂੰ ਰਵਾਨਾ ਹੋ ਗਿਆ। ਰਸਤੇ ਵਿਚ ਗੁਰੂ ਜੀ ਨਾਲ ਮਾਤਾ ਭਾਗੋ ਜੀ ਦੀ ਅਗਵਾਈ ਵਿਚ ਮਾਝੇ ਦੇ ਸਿੰਘ ਵੀ ਆਣ ਮਿਲੇ। ਗੁਰੂ ਜੀ ਦੀ ਸੂਹ ਲੈਂਦੀ ਸੂਬਾ ਸਰਹਿੰਦ ਵਜ਼ੀਰ ਖਾਨ ਦੀ ਸ਼ਾਹੀ ਸੈਨਾ ਵੀ ਪਿੱਛਾ ਕਰਦੀ ਆ ਰਹੀ ਸੀ, ਜਿਸ ਦਾ ਮੁਕਾਬਲਾ ਮਾਝੇ ਦੇ ਸਿੰਘਾਂ ਨਾਲ ਖਿਦਰਾਣੇ ਦੀ ਢਾਬ ਦੇ ਪਾਸ ਹੋਇਆ। ਗੁਰੂ ਜੀ ਉਸ ਸਮੇਂ ਉੱਚੀ ਟਿੱਬੀ ਤੋਂ ਤੀਰ ਵਰਸਾ ਕੇ ਸ਼ਾਹੀ ਸੈਨਾ ਨੂੰ ਟੱਕਰ ਦੇ ਰਹੇ ਸਨ। ਬਾਬਾ ਆਲੀ ਸਿੰਘ ਜੀ ਅਤੇ ਬਾਬਾ ਮਾਲੀ ਸਿੰਘ ਜੀ ਦਾ ਜਥਾ ਵੀ ਉਸ ਸਮੇਂ ਗੁਰੂ ਜੀ ਦੇ ਨਾਲ ਟਿੱਬੀ ਤੋਂ ਸ਼ਾਹੀ ਸੈਨਾ ਦਾ ਮੁਕਾਬਲਾ ਕਰ ਰਿਹਾ ਸੀ। ਮਾਝੇ ਦੇ ਸਿੰਘਾਂ ਨੇ ਆਪਣੀਆਂ ਜਾਨਾਂ ਵਾਰ ਕੇ ਸ਼ਾਹੀ ਸੈਨਾ ਦੇ ਛੱਕੇ ਛੁਡਵਾ ਦਿੱਤੇ ਅਤੇ ਸ਼ਾਹੀ ਸੈਨਾ ਮੈਦਾਨ ਛੱਡ ਕੇ ਵਾਪਿਸ ਭੱਜ ਗਈ। ਗੁਰੂ ਜੀ ਨੇ ਇਨ੍ਹਾਂ ਸ਼ਹੀਦ ਸਿੰਘਾਂ ਨੂੰ 'ਮੁਕਤਾ' ਪਦਵੀ ਬਖਸ਼ਿਸ਼ ਕੀਤੀ ਅਤੇ ਇਨ੍ਹਾਂ ਦੇ ਨਾਂ 'ਤੇ ਇਸ ਖਿਦਰਾਣੇ ਦੀ ਢਾਬ ਦਾ ਨਾਂ ਮੁਕਤਸਰ ਰੱਖ ਦਿੱਤਾ ਗਿਆ।

ਮੁਕਤਸਰ ਦੇ ਯੁੱਧ ਤੋਂ ਬਾਅਦ ਗੁਰੂ ਜੀ ਤਲਵੰਡੀ ਸਾਬੋ ਪੁੱਜ ਗਏ। ਇੱਥੇ ਗੁਰੂ ਜੀ ਨੇ ਸ਼ਾਂਤੀ ਦੇ ਮਾਹੌਲ ਵਿਚ ਕੁਝ ਸਮਾਂ ਠਹਿਰ ਕੇ ਸਾਹਿਤਕ ਕੰਮਾਂ ਵੱਲ ਧਿਆਨ ਦਿੱਤਾ। ਗੁਰੂ ਜੀ ਨਾਲ ਚੱਲ ਰਹੇ ਬਹੁਤ ਸਾਰੇ ਸਿੰਘਾਂ ਨੂੰ ਗੁਰੂ ਜੀ ਨੇ ਘਰੋ-ਘਰੀਂ ਜਾਣ ਦਾ ਆਦੇਸ਼ ਦਿੱਤਾ। ਇਸੇ ਸਮੇਂ ਬਾਬਾ ਆਲੀ ਸਿੰਘ ਜੀ ਅਤੇ ਬਾਬਾ ਮਾਲੀ ਸਿੰਘ ਜੀ ਨੂੰ ਗੁਰੂ ਜੀ ਨੇ ਆਪਣਾ ਅਸ਼ੀਰਵਾਦ ਦੇ ਕੇ ਘਰ ਨੂੰ ਤੋਰਿਆ ਅਤੇ ਇਹ ਜਥਾ ਵਾਪਿਸ ਆਪਣੇ ਪਿੰਡ ਸਲੌਦੀ ਆ ਕੇ ਘੋੜਿਆਂ ਦਾ ਵਪਾਰ ਕਰਨ ਵੱਲ ਰੁੱਝ ਗਿਆ।

ਔਰੰਗਜ਼ੇਬ ਉਸ ਸਮੇਂ ਦੱਖਣ ਵੱਲ ਗਿਆ ਹੋਇਆ ਸੀ ਜਦੋਂ ਗੁਰੂ ਜੀ ਦਾ ਖਤ 'ਜ਼ਫ਼ਰਨਾਮਾ' ਉਸ ਪਾਸ ਪੁੱਜਾ। ਇਹ ਖਤ ਪੜ੍ਹ ਕੇ ਉਸ ਦਾ ਮਨ ਪਛਤਾਵੇ ਨਾਲ ਭਰ ਗਿਆ ਅਤੇ ਉਸ ਨੇ ਗੁਰੂ ਜੀ ਨੂੰ ਮਿਲਣ ਦੀ ਇੱਛਾ ਜ਼ਾਹਿਰ ਕੀਤੀ। ਔਰੰਗਜ਼ੇਬ ਨੇ ਰਾਜ ਦੇ ਕਰਮਚਾਰੀਆਂ ਨੂੰ ਆਦੇਸ਼ ਵੀ ਕੀਤਾ ਕਿ ਅੱਗੇ ਤੋਂ ਗੁਰੂ ਸਾਹਿਬ ਨਾਲ ਸਤਿਕਾਰ ਵਾਲਾ ਵਤੀਰਾ ਵਰਤਿਆ ਜਾਵੇ ਅਤੇ ਜੇਕਰ ਕਿਸੇ ਨੇ ਇਸ ਆਦੇਸ਼ ਦੀ ਉਲੰਘਣਾ ਕੀਤੀ ਤਾਂ ਉਹ ਸਜ਼ਾ ਦਾ ਭਾਗੀ ਹੋਵੇਗਾ। ਇਸ ਦੀ ਸੂਚਨਾ ਵਜ਼ੀਰ ਖਾਨ ਸੂਬਾ ਸਰਹਿੰਦ ਨੂੰ ਵੀ ਪਹੁੰਚ ਗਈ ਸੀ। ਉਸ ਨੂੰ ਪੂਰਾ ਸ਼ੱਕ ਹੋ ਗਿਆ ਸੀ ਕਿ ਔਰੰਗਜ਼ੇਬ ਉਸ ਨੂੰ ਨਹੀਂ ਬਖਸ਼ੇਗਾ ਅਤੇ ਉਸ ਨੂੰ ਉਸ ਦੇ ਕੀਤੇ ਜ਼ੁਲਮਾਂ ਦੀ ਸਜ਼ਾ ਜ਼ਰੂਰ ਦੇਵੇਗਾ। ਉਸ ਨੇ ਆਪਣੇ ਖਾਸ ਅਹਿਲਕਾਰਾਂ ਨਾਲ ਇਸ ਪ੍ਰਤੀ ਸਲਾਹ ਕੀਤੀ ਤਾਂ ਉਨ੍ਹਾਂ ਨੇ ਉਸ ਨੂੰ ਕਿਹਾ ਕਿ ਉਹ

ਮੱਕੇ ਦੇ ਹੱਜ 'ਤੇ ਚਲਾ ਜਾਵੇ; ਇਸ ਨਾਲ ਇਕ ਤਾਂ ਉਸ ਦੇ ਕੀਤੇ ਪਾਪਾਂ ਦਾ ਪਛਤਾਵਾ ਹੋਵੇਗਾ ਅਤੇ ਉਸ ਸਮੇਂ ਤਕ ਔਰੰਗਜ਼ੇਬ ਵੀ ਗੁਰੂ ਜੀ ਨੂੰ ਮਿਲ ਕੇ ਵਾਪਿਸ ਚਲਾ ਜਾਵੇਗਾ। ਇਸ ਵਿਚਾਰ ਤੋਂ ਬਾਅਦ ਵਜ਼ੀਰ ਖਾਨ ਸੂਬਾ ਸਰਹਿੰਦ ਹੱਜ 'ਤੇ ਚਲਾ ਗਿਆ।

ਵਜ਼ੀਰ ਖਾਨ ਦੇ ਹੱਜ 'ਤੇ ਚਲੇ ਜਾਣ ਤੋਂ ਬਾਅਦ ਇਕ ਦਿਨ ਉਸ ਦੀਆਂ ਬੇਗਮਾਂ ਆਪਣੇ ਅਹਿਲਕਾਰਾਂ ਨਾਲ ਪਿੰਜੌਰ ਦੀ ਸੈਰ ਲਈ ਚਲੇ ਗਈਆਂ ਅਤੇ ਪਿੰਜੌਰ ਵਿਖੇ ਤੰਬੂ ਲਗਵਾ ਲਏ ਗਏ। ਜਦੋਂ ਇਸ ਗੱਲ ਦਾ ਪਤਾ ਪਹਾੜੀ ਧਾੜਵੀਆਂ ਨੂੰ ਲੱਗਾ ਕਿ ਬੇਗਮਾਂ ਪਾਸ ਭਾਰੀ ਧਨ-ਦੌਲਤ ਹੈ ਤਾਂ ਉਨ੍ਹਾਂ ਨੇ ਕਾਫਲੇ ਨੂੰ ਲੁੱਟਣ ਲਈ ਉਸ 'ਤੇ ਹਮਲਾ ਕਰ ਦਿੱਤਾ। ਉਸ ਸਮੇਂ ਬਾਬਾ ਆਲੀ ਸਿੰਘ ਦਾ ਜਥਾ ਵੀ ਘੋੜੇ ਵੇਚਣ ਲਈ ਇਸ ਇਲਾਕੇ ਵਿਚ ਆਇਆ ਹੋਇਆ ਸੀ ਅਤੇ ਇਸ ਨੇ ਕੁਝ ਦੂਰੀ 'ਤੇ ਹੀ ਪੜਾਅ ਕੀਤਾ ਹੋਇਆ ਸੀ। ਜਦੋਂ ਸ਼ਾਹੀ ਪਹਿਰੇਦਾਰਾਂ ਦਾ ਧਾੜਵੀਆਂ ਅੱਗੇ ਕੋਈ ਵੱਸ ਨਾ ਚੱਲਿਆ ਤਾਂ ਬੇਗਮਾਂ ਦੌੜ ਕੇ ਬਾਬਾ ਆਲੀ ਸਿੰਘ ਦੇ ਜਥੇ ਪਾਸ ਆ ਗਈਆਂ ਅਤੇ ਰੱਖਿਆ ਕਰਨ ਲਈ ਬੇਨਤੀ ਕਰਨ ਲੱਗੀਆਂ। ਗੁਰੂ ਜੀ ਵੱਲੋਂ ਪ੍ਰਾਪਤ ਇਸਤਰੀ ਰੱਖਿਆ ਦੇ ਅਸੂਲ ਨੂੰ ਸਾਹਮਣੇ ਰੱਖਦੇ ਹੋਏ ਉਹ ਧਾੜਵੀਆਂ 'ਤੇ ਟੁੱਟ ਪਏ। ਧਾੜਵੀ ਆਪਣੀਆਂ ਜਾਨਾਂ ਬਚਾ ਕੇ ਭਜ ਗਏ। ਬੇਗਮਾਂ ਨੇ ਇਸ ਉਪਕਾਰ ਬਦਲੇ ਸਿੰਘਾਂ ਦਾ ਹਾਰਦਿਕ ਧੰਨਵਾਦ ਕੀਤਾ।

ਜਦੋਂ ਵਜ਼ੀਰ ਖਾਨ ਹੱਜ ਤੋਂ ਵਾਪਿਸ ਆ ਗਿਆ ਤਾਂ ਸਮਾਂ ਬਦਲ ਚੁੱਕਾ ਸੀ। ਔਰੰਗਜ਼ੇਬ ਦੀ ਮੌਤ ਹੋ ਚੁੱਕੀ ਸੀ। ਇਕ ਦਿਨ ਬੇਗਮਾਂ ਨੇ ਬਾਬਾ ਆਲੀ ਸਿੰਘ ਤੇ ਬਾਬਾ ਮਾਲੀ ਸਿੰਘ ਦੇ ਜਥੇ ਵੱਲੋਂ ਭੀੜ ਸਮੇਂ ਕੀਤੀ ਗਈ ਸਹਾਇਤਾ ਸੰਬੰਧੀ ਉਸ ਨੂੰ ਦੱਸਿਆ। ਵਜ਼ੀਰ ਖਾਨ ਇਨ੍ਹਾਂ ਦੀ ਬਹਾਦਰੀ ਸੁਣ ਕੇ ਬੜਾ ਪ੍ਰਸੰਨ ਹੋਇਆ ਅਤੇ ਉਸ ਨੇ ਸਿੰਘਾਂ ਨੂੰ ਦੀਵਾਨ ਟੋਡਰ ਮੱਲ ਨਾਲ ਸਲਾਹ ਕਰਕੇ ਜਗੀਰ ਦਿੱਤੀ ਅਤੇ ਉਨ੍ਹਾਂ ਨਾਲ ਸੁਲ੍ਹਾ ਕਰਕੇ ਆਪਣੇ ਪਾਸ ਰੱਖ ਲਿਆ। ਨਵਾਬ ਨੇ ਹਰ ਇਕ ਘੋੜ ਸਵਾਰ ਨੂੰ ਇਕ ਮੋਹਰ ਰੋਜ਼ਾਨਾ ਅਤੇ ਪੈਦਲ ਨੂੰ ਇਕ ਟਕਾ ਰੋਜ਼ਾਨਾ ਦੇਣਾ ਵੀ ਕੀਤਾ। ਵਜ਼ੀਰ ਖਾਨ ਨੇ ਇਹ ਵੀ ਹੁਕਮ ਕੀਤਾ ਕਿ ਨਵਾਬ ਦੇ ਦਰਬਾਰ ਵਿਚ ਇਨ੍ਹਾਂ ਸਭਨਾਂ ਨੂੰ ਦਰਬਾਰੀਆਂ ਦਾ ਸਥਾਨ ਦਿੱਤਾ ਜਾਵੇ ਤਾਂ ਕਿ ਬਾਦਸ਼ਾਹ ਨੂੰ ਇਹ ਭੁਲੇਖਾ ਪਾਇਆ ਜਾ ਸਕੇ ਕਿ ਉਨ੍ਹਾਂ ਦਾ ਸਿੱਖਾਂ ਪ੍ਰਤੀ ਵਤੀਰਾ ਬਹੁਤ ਚੰਗਾ ਹੈ। ਇਸ ਘਟਨਾ ਤੋਂ ਬਾਅਦ ਬਾਬਾ ਆਲੀ ਸਿੰਘ-ਬਾਬਾ ਮਾਲੀ ਸਿੰਘ ਦਾ ਜਥਾ ਸਿੱਖਾਂ ਦੇ ਨਾਲ-ਨਾਲ ਮੁਗਲਾਂ ਵਿਚ ਵੀ ਸਤਿਕਾਰਿਆ ਜਾਣ ਲੱਗ ਪਿਆ।

ਬਾਬਾ ਬੰਦਾ ਸਿੰਘ ਬਹਾਦਰ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਆਦੇਸ਼ ਨਾਲ ਪੰਜਾਬ ਵਿੱਚੋਂ ਜ਼ਾਲਮਾਂ ਦੀ ਜੜ੍ਹ ਪੁੱਟਣ ਲਈ ਪਧਾਰਿਆ ਜਿਸ ਦੀਆਂ ਖਬਰਾਂ ਵਜ਼ੀਰ ਖਾਨ ਨੂੰ ਵੀ ਮਿਲ ਰਹੀਆਂ ਸਨ। ਇਕ ਦਿਨ ਭਰੇ ਦਰਬਾਰ ਵਿਚ ਵਜ਼ੀਰ ਖਾਨ ਨੇ ਗੁੱਸੇ

ਵਿਚ ਬਾਬਾ ਆਲੀ ਸਿੰਘ ਅਤੇ ਬਾਬਾ ਮਾਲੀ ਸਿੰਘ ਨੂੰ ਤਾਹਨਾ ਮਾਰਿਆ ਕਿ "ਤੁਹਾਡੇ ਗੁਰੂ ਦਾ ਇਕ ਹੋਰ ਬੰਦਾ ਆ ਗਿਆ ਹੈ। ਉਸ ਨੂੰ ਪਤਾ ਨਹੀਂ ਕਿ ਵਜ਼ੀਰ ਖਾਨ ਨਾਲ ਪੰਗਾ ਲੈਣ ਦਾ ਹਸ਼ਰ ਕੀ ਹੁੰਦਾ ਹੈ। ਮੈਂ ਤਾਂ ਗੁਰੂ ਦੇ ਸ਼ੀਰਖੋਰ ਪੁੱਤਰਾਂ ਨੂੰ ਨਹੀਂ ਬਖਸ਼ਿਆ। ਮੈਂ ਤੇ ਨਵਾਬ ਮਲੇਰਕੋਟਲਾ ਵਰਗੇ ਦੀ ਵੀ ਨਹੀਂ ਸੀ ਸੁਣੀ। ਨਾਲੇ ਤੁਹਾਡੇ ਗੁਰੂ ਨੂੰ ਮੇਰੇ ਭੇਜੇ ਬੰਦਿਆਂ ਨੇ ਦੱਖਣ ਵਿਚ ਪਾਰ ਬੁਲਾ ਦਿੱਤਾ ਹੈ। ਇਹ ਬੰਦਾ ਮੇਰੇ ਅੱਗੇ ਕੀ ਚੀਜ਼ ਹੈ! ਇੰਨਾ ਜ਼ਰੂਰ ਕਹਿੰਨਾਂ ਕਿ ਤੁਸੀਂ ਜਾਓ ਤੇ ਇਹਨੂੰ ਪ੍ਰੇਰ ਕੇ ਸਰਹਿੰਦ ਵੱਲ ਲੈ ਕੇ ਆਓ ਤਾਂ ਜੋ ਮੈਂ ਇਸ ਨੂੰ ਦੋਜ਼ਖ ਭੇਜ ਕੇ ਸੀਨੇ ਦੀ ਅੱਗ ਠੰਡੀ ਕਰ ਲਵਾਂ।" ਬਾਬਾ ਆਲੀ ਸਿੰਘ ਤੇ ਬਾਬਾ ਮਾਲੀ ਸਿੰਘ ਨੂੰ ਇਸ ਤਰ੍ਹਾਂ ਦਾ ਚੋਭਵਾਂ ਵਿਅੰਗ ਚੰਗਾ ਨਹੀਂ ਲੱਗਾ। ਉਨ੍ਹਾਂ ਨੇ ਸੂਬਾ ਸਰਹਿੰਦ ਨੂੰ ਖੁਦਾ ਤੋਂ ਡਰਨ ਲਈ ਕਿਹਾ ਤੇ ਮਜ਼ਲੂਮਾਂ 'ਤੇ ਤਸ਼ੱਦਦ ਨਾ ਕਰਨ ਦੀ ਸਲਾਹ ਦਿੱਤੀ। ਵਜ਼ੀਰ ਖਾਨ ਹਉਮੈ ਵੱਸ ਇਹ ਬਰਦਾਸ਼ਤ ਨਾ ਕਰ ਸਕਿਆ ਅਤੇ ਉਸ ਨੇ ਆਪਣੇ ਅਹਿਲਕਾਰਾਂ ਨੂੰ ਹੁਕਮ ਕੀਤਾ ਕਿ ਬਾਬਾ ਆਲੀ ਸਿੰਘ ਅਤੇ ਬਾਬਾ ਮਾਲੀ ਸਿੰਘ ਨੂੰ ਜੇਲ੍ਹ ਵਿਚ ਬੰਦ ਕਰ ਦਿੱਤਾ ਜਾਵੇ। ਸਿਪਾਹੀਆਂ ਨੇ ਉਨ੍ਹਾਂ ਨੂੰ ਫੜ ਕੇ ਸਰਹਿੰਦ ਦੀ ਜੇਲ੍ਹ ਦੇ ਤਹਿਖ਼ਾਨੇ ਵਿਚ ਬੰਦ ਕਰ ਦਿੱਤਾ। ਇਸ ਘਟਨਾ ਬਾਰੇ ਭਾਈ ਰਤਨ ਸਿੰਘ (ਭੰਗੂ) 'ਸ੍ਰੀ ਗੁਰ ਪੰਥ ਪ੍ਰਕਾਸ਼' ਵਿਚ ਲਿਖਦੇ ਹਨ:

*ਸ੍ਰਿਹੰਦ ਢਿਗ ਇਕ ਸਲੌਦੀ ਗ੍ਰਾਮ। ਹੁਤੇ ਉਹਾਂ ਸਿੰਘਨ ਕੇ ਧਾਮ।*
*ਤਿਨ ਮੈਂ ਇਕ ਆਲੀ ਸਿੰਘ ਨਾਮ। ਚਾਕ੍ਰੀ ਕਰਤ ਵਜ਼ੀਰੇ ਧਾਮ।*
*ਨਬਾਬ ਸ੍ਰਿਹੰਦੀ ਉਸੇ ਬੁਲਾਯੋ। ਸੱਦ ਪੁਛਯੋ ਤੁਮ ਗੁਰ ਔਰ ਆਯੋ।*
*ਤੁਮਕੋ ਚਾਹੀਅਤ ਉਸ ਪਹਿ ਜਾਓ। ਉਸਕੋ ਤੁਮ ਈਹਾਂ ਲੈ ਆਓ।*
*ਈਹਾਂ ਆਇ ਦੇਊਂ ਅਲਖ ਮਿਟਾਇ। ਰਲੈ ਪੁਤ੍ਰਨ ਗੁਰ ਸ਼ਿਤਾਬੀ ਜਾਇ।*
*ਸਿੰਘਨ ਕਹੀ ਜਿ ਹੁਇ ਗੁਰ ਪੂਰਾ। ਤੌ ਆਪੈ ਆਉਗੁ ਕਯਾ ਤੁਮੈਂ ਜ਼ਰੂਰਾ।*
*ਫਿਰ ਉਨ ਕਹਯੋ ਤੁਮ ਕੈਦੈ ਪਾਵੈਂ। ਤਬ ਛੋਡੈਂ ਜਬ ਹਮੈਂ ਦਿਖਾਵੈ।*
*ਨਹੀ ਆਵੈ ਮੈਂ ਤੁਮ ਦੇਉਗੁ ਮਾਰ। ਬੇੜੀ ਪਾਈ ਇਤੈ ਕਰਾਰ।*

ਬਾਬਾ ਆਲੀ ਸਿੰਘ ਅਤੇ ਬਾਬਾ ਮਾਲੀ ਸਿੰਘ ਆਪਣੇ ਨੇਕ ਸੁਭਾਅ ਕਾਰਨ ਅਹੁਦੇਦਾਰਾਂ ਵਿਚ ਚੰਗੇ ਸਤਿਕਾਰੇ ਜਾਂਦੇ ਸਨ। ਸਰਹਿੰਦ ਦੀ ਕੈਦ ਵਿਚ ਕੈਦੀਆਂ ਦਾ ਲੰਗਰ ਤਿਆਰ ਕਰਨ ਲਈ ਦਾਉਦਪੁਰ ਪਿੰਡ ਦਾ ਇਕ ਵਿਅਕਤੀ ਨੌਕਰੀ ਕਰਦਾ ਸੀ ਜਿਸ ਦੇ ਨਾਨਕੇ ਸਲੌਦੀ ਪਿੰਡ ਵਿਚ ਸਨ। ਸੋ ਬਾਬਾ ਆਲੀ ਸਿੰਘ ਬਾਬਾ ਮਾਲੀ ਸਿੰਘ ਉਸ ਰਾਹੀਂ ਰਾਤ ਨੂੰ ਪਹਿਰੇਦਾਰਾਂ ਨੂੰ ਕੁਝ ਰੁਪਈਏ ਰਿਸ਼ਵਤ ਦੇ ਕੇ ਜੇਲ੍ਹ ਵਿੱਚੋਂ ਨਿਕਲ ਗਏ।

ਬਾਬਾ ਆਲੀ ਸਿੰਘ ਆਪਣੇ ਸਾਥੀਆਂ ਸਮੇਤ ਰਾਤੋ-ਰਾਤ ਆਪਣੇ ਪਿੰਡ ਸਲੌਦੀ ਪਹੁੰਚ ਗਏ। ਉਨ੍ਹਾਂ ਨੇ ਪਿੰਡ ਜਾ ਕੇ ਪਿੰਡ ਦੇ ਲੋਕਾਂ ਨੂੰ ਇਕੱਠੇ ਕਰਕੇ ਸਾਰੀ ਘਟਨਾ ਦੱਸੀ ਅਤੇ ਆਪਣੇ ਅੱਗੇ ਦੀ ਯੋਜਨਾ ਬਾਰੇ ਵੀ ਦੱਸਿਆ। ਪਿੰਡ ਦੇ ਕੁਝ ਹੋਰ ਬੰਦੇ ਵੀ ਉਨ੍ਹਾਂ

ਦੇ ਵਿਚਾਰਾਂ ਨਾਲ ਸਹਿਮਤ ਹੋ ਗਏ ਅਤੇ ਉਨ੍ਹਾਂ ਪਾਸ ਛੋਟੀ ਜਿਹੀ ਸੈਨਾ ਬਣ ਗਈ। ਹੁਣ ਉਹ ਕਾਫਲੇ ਦੇ ਰੂਪ ਵਿਚ ਕੁਝ ਪੈਦਲ ਅਤੇ ਕੁਝ ਘੋੜਿਆਂ 'ਤੇ ਸਵਾਰ ਹੋ ਕੇ ਬਾਬਾ ਬੰਦਾ ਸਿੰਘ ਬਹਾਦਰ ਨੂੰ ਮਿਲਣ ਲਈ ਚੱਲ ਪਏ। ਜਦੋਂ ਇਨ੍ਹਾਂ ਦਾ ਕਾਫਲਾ ਕੈਥਲ ਨੇੜੇ ਭੂਨਾ ਪਿੰਡ ਦੇ ਬਾਹਰ ਪਹੁੰਚਿਆ ਤਾਂ ਉੱਥੇ ੨੦ ਕੁ ਤੁਰਕਾਂ ਦਾ ਜਥਾ ਉਨ੍ਹਾਂ ਦੀ ਨਜ਼ਰੀਂ ਪਿਆ। ਉਸ ਨੂੰ ਦੇਖ ਸਿੰਘਾਂ ਦੇ ਜਥੇ ਨੇ ਉਨ੍ਹਾਂ ਤੋਂ ਲੁਕਣ ਲਈ ਇਕ ਥੇਹ ਵਿਚ ਪਨਾਹ ਲੈ ਲਈ। ਪਰ ਤੁਰਕਾਂ ਨੂੰ ਉਨ੍ਹਾਂ ਦੀ ਸੂਹ ਲੱਗ ਚੁੱਕੀ ਸੀ ਅਤੇ ਉਹ ਉਨ੍ਹਾਂ 'ਤੇ ਝਪਟ ਪਏ। ਸਿੰਘਾਂ ਨੇ ਬੜੀ ਬਹਾਦਰੀ ਨਾਲ ਉਨ੍ਹਾਂ ਦਾ ਮੁਕਾਬਲਾ ਕੀਤਾ ਅਤੇ ਉਨ੍ਹਾਂ ਤੋਂ ਕੁਝ ਘੋੜੀਆਂ ਅਤੇ ਹਥਿਆਰ ਖੋਹ ਲਏ। ਤੁਰਕ ਕੋਈ ਵਾਹ ਨਾ ਚੱਲਦੀ ਦੇਖ ਕੇ ਉੱਥੋਂ ਤਿੱਤਰ ਹੋ ਗਏ। ਸਿੰਘਾਂ ਦਾ ਇਹ ਕਾਫਲਾ ਬਾਬਾ ਬੰਦਾ ਸਿੰਘ ਬਹਾਦਰ ਨੂੰ ਖਰਖੋਦੇ ਨੇੜੇ ਸਿਹਰੀ ਖੰਡੇ ਪਿੰਡ ਜਾ ਮਿਲਿਆ ਅਤੇ ਖਾਲਸਾ ਦਲ ਨਾਲ ਜਾ ਸ਼ਾਮਿਲ ਹੋਇਆ। ਇੱਥੇ ਕੁਝ ਹੀ ਦਿਨਾਂ ਵਿਚ ਪੰਜ ਸੌ ਦੇ ਕਰੀਬ ਸਿੰਘ ਬਾਬਾ ਬੰਦਾ ਸਿੰਘ ਬਹਾਦਰ ਪਾਸ ਇਕੱਠੇ ਹੋ ਗਏ। ਭਾਈ ਰਤਨ ਸਿੰਘ (ਭੰਗੂ) ਇਸ ਦਾ ਵਰਣਨ 'ਸ੍ਰੀ ਗੁਰ ਪੰਥ ਪ੍ਰਕਾਸ਼' ਵਿਚ ਕਰਦੇ ਹੋਏ ਲਿਖਦੇ ਹਨ ਕਿ:

*ਦਸਹੂੰ ਭੁਜੰਗੀ ਥੇ ਤੁਰੇ ਆਲੀ ਮਾਲੀ ਸਿੰਘ ਸਾਥ।*
*ਜਾਇ ਦੂਰਉਂ ਬੰਦੈ ਦੇਖ ਕੈ ਧਰਯੋ ਮਾਥ ਪਰ ਹਾਥ॥*
*ਵਾਹਿਗੁਰੂ ਕੀ ਫਤ੍ਹੇ ਬੁਲਾਈ, ਅਕਾਲ ਅਕਾਲ ਕੀ ਵਾਜ ਸੁਣਾਈ।*
*ਅਗੈ ਬੰਦੈ ਯੋ ਬਚਨ ਸੁਣਾਏ, ਚਾਹਤ ਅਪਨੇ ਨਾਮ ਬਤਾਏ॥*
*ਆਲੀ ਮਾਲੀ ਸਿੰਘ ਭਸੌੜੀਏ ਆਏ, ਕਰਾਮਾਤ ਘਰੋਂ ਢੂੰਢਤ ਧਾਏ।*
*ਕਰਾਮਾਤ ਉਸ ਸਤਿਗੁਰ ਮਾਹੀ, ਭੇਜਣ ਵਾਰੋ ਲਾਜ ਰਖਾਹੀਂ॥*
*ਯੋ ਕਹਿ ਉਨ ਕੋ ਨਾਮ ਸੁਨਾਯੋ, ਤੌ ਉਨ ਮਨ ਠੀਕ ਪ੍ਰਤਯਾਯੋ।*
*ਮਾਲੀ ਆਲੀ ਸਿੰਘ ਬੰਦੈ ਕਹੀ, ਉਨ ਮੈ ਤੁਮ ਮੈਂ ਭੇਦੋ ਨਹੀਂ॥*
*ਅਬਹ ਕਾਹੇ ਕੋ ਦੇਰ ਲਗਾਈ, ਕਰੋ ਕਾਰ ਕਰਨ ਆਇ ਜਾਹੀ।*
*ਫਿਰ ਬੰਦੋ ਨ ਉਨ ਸੋਂ ਕਹੀ, ਸਿੰਘ ਆਵਤ ਹੈਂ ਮਿਲਨੇ ਕਈ॥*
*ਉਨ ਕੌ ਚਹਿਯੈ ਸੰਗ ਰਲਾਏਂ, ਇਸ ਕਰਿਕੈ ਹਮ ਦੇਰ ਲਗਾਏਂ।*
*ਜਿਨ ਪੈ ਅਗੇ ਚਿਠੈ ਥੇ ਗਏ, ਸੋ ਅਬ ਆਵਤ ਦੂਰੋਂ ਧਏ॥*

ਬਾਬਾ ਆਲੀ ਸਿੰਘ ਤੇ ਬਾਬਾ ਮਾਲੀ ਸਿੰਘ ਦੇ ਜਥੇ ਤੋਂ ਇਲਾਵਾ ਭਾਈ ਰੂਪੇ ਦੇ ਭਾਈ ਧਰਮ ਸਿੰਘ ਅਤੇ ਭਾਈ ਕਰਮ ਸਿੰਘ, ਭਾਈ ਬਹਿਲੋ, ਭਾਈ ਭਗਤੂ ਕਾ, ਭਾਈ ਫਤਹਿ ਸਿੰਘ, ਚੌਧਰੀ ਰਾਮ ਸਿੰਘ ਤੇ ਭਾਈ ਤ੍ਰਿਲੋਕ ਸਿੰਘ ਦੀ ਪੰਜ ਸੌ ਦੀ ਫ਼ੌਜ ਅਤੇ ਮਾਲਵੇ ਦੇ ਬਹੁਤ ਸਾਰੇ ਸਿੱਖ ਪਰਵਾਰਾਂ ਦੇ ਬਹੁਤ ਸਾਰੇ ਜਵਾਨ ਆਪਣੇ ਘੋੜਿਆਂ ਅਤੇ ਹਥਿਆਰਾਂ ਨਾਲ ਲੈਸ ਹੋ ਕੇ ਬਾਬਾ ਬੰਦਾ ਸਿੰਘ ਬਹਾਦਰ ਦੇ ਕੈਂਪ ਵਿਚ ਪਹੁੰਚ ਗਏ ਸਨ। ਕੁਝ ਹੀ ਹਫਤਿਆਂ ਵਿਚ ਇਨ੍ਹਾਂ ਦੀ ਗਿਣਤੀ ਚਾਰ ਹਜ਼ਾਰ ਤਕ ਪਹੁੰਚ ਗਈ। ਇੱਥੇ

ਬੈਠ ਕੇ ਹੀ ਬਾਬਾ ਬੰਦਾ ਸਿੰਘ ਬਹਾਦਰ ਨੇ ਆਪਣੀਆਂ ਅਗਲੀਆਂ ਮੁਹਿੰਮਾਂ ਲਈ ਨੀਤੀ ਤਿਆਰ ਕੀਤੀ।

ਬਾਬਾ ਆਲੀ ਸਿੰਘ ਤੇ ਬਾਬਾ ਮਾਲੀ ਸਿੰਘ ਦੇ ਜਥੇ ਦਾ ਬਾਬਾ ਬੰਦਾ ਸਿੰਘ ਬਹਾਦਰ ਦੇ ਨਾਲ ਜਾ ਮਿਲਣਾ ਬਾਬਾ ਬੰਦਾ ਸਿੰਘ ਬਾਹਦਰ ਲਈ ਬਹੁਤ ਲਾਹੇਵੰਦ ਸੀ ਕਿਉਂਕਿ ਇਹ ਯੋਧੇ ਉਸ ਇਲਾਕੇ ਦੇ ਵਸਨੀਕ ਸਨ ਜਿੱਥੇ ਵਜ਼ੀਰ ਖਾਨ ਅਤਿ ਦਾ ਜ਼ੁਲਮ ਕਮਾ ਰਿਹਾ ਸੀ ਅਤੇ ਇਹ ਯੋਧੇ ਉਸ ਦੇ ਹਰ ਰਾਜ਼ ਦੇ ਵਾਕਫ ਸਨ। ਇਨ੍ਹਾਂ ਸਿੰਘਾਂ ਨੇ ਹੀ ਬਾਬਾ ਬੰਦਾ ਸਿੰਘ ਬਹਾਦਰ ਨੂੰ ਜੰਗੀ ਨੁਕਤਾ- ਨਿਗਾਹ ਤੋਂ ਪਹਿਲਾਂ ਸਰਹਿੰਦ ਦੇ ਆਲੇ-ਦੁਆਲੇ ਦੇ ਉਨ੍ਹਾਂ ਅਹਿਲਕਾਰਾਂ ਨੂੰ ਖਤਮ ਕਰਨ ਦੀ ਸਲਾਹ ਦਿੱਤੀ ਜੋ ਸੂਬਾ ਸਰਹਿੰਦ ਵਜ਼ੀਰ ਖਾਨ ਦੇ ਹਰ ਪਾਪ ਵਿਚ ਭਾਈਵਾਲ ਸਨ। ਇਨ੍ਹਾਂ ਨੂੰ ਖਤਮ ਕਰਨਾ ਸੌਖਾ ਸੀ ਅਤੇ ਇਨ੍ਹਾਂ ਦੇ ਖਤਮ ਹੋਣ ਨਾਲ ਵਜ਼ੀਰ ਖਾਨ ਦੀ ਤਾਕਤ ਘੱਟ ਹੁੰਦੀ ਸੀ।

ਗਿਆਨੀ ਗਿਆਨ ਸਿੰਘ ਅਨੁਸਾਰ ਜਥੇ ਦਾ ਪਹਿਲਾ ਨਿਸ਼ਾਨਾ ਕੁਰਮਾਨਾ ਨਗਰ ਬਣਿਆ ਤੇ ਫੇਰ ਟੁਹਾਣਾ ਸ਼ਹਿਰ ਉੱਤੇ ਹਮਲਾ ਕੀਤਾ ਗਿਆ ਜਿੱਥੇ ਵਜ਼ੀਰ ਖਾਨ ਦੇ ਨਜ਼ਦੀਕੀ ਰਿਸ਼ਤੇਦਾਰ ਰਹਿੰਦੇ ਸਨ। ਇਸ ਤੋਂ ਬਾਅਦ ਉਸ ਨੇ ਸੋਨੀਪਤ 'ਤੇ ਕਬਜ਼ਾ ਕੀਤਾ। ਸੋਨੀਪਤ ਸ਼ਹਿਰ ਦਾ ਫ਼ੌਜਦਾਰ ਬਹੁਤ ਡਰ ਗਿਆ। ਲੜਾਈ ਵਿਚ ਖਾਲਸਾ ਫ਼ੌਜ ਨੇ ਦੁਸ਼ਮਣ ਫ਼ੌਜ ਦੇ ਛੱਕੇ ਛੁਡਾ ਦਿੱਤੇ ਅਤੇ ਸੋਨੀਪਤ ਸ਼ਹਿਰ 'ਤੇ ਜਿੱਤ ਪ੍ਰਾਪਤ ਕੀਤੀ। ਸੋਨੀਪਤ ਤੋਂ ਬਾਬਾ ਬੰਦਾ ਸਿੰਘ ਬਹਾਦਰ ਨੇ ਸਮਾਣੇ ਵੱਲ ਨੂੰ ਰੁਖ਼ ਕੀਤਾ। ਰਸਤੇ ਵਿਚ ਉਸ ਨੂੰ ਖ਼ਬਰ ਮਿਲੀ ਕਿ ਕੁਝ ਸਿਪਾਹੀ ਸਰਕਾਰੀ ਮਾਮਲੇ ਦੀ ਰਕਮ ਇਕੱਠੀ ਕਰਕੇ ਭੂਨਾ ਪਿੰਡ 'ਚ ਠਹਿਰੇ ਹੋਏ ਹਨ। ਬਾਬਾ ਬੰਦਾ ਸਿੰਘ ਬਹਾਦਰ ਨੂੰ ਇਸ ਸਮੇਂ ਮਾਇਆ ਦੀ ਬਹੁਤ ਜ਼ਰੂਰਤ ਸੀ ਉਸ ਨੇ ਇਸ ਨੂੰ ਰੱਬੀ-ਸਹਾਇਤਾ ਸਮਝਦੇ ਹੋਏ ਸਾਰੀ ਰਕਮ ਨੂੰ ਆਪਣੇ ਕਬਜ਼ੇ ਵਿਚ ਲੈ ਲਿਆ। ਉਨ੍ਹਾਂ ਦਿਨਾਂ ਵਿਚ ਕੈਥਲ ਸ਼ਹਿਰ, ਸੁਨਾਮ, ਹਿਸਾਰ, ਅਤੇ ਸ਼ਾਹਬਾਦ ਆਦਿ ਨਗਰ ਦੇ ਆਮਲ ਦਾ ਸਦਰ ਮੁਕਾਮ ਸੀ ਅਤੇ ਉਹ ਇੱਥੇ ਹੀ ਨਿਵਾਸ ਕਰਿਆ ਕਰਦਾ ਸੀ ਜਿਸ ਦਾ ਮੁੱਖ ਕੰਮ ਇਲਾਕੇ 'ਚੋਂ ਮਾਮਲਾ ਇਕੱਠਾ ਕਰਕੇ ਦਿੱਲੀ ਦੇ ਸ਼ਾਹੀ ਖਜ਼ਾਨੇ ਵਿਚ ਪਹੁੰਚਾਉਣਾ ਹੁੰਦਾ ਸੀ। ਜਦੋਂ ਸਿੰਘਾਂ ਵੱਲੋਂ ਖਜ਼ਾਨਾ ਲੁੱਟੇ ਜਾਣ ਦੀ ਖ਼ਬਰ ਹਾਕਮਾਂ ਤਕ ਪਹੁੰਚੀ ਤਾਂ ਕੈਥਲ ਦਾ ਆਮਿਲ ਫ਼ੌਜ ਲੈ ਕੇ, ਬਾਬਾ ਬੰਦਾ ਸਿੰਘ ਬਹਾਦਰ ਦਾ ਮੁਕਬਲਾ ਕਰਨ ਲਈ ਆ ਚੜ੍ਹਿਆ। ਬਾਬਾ ਬੰਦਾ ਸਿੰਘ ਬਹਾਦਰ ਦੀ ਫੌਜ ਦੀਆਂ ਸ਼ਾਹੀ ਸੈਨਾ ਨਾਲ ਕਈ ਥਾਈਂ ਝੜਪਾਂ ਹੋਈਆਂ ਅਤੇ ਇਸ ਛਾਪਾਮਾਰ ਲੜਾਈ ਵਿਚ ਸ਼ਾਹੀ ਸੈਨਾ ਦੀ ਲੱਕ-ਤੋੜਵੀਂ ਹਾਰ ਹੋਈ ਅਤੇ ਆਮਿਲ ਨੇ ਆਪਣੇ ਸਾਰੇ ਘੋੜੇ ਬਾਬਾ ਬੰਦਾ ਸਿੰਘ ਬਹਾਦਰ ਨੂੰ ਭੇਟ ਕਰਕੇ ਆਪਣੀ ਜਾਨ ਬਚਾਈ। ਇਸ ਜੰਗ ਵਿਚ ਸਿੰਘਾਂ ਦੇ ਹੱਥ ਸ਼ਾਹੀ ਖ਼ਜ਼ਾਨੇ ਸਮੇਤ ਬਹੁਤ ਸਾਰਾ ਅਸਲਾ ਬਾਰੂਦ ਅਤੇ ਘੋੜੇ ਵੀ ਆ ਗਏ।

ਪੰਜਾਬ ਵਿਚ ਪੁੱਜਦਿਆਂ ਹੀ ਸਿੱਖ ਦੂਰੋਂ-ਨੇੜਿਓਂ ਬਾਬਾ ਬੰਦਾ ਸਿੰਘ ਬਹਾਦਰ ਦੀ ਕਮਾਨ ਹੇਠ ਇਕੱਠੇ ਹੋਣੇ ਸ਼ੁਰੂ ਹੋ ਗਏ। ਥੋੜ੍ਹੇ ਹੀ ਸਮੇਂ ਵਿਚ ਪੰਜਾਬ ਦੀ ਸਾਰੀ ਸਿੱਖ ਅਤੇ ਕਿਸਾਨ ਵੱਸੋਂ ਨੇ ਜ਼ਾਲਮਾਂ ਪਾਸੋਂ ਬਦਲਾ ਲੈਣ ਲਈ ਬਗਾਵਤ ਕਰ ਦਿੱਤੀ। ਬਾਬਾ ਬੰਦਾ ਸਿੰਘ ਬਹਾਦਰ ਆਪਣੇ ਜਥੇ ਸਮੇਤ ਸਮਾਣਾ ਨਗਰ ਨੇੜੇ ਪਹੁੰਚ ਗਿਆ ਸੀ। ਦਿੱਲੀ ਦੇ ਚਾਂਦਨੀ ਚੌਂਕ ਵਿਚ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੂੰ ਸ਼ਹੀਦ ਕਰਨ ਵਾਲਾ ਜਲਾਦ ਜਲਾਲੂਦੀਨ ਵੀ ਇਸੇ ਸ਼ਹਿਰ ਸਮਾਣੇ ਦਾ ਸੀ। ਅਲੀ ਹੁਸੈਨ ਜਿਸ ਨੇ ਸ੍ਰੀ ਅਨੰਦਪੁਰ ਸਾਹਿਬ ਵਿਖੇ ਕੁਰਾਨ ਦੀਆਂ ਕਸਮਾਂ ਖਾ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ ਝੂਠੇ ਵਾਅਦੇ ਕਰਕੇ ਸ੍ਰੀ ਅਨੰਦਗੜ੍ਹ ਦਾ ਕਿਲ੍ਹਾ ਖਾਲੀ ਕਰਵਾਇਆ ਸੀ ਉਹ ਵੀ ਇਸੇ ਸਮਾਣੇ ਸ਼ਹਿਰ ਦਾ ਸੀ। ਸਰਹਿੰਦ ਸ਼ਹਿਰ ਵਿਖੇ ਛੋਟੇ ਸਾਹਿਬਜ਼ਾਦਿਆਂ ਨੂੰ ਸ਼ਹੀਦ ਕਰਨ ਵਾਲੇ ਜਲਾਦ ਸਾਸ਼ਲ ਬੇਗ ਤੇ ਬਾਸ਼ਲ ਬੇਗ ਵੀ ਇਸੇ ਸ਼ਹਿਰ ਦੇ ਰਹਿਣ ਵਾਲੇ ਸਨ। ਸਮੇਂ ਦੀ ਮਾਰ ਨਾਲ ਵਿਦਵਾਨਾਂ ਦੇ ਸ਼ਹਿਰ ਵਜੋਂ ਜਾਣਿਆ ਜਾਣ ਵਾਲਾ ਸ਼ਹਿਰ ਜਲਾਦਾਂ ਦੇ ਸ਼ਹਿਰ ਵਜੋਂ ਜਾਣਿਆ ਜਾਣ ਲੱਗ ਪਿਆ। ਇਸੇ ਕਾਰਨ ਕਰਕੇ ਖਾਲਸੇ ਨੇ ਸਿੱਖ ਜਰਨੈਲ ਬਾਬਾ ਬੰਦਾ ਸਿੰਘ ਬਹਾਦਰ ਦੀ ਕਮਾਨ ਹੇਠ ੧੭੦੯ ਈ: ਵਿਚ ਸਿੰਘਾਂ ਨੇ ਸ਼ਹਿਰ 'ਤੇ ਹੱਲਾ ਬੋਲ ਦਿੱਤਾ। ਇੱਥੋਂ ਦੇ ੨੨ ਜ਼ਾਲਮ ਘਰਾਣੇ ਹਮੇਸ਼ਾਂ ਲਈ ਖ਼ਤਮ ਹੋ ਗਏ। ਸਿੰਘਾਂ ਨੇ ਸਮਾਣੇ ਦੀ ਇੱਟ ਨਾਲ ਇੱਟ ਖੜਕਾ ਕੇ ਇਸ ਨੂੰ ਖੰਡਰ ਦੇ ਰੂਪ ਵਿਚ ਬਦਲ ਦਿੱਤਾ। ਪੁਰਾਣੇ ਨਗਰ ਦੇ ਖੰਡਰ ਹੁਣ ਤਕ ਆਪਣੀ ਹੋਈ ਤਬਾਹੀ ਦੀ ਗਵਾਹੀ ਭਰਦੇ ਹਨ।

ਸਮਾਣੇ ਦੇ ਨੇੜੇ ਹੀ ਪਿੰਡ ਦਮਲਾ ਉਨ੍ਹਾਂ ਪਠਾਣਾਂ ਦਾ ਪਿੰਡ ਸੀ ਜੋ ਪਾਉਂਟਾ ਸਾਹਿਬ ਵਿਖੇ ਪੀਰ ਬੁੱਧੂ ਸ਼ਾਹ ਨਾਲ ਝੂਠ ਬੋਲ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਫ਼ੌਜ ਵਿਚ ਭਰਤੀ ਹੋ ਗਏ ਸਨ। ਇਹ ਪਠਾਣ ਭੰਗਾਣੀ ਦੇ ਯੁੱਧ ਸਮੇਂ ਗੁਰੂ ਜੀ ਨੂੰ ਧੋਖਾ ਦੇ ਕੇ ਦੁਸ਼ਮਣ ਸੈਨਾ ਨਾਲ ਜਾ ਰਲੇ ਸਨ। ਸਿੰਘਾਂ ਨੇ ਦਮਲਾ ਪਿੰਡ 'ਤੇ ਹਮਲਾ ਕਰਕੇ ਇਨ੍ਹਾਂ ਜ਼ਾਲਮਾਂ ਨੂੰ ਸੋਧਿਆ।

ਸਮਾਣੇ ਦੇ ਨੇੜੇ ਜ਼ਿਲ੍ਹਾ ਪਟਿਆਲਾ ਦਾ ਘੁੜਾਮ ਪਿੰਡ ਹੈ। ਇਹ ਪਿੰਡ 'ਪੀਰ ਭੀਖਣ ਸ਼ਾਹ' ਦਾ ਪਿੰਡ ਹੈ। ਇਕ ਵਾਰ ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇੱਥੇ ਆਪਣੇ ਪਵਿੱਤਰ ਚਰਨ ਪਾ ਕੇ ਪੀਰ ਭੀਖਣ ਸ਼ਾਹ ਜੀ ਨਾਲ ਮੁਲਾਕਾਤ ਕੀਤੀ ਸੀ। ਗੁਰੂ ਜੀ ਦਾ ਆਉਣਾ ਸੁਣ ਕੇ ਪੀਰ ਭੀਖਣ ਸ਼ਾਹ ਪਿੰਡ ਤੋਂ ਬਾਹਰ ਗੁਰੂ ਜੀ ਦੇ ਸਤਿਕਾਰ ਲਈ ਆਇਆ ਸੀ। ਜਿਸ ਥਾਂ 'ਤੇ ਗੁਰੂ ਜੀ ਦਾ ਪੀਰ ਭੀਖਣ ਸ਼ਾਹ ਜੀ ਨਾਲ ਮੇਲ ਹੋਇਆ ਉਸ ਅਸਥਾਨ 'ਤੇ ਗੁਰਦੁਆਰਾ ਮਿਲਾਪਸਰ ਸੁਸ਼ੋਭਿਤ ਹੈ। ਉਸ ਸਮੇਂ ਵਿਚ ਘੁੜਾਮ ਦੇ ਪਠਾਣ ਹਾਕਮ ਗਰੀਬ ਜਨਤਾ 'ਤੇ ਅੰਤਾਂ ਦਾ ਜ਼ੁਲਮ ਕਰ ਕੇ ਸਢੌਰੇ ਦੇ ਜ਼ਾਲਮ ਹਾਕਮਾਂ ਦਾ ਸਾਥ ਦੇ ਰਹੇ ਸਨ। ਸਿੰਘਾਂ ਨੇ ਘੁੜਾਮ ਦੇ ਜ਼ਾਲਮਾਂ ਨੂੰ ਸੋਧਣ ਦੀ ਤਿਆਰੀ ਕੀਤੀ। ਸਿੰਘਾਂ ਨੇ ਇਨ੍ਹਾਂ ਨੂੰ ਇਨ੍ਹਾਂ ਦੇ ਕੀਤੇ ਦੀ ਸਜ਼ਾ ਦੇਣ ਲਈ

ਘੁੜਾਮ ਦੇ ਕਿਲ੍ਹੇ 'ਤੇ ਹਮਲਾ ਕਰ ਦਿੱਤਾ। ਪਠਾਣ ਹਾਕਮਾਂ ਦੀਆਂ ਫੌਜਾਂ ਮੈਦਾਨ ਛੱਡ ਕੇ ਭੱਜ ਗਈਆਂ। ਪਿੰਡ ਘੁੜਾਮ ਤੋਂ ਬਾਹਰ ਅੱਜ ਵੀ ਇਕ ਬਾਉਲੀ ਹੈ ਜਿਸ ਬਾਰੇ ਲੋਕਾਂ ਵਿਚ ਵਿਸ਼ਵਾਸ ਹੈ ਕਿ ਬਾਬਾ ਬੰਦਾ ਸਿੰਘ ਬਹਾਦਰ ਨੇ ਸ਼ਹੀਦ ਹੋਏ ਸਿੰਘਾਂ ਨੂੰ ਇਸ ਬਾਉਲੀ ਦੇ ਪਾਣੀ ਨਾਲ ਇਸ਼ਨਾਨ ਕਰਵਾ ਕੇ ਉਨ੍ਹਾਂ ਦਾ ਸਸਕਾਰ ਇੱਥੇ ਹੀ ਕਰਵਾਇਆ ਸੀ। ਇਸ ਸਥਾਨ 'ਤੇ ਸ਼ਹੀਦਾਂ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਕੀਤਾ ਗਿਆ ਹੈ।

ਘੁੜਾਮ ਤੋਂ ਬਾਅਦ ਸਿੰਘਾਂ ਦੀ ਫੌਜ ਨੇ ਠਸਕਾ ਪਿੰਡ ਵੱਲ ਚਾਲੇ ਪਾ ਦਿੱਤੇ। ਇਸ ਪਿੰਡ ਨੂੰ ਪੀਰਾਂ ਦਾ ਠਸਕਾ ਵੀ ਕਿਹਾ ਜਾਂਦਾ ਹੈ। ਜ਼ਾਲਮ ਸ਼ਾਸਕਾਂ ਨੂੰ ਠਸਕੇ ਵਾਲੇ ਪੀਰਾਂ ਤੇ ਬਹੁਤ ਵਿਸ਼ਵਾਸ ਸੀ ਕਿ ਪੀਰ ਜਾਫ਼ਰ ਅਲੀ ਦੇ ਹੁੰਦਿਆਂ ਬਾਬਾ ਬੰਦਾ ਸਿੰਘ ਬਹਾਦਰ ਉਨ੍ਹਾਂ ਦਾ ਵਾਲ ਵੀ ਵਿੰਗਾ ਨਹੀਂ ਕਰ ਸਕਦਾ। ਜਦੋਂ ਪੀਰ ਜਾਫ਼ਰ ਅਲੀ ਨੂੰ ਸਿੰਘਾਂ ਦੇ ਆਉਣ ਦਾ ਪਤਾ ਲੱਗਾ ਤਾਂ ਉਹ ਆਪ ਸਿੰਘਾਂ ਪਾਸ ਆ ਕੇ ਪੱਲਾ ਅੱਡ ਕੇ ਜ਼ਾਲਮਾਂ ਦੇ ਕੀਤੇ ਗੁਨਾਹਾਂ ਦੀ ਮੁਆਫੀ ਮੰਗਣ ਲੱਗਾ ਅਤੇ ਅੱਗੇ ਤੋਂ ਇਨ੍ਹਾਂ ਜ਼ਾਲਮਾਂ ਦਾ ਸਾਥ ਦੇਣ ਤੋਂ ਤੋਬਾ ਕੀਤੀ। ਇਸ ਤਰ੍ਹਾਂ ਉਸ ਨੇ ਠਸਕਾ ਪਿੰਡ 'ਤੇ ਹਮਲਾ ਹੋਣੋਂ ਬਚਾ ਲਿਆ।

ਠਸਕਾ ਪਿੰਡ ਤੋਂ ਬਾਅਦ ਖਾਲਸਾ ਫੌਜ ਨੇ ਪ੍ਰਸਿੱਧ ਇਤਿਹਾਸਕ ਸ਼ਹਿਰ ਥਾਨੇਸਰ ਵੱਲ ਚਾਲੇ ਪਾ ਦਿੱਤੇ ਅਤੇ ਸ਼ਹਿਰ 'ਤੇ ਹਮਲਾ ਕਰ ਦਿੱਤਾ ਗਿਆ। ਸਿੰਘਾਂ ਦੀ ਫੌਜ ਨੇ ਕਿਸੇ ਵੀ ਧਾਰਮਿਕ ਅਸਥਾਨ ਨੂੰ ਨੁਕਸਾਨ ਨਹੀਂ ਪਹੁੰਚਾਇਆ। ਇਸ ਦੇ ਸਬੂਤ ਵਜੋਂ ਥਾਨੇਸਰ ਵਿਚ ਜੰਮ ਕੇ ਲੜਾਈ ਹੋਣ ਦੇ ਬਾਵਜੂਦ ਸ਼ੇਖ ਚਿੱਲੀ ਦਾ ਮਕਬਰਾ ਅੱਜ ਵੀ ਕਾਇਮ ਹੈ।

ਇੱਥੋਂ ਖਾਲਸਾ ਫੌਜ ਨੇ ਸ਼ਾਹਬਾਦ ਸ਼ਹਿਰ ਵੱਲ ਨੂੰ ਰੁਖ਼ ਕੀਤਾ। ਸ਼ਾਹਬਾਦ ਵਿਚ ਬਹੁਤ ਹੀ ਮਜ਼ਬੂਤ ਕਿਲ੍ਹਾ ਸੀ ਜਿਸ ਵਿਚ ਜ਼ਾਲਮ ਹਾਕਮਾਂ ਦੇ ਇਸ਼ਾਰਿਆਂ 'ਤੇ ਕੰਮ ਕਰਨ ਵਾਲੇ ਸ਼ੇਖ-ਸੱਯਦ ਅਤੇ ਸ਼ਾਹੀ ਸੈਨਾ ਦੇ ਪ੍ਰਸਿੱਧ ਯੋਧੇ ਤੇ ਲੜਾਕੂ ਰਹਿੰਦੇ ਸਨ। ਸਮਾਣੇ ਦੀ ਜੰਗ ਦੇ ਹਾਲਾਤਾਂ ਤੋਂ ਜਾਣੂ ਇਹ ਸਾਰੇ ਇੰਨ੍ਹੇ ਡਰੇ ਹੋਏ ਸਨ ਕਿ ਕਿਸੇ ਨੇ ਵੀ ਕਿਲ੍ਹੇ ਤੋਂ ਬਾਹਰ ਨਿਕਲ ਕੇ ਸਿੰਘਾਂ ਦਾ ਮੁਕਾਬਲਾ ਕਰਨ ਦੀ ਹਿੰਮਤ ਨਹੀਂ ਕੀਤੀ। ਫੌਜਦਾਰ ਆਪਣੇ ਪਰਵਾਰ ਸਮੇਤ ਦਿੱਲੀ ਵੱਲ ਨੂੰ ਦੌੜ ਗਿਆ ਤੇ ਸਿੰਘਾਂ ਨੇ ਇਸ ਕਿਲ੍ਹੇ 'ਤੇ ਆਸਾਨੀ ਨਾਲ ਕਬਜ਼ਾ ਕਰ ਲਿਆ। ਅੱਜ ਵੀ ਸਿੰਘਾਂ ਵੱਲੋਂ ਫ਼ਤਿਹ ਕੀਤੇ ਕਿਲ੍ਹੇ ਦੀ ਇਮਾਰਤ ਦੇ ਕੁਝ ਭਾਗ ਸ਼ਾਹਬਾਦ ਮਾਰਕੰਡਾ ਵਿਚ ਦੇਖੇ ਜਾ ਸਕਦੇ ਹਨ ਜਿਸ ਨੂੰ 'ਕਿਲ੍ਹਾ ਸਿੱਖਾਂ' ਕਿਹਾ ਜਾਂਦਾ ਹੈ।

ਸ਼ਾਹਬਾਦ ਨੂੰ ਫ਼ਤਿਹ ਕਰਨ ਤੋਂ ਬਾਅਦ ਖਾਲਸਾ ਫੌਜਾਂ ਨੇ ਪਿੰਡ ਕੁੰਜਪੁਰੇ ਵੱਲ ਨੂੰ ਕੂਚ ਕੀਤਾ। ਕੁੰਜਪੁਰਾ ਪਿੰਡ ਸਰਹਿੰਦ ਦੇ ਜ਼ਾਲਮ ਸੂਬਾ ਵਜ਼ੀਰ ਖਾਨ ਦਾ ਜੱਦੀ ਪਿੰਡ ਸੀ। ਵਜ਼ੀਰ ਖਾਨ ਨੂੰ ਖੁਫੀਆਂ ਖ਼ਬਰਾਂ ਤੋਂ ਬਾਬਾ ਬੰਦਾ ਸਿੰਘ ਬਹਾਦਰ ਦਾ ਕੁੰਜਪੁਰੇ ਵੱਲ ਨੂੰ ਆਉਣ ਦਾ ਪਤਾ ਲੱਗਾ ਤਾਂ ਉਸ ਨੇ ਆਪਣੇ ਪਿੰਡ ਦੀ ਸੁਰੱਖਿਆ ਲਈ ਪੰਜ ਸੌ ਘੋੜ

ਸਵਾਰਾਂ ਨੂੰ ਦੋ ਵੱਡੀਆਂ ਤੋਪਾਂ ਦੇ ਕੇ ਪਿੰਡ ਦੀ ਰਾਖੀ ਲਈ ਭੇਜਿਆ, ਪਰ ਉਨ੍ਹਾਂ ਦੇ ਪਿੰਡ ਪਹੁੰਚਣ ਤੋਂ ਪਹਿਲਾ ਹੀ ਸਿੰਘਾਂ ਨੇ ਕੁੰਜਪੁਰੇ 'ਤੇ ਕਬਜ਼ਾ ਕਰ ਲਿਆ। ਇੱਥੇ ਸਿੰਘਾਂ ਨੇ ਸੂਬਾ ਸਰਹਿੰਦ ਦੇ ਜ਼ੁਲਮਾਂ ਵਿਚ ਹੱਥ ਵਟਾਉਣ ਵਾਲੇ ਉਸ ਦੇ ਭਾਈਚਾਰੇ ਅਤੇ ਰਿਸ਼ਤੇਦਾਰਾਂ ਨੂੰ ਰੱਜ ਕੇ ਸੋਧਿਆ। ਇਸ ਤੋਂ ਬਾਅਦ ਖਾਲਸਾ ਫੌਜਾਂ ਮੁਸਤਫਾਬਾਦ ਨੂੰ ਫ਼ਤਿਹ ਕਰਦੀਆਂ ਹੋਈਆਂ ਕਪੂਰੀ ਪਹੁੰਚੀਆਂ।

ਕਪੂਰੀ ਦਾ ਫ਼ੌਜਦਾਰ ਕਾਦਮ-ਉਦ-ਦੀਨ ਬੜਾ ਅਤਿਆਚਾਰੀ ਅਤੇ ਵਿਭਚਾਰੀ ਵਿਅਕਤੀ ਸੀ। ਕਾਦਮ-ਉਦ-ਦੀਨ ਦਾ ਪਿਤਾ ਕਪੂਰੀ ਦਾ ਚੌਧਰੀ ਸੱਯਦ ਅਮਾਨੁੱਲ ਗੁਜਰਾਤ ਵਿਚ ਉੱਚ-ਅਧਿਕਾਰੀ ਸੀ। ਹਿੰਦੂਆਂ ਨੂੰ ਕਤਲ ਕਰਨ ਅਤੇ ਉਨ੍ਹਾਂ ਦਾ ਧਰਮ ਪਰਿਵਰਤਿਤ ਕਰਨ ਵਿਚ ਇਹ ਬਹੁਤ ਸਰਗਰਮ ਸੀ। ਇਹ ਦੋਵੇਂ ਪਿਉ-ਪੁੱਤਰ ਹਰ ਨਵੀਂ ਵਿਆਹੀ ਆਈ ਗ਼ੈਰ ਮੁਸਲਿਮ ਇਸਤਰੀ ਨੂੰ ਚੁੱਕ ਕੇ ਉਸ 'ਤੇ ਅਥਾਹ ਤਸ਼ੱਦਦ ਕਰਦੇ। ਸਿੰਘਾਂ ਨੇ ਕਪੂਰੀ 'ਤੇ ਹੱਲਾ ਬੋਲ ਕੇ ਫ਼ੌਜਦਾਰ ਨੂੰ ਮੌਤ ਦੇ ਘਾਟ ਉਤਾਰਿਆ ਅਤੇ ਕਪੂਰੀ ਨੂੰ ਫ਼ਤਿਹ ਕੀਤਾ।

ਕਪੂਰੀ ਤੋਂ ਸਿੰਘ ਸਢੌਰੇ ਪੁੱਜੇ। ਸਢੌਰਾ ਮੌਜੂਦਾ ਹਰਿਆਣਾ ਪ੍ਰਾਂਤ ਦਾ ਇਕ ਪੁਰਾਤਨ ਕਸਬਾ ਹੈ। ਇਸ ਕਸਬੇ ਵਿਚ ਸੱਯਦ ਸ਼ਾਹ ਬਦਰੁੱਦੀਨ ਦਾ ਨਿਵਾਸ ਸੀ, ਜਿਸ ਨੂੰ ਲੋਕ ਪਿਆਰ ਨਾਲ ਪੀਰ ਬੁੱਧੂ ਸ਼ਾਹ ਵੀ ਕਹਿੰਦੇ ਹਨ। ਪੀਰ ਬੁੱਧੂ ਸ਼ਾਹ ਜੀ ਦੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪ੍ਰਤੀ ਅਥਾਹ ਸ਼ਰਧਾ ਸੀ। ਭੰਗਾਣੀ ਦੇ ਯੁੱਧ ਸਮੇਂ ਪੀਰ ਜੀ ਦੀ ਸਿਫਾਰਸ਼ 'ਤੇ ਰੱਖੇ ਪੰਜ ਸੌ ਪਠਾਣ ਗੁਰੂ ਜੀ ਨੂੰ ਧੋਖਾ ਦੇ ਕੇ ਭੱਜ ਗਏ ਸਨ। ਜਦੋਂ ਪੀਰ ਬੁੱਧੂ ਸ਼ਾਹ ਜੀ ਨੂੰ ਇਸ ਗੱਲ ਦਾ ਪਤਾ ਲੱਗਾ ਤਾਂ ਉਹ ਆਪਣੇ ਸੱਤ ਸੌ ਮੁਰੀਦਾਂ ਅਤੇ ਚਾਰ ਪੁੱਤਰਾਂ ਸਮੇਤ ਗੁਰੂ ਜੀ ਦੀ ਮਦਦ ਲਈ ਪਹੁੰਚ ਗਏ। ਪੀਰ ਬੁੱਧੂ ਸ਼ਾਹ ਦੇ ਦੋ ਸਪੁੱਤਰ ਅਤੇ ਕਈ ਮੁਰੀਦ ਇਸ ਜੰਗ ਵਿਚ ਸ਼ਹੀਦੀ ਪ੍ਰਾਪਤ ਕਰ ਗਏ। ਬਾਅਦ ਵਿਚ ਸਢੌਰੇ ਦੇ ਹਾਕਮ ਉਸਮਾਨ ਖਾਨ ਨੇ ਪੀਰ ਬੁੱਧੂ ਸ਼ਾਹ 'ਤੇ ਗੁਰੂ ਜੀ ਦੀ ਮਦਦ ਕਰਨ ਦਾ ਦੋਸ਼ ਲਗਾ ਕੇ ਕਤਲ ਕਰਵਾ ਦਿੱਤਾ ਸੀ। ਫ਼ੌਜਦਾਰ ਨੇ ਇਲਾਕੇ ਦੇ ਲੋਕਾਂ ਨੂੰ ਬੜਾ ਤੰਗ ਕੀਤਾ ਹੋਇਆ ਸੀ, ਇੱਥੋਂ ਤਕ ਕਿ ਉਹ ਉਨ੍ਹਾਂ ਨੂੰ ਮੁਰਦੇ ਵੀ ਸਾੜਨ ਨਹੀਂ ਸੀ ਦਿੰਦਾ। ਸਿੰਘਾਂ ਦੇ ਉੱਥੇ ਪੁੱਜਦਿਆਂ ਹੀ ਬਹੁਤ ਸਾਰੇ ਲੋਕ ਉਨ੍ਹਾਂ ਨਾਲ ਆ ਮਿਲੇ। ਸਿੱਟੇ ਵਜੋਂ ਫ਼ੌਜਦਾਰ ਉਸਮਾਨ ਖਾਨ ਨੂੰ ਲੱਕ-ਤੋੜਵੀਂ ਹਾਰ ਹੋਈ। ਉਸਮਾਨ ਖਾਨ ਵਰਗੇ ਜ਼ਾਲਮਾਂ ਨੂੰ ਸਿੰਘਾਂ ਨੇ ਫਾਂਸੀ 'ਤੇ ਲਟਕਾ ਕੇ ਉਸ ਦੇ ਕੀਤੇ ਦੀ ਸਜ਼ਾ ਦਿੱਤੀ। ਸਿੰਘਾਂ ਨੇ ਸਢੌਰੇ 'ਤੇ ਜਿੱਤ ਪ੍ਰਾਪਤ ਕਰ ਲਈ। ਬਹੁਤ ਸਾਰੇ ਮੁਸਲਮਾਨਾਂ ਨੇ ਪੀਰ ਬੁੱਧੂ ਸ਼ਾਹ ਦੀ ਹਵੇਲੀ ਵਿਚ ਪਨਾਹ ਲੈ ਲਈ। ਇਸ ਬਾਰੇ ਵਿਚ ਮੁਹੰਮਦ ਕਾਸਿਮ 'ਇਬਰਤ ਨਾਮੇ' ਵਿਚ ਲਿਖਦਾ ਹੈ, "ਸਢੌਰੇ ਵਿਚ ਪੀਰ ਬੁੱਧੂ ਸ਼ਾਹ ਦੀ ਹਵੇਲੀ ਅੰਦਰ ਸ਼ਰਨ ਲੈਣ ਲਈ ਨਗਰ ਦੇ ਅਮੀਰਾਂ ਅਤੇ ਚੌਧਰੀਆਂ, ਜੋ ਹਰ ਕਿਸਮ ਦੇ ਪਾਪ ਵਿਚ ਲਿਪਾਇਮਾਨ ਰਹਿੰਦੇ ਸਨ, ਨੇ ਆਪਣੇ ਪਰਵਾਰਾਂ ਦੀ ਸੁਰੱਖਿਆ ਲਈ ਗਰੀਬ ਲੋਕਾਂ ਨੂੰ ਅੰਦਰ ਪ੍ਰਵੇਸ਼

ਹੀ ਨਹੀਂ ਕਰਨ ਦਿੱਤਾ।" ਸਢੌਰਾ ਨਿਵਾਸੀਆਂ ਨੇ ਸਿੰਘਾਂ ਦੀ ਅਧੀਨਗੀ ਪ੍ਰਵਾਨ ਕਰ ਲਈ ਅਤੇ ਉਸ ਦੀ ਆਗਿਆ ਵਿਚ ਰਹਿਣ ਦਾ ਪ੍ਰਣ ਕੀਤਾ। ਸਿੰਘਾਂ ਨੇ ਉਨ੍ਹਾਂ 'ਤੇ ਇਤਬਾਰ ਕਰ ਲਿਆ ਅਤੇ ਸਭ ਨੂੰ ਮੁਆਫ ਕਰਕੇ ਸ਼ੁਭ ਚਿੰਤਕਾਂ ਵਾਲਾ ਵਿਵਹਾਰ ਸ਼ੁਰੂ ਕਰ ਦਿੱਤਾ। ਪਰੰਤੂ ਇਕ ਦਿਨ ਉਨ੍ਹਾਂ ਵੱਲੋਂ ਸਰਹਿੰਦ ਦੇ ਸੂਬੇਦਾਰ ਵਜ਼ੀਰ ਖਾਨ ਨੂੰ ਇਕ ਗੁਪਤ ਪੱਤਰ ਲਿਖ ਕੇ ਬਾਂਸ ਦੀ ਪੋਰੀ ਵਿਚ ਪਾ ਕੇ ਭੇਜਿਆ ਗਿਆ ਜਿਸ ਰਾਹੀਂ ਵਜ਼ੀਰ ਖਾਨ ਤੋਂ ਮਦਦ ਮੰਗੀ ਗਈ ਸੀ ਅਤੇ ਸਿੰਘਾਂ ਵਿਰੁੱਧ ਪੂਰਾ ਸਹਿਯੋਗ ਦੇਣ ਦਾ ਭਰੋਸਾ ਦਵਾਇਆ ਗਿਆ ਸੀ। ਇਕ ਸਿੱਖ ਨੂੰ ਸ਼ੱਕ ਹੋ ਜਾਣ 'ਤੇ ਪੱਤਰ ਲੈ ਕੇ ਜਾ ਰਹੇ ਕਰਮਚਾਰੀ ਤੋਂ ਉਹ ਪੱਤਰ ਬਰਾਮਦ ਕਰ ਲਿਆ ਗਿਆ ਅਤੇ ਬਾਬਾ ਬੰਦਾ ਸਿੰਘ ਬਹਾਦਰ ਪਾਸ ਪੇਸ਼ ਕੀਤਾ ਗਿਆ। ਬਾਬਾ ਬੰਦਾ ਸਿੰਘ ਬਹਾਦਰ ਨੇ ਸਢੌਰਾ-ਨਿਵਾਸੀਆਂ ਤੋਂ ਇਸ ਧੋਖਾਧੜੀ ਦੀ ਸਜ਼ਾ ਬਾਰੇ ਪੁੱਛਿਆ ਤਾਂ ਸਭ ਨੇ ਇਕ ਅਵਾਜ਼ ਵਿਚ ਕਿਹਾ ਕਿ ਦੋਸ਼ੀਆਂ ਨੂੰ ਮੌਤ ਦੀ ਸਜ਼ਾ ਦਿੱਤੀ ਜਾਏ। ਬਾਬਾ ਬੰਦਾ ਸਿੰਘ ਬਹਾਦਰ ਨੇ ਐਲਾਨ ਕਰ ਦਿੱਤਾ ਕਿ ਜਿਸ ਜਿਸ ਦੇ ਵੀ ਹਸਤਾਖਰ ਉਸ ਪੱਤਰ 'ਤੇ ਹਨ ਉਨ੍ਹਾਂ ਨੂੰ ਕਤਲ ਕਰ ਦਿੱਤਾ ਜਾਏ। ਉਨ੍ਹਾਂ ਸਾਰੇ ਦਗ਼ਾਬਾਜ਼ਾਂ ਨੂੰ ਸਜ਼ਾ ਦਿੱਤੀ ਗਈ ਉਹ ਥਾਂ ਹੁਣ ਕਤਲਗੜ੍ਹੀ ਦੇ ਨਾਂ ਨਾਲ ਪ੍ਰਸਿੱਧ ਹੈ। ਇੱਥੇ ਅੱਜਕਲ੍ਹ ਜੈਨ ਹਾਈ ਸਕੂਲ ਚੱਲ ਰਿਹਾ ਹੈ।

ਸਿੰਘਾਂ ਪਾਸ ਬਨੂੜ ਦੇ ਇਲਾਕੇ ਦੇ ਹਿੰਦੂਆਂ ਨੇ ਆ ਫਰਿਆਦ ਕੀਤੀ ਕਿ ਮੁਗ਼ਲ ਸਰਕਾਰ ਦੇ ਫੌਜਦਾਰ ਫਿਰੋਜ਼ ਖਾਂ ਮੇਵਾਤੀ ਦੇ ਜ਼ੁਲਮਾਂ ਤੋਂ ਉਨ੍ਹਾਂ ਤੋਂ ਬਚਾਇਆ ਜਾਵੇ, ਕਿਉਂਕਿ ਨਵਾਬ ਦੇ ਸਿਪਾਹੀ ਉਨ੍ਹਾਂ ਦਾ ਜ਼ਬਰਦਸਤੀ ਧਰਮ ਪਰਿਵਰਤਨ ਕਰਵਾਉਣ ਲਈ ਤਰ੍ਹਾਂ-ਤਰ੍ਹਾਂ ਦੇ ਤਸੀਹੇ ਦਿੰਦੇ ਹਨ। ਉਨ੍ਹਾਂ ਦੀਆਂ ਬਹੂ-ਬੇਟੀਆਂ ਨੂੰ ਜ਼ਬਰਦਸਤੀ ਚੁੱਕ ਕੇ ਲੈ ਜਾਂਦੇ ਹਨ। ਬਾਬਾ ਬੰਦਾ ਸਿੰਘ ਬਹਾਦਰ ਨੇ ਸਿੰਘਾਂ ਨੂੰ ਛੱਤ ਬਨੂੜ ਵੱਲ ਕੂਚ ਕਰਨ ਦਾ ਹੁਕਮ ਦਿੱਤਾ। ਅੰਬਾਲਾ ਤੋਂ ਬਨੂੜ ਵੱਲ ਨੂੰ ਜਾਣ ਵਾਲੀ ਸੜਕ 'ਤੇ ਸਿੰਘਾਂ ਨੇ ਪੜਾਅ ਕੀਤਾ। ਇੱਥੇ ਅੱਜਕਲ੍ਹ ਬਾਬਾ ਬੰਦਾ ਸਿੰਘ ਦੀ ਯਾਦ ਵਿਚ ਇਕ ਗੁਰਦੁਆਰਾ ਸਾਹਿਬ ਵੀ ਸੁਸ਼ੋਭਿਤ ਹੈ ਜਿਸ ਨੂੰ ਗੁਰਦੁਆਰਾ ਚੋਈ ਸਾਹਿਬ ਕਿਹਾ ਜਾਂਦਾ ਹੈ। ਉਨ੍ਹਾਂ ਸਮਿਆਂ ਵਿਚ ਇਹ ਇਲਾਕਾ ਜੰਗਲਾਂ ਨਾਲ ਭਰਿਆ ਹੋਇਆ ਸੀ ਤੇ ਇਕ ਚੋਈ ਇੱਥੋਂ ਦੀ ਲੰਘਦੀ ਸੀ। ਬਨੂੜੀਆਂ ਨੇ ਚੁੱਪ-ਚਾਪ ਸਿੰਘਾਂ ਦੀ ਈਨ ਮੰਨ ਲਈ। ਇੱਥੇ ਬੈਠ ਕੇ ਹੀ ਸਿੰਘਾਂ ਨੇ ਸਰਹਿੰਦ 'ਤੇ ਹਮਲਾ ਕਰਨ ਤੋਂ ਪਹਿਲਾਂ ਆਪਣੀ ਸਾਰੀ ਸ਼ਕਤੀ ਇਕੱਠੀ ਕਰਨ ਦੀ ਵਿਉਂਤ ਬਣਾਈ ਅਤੇ ਇਹ ਵੀ ਕਿਹਾ ਜਾਂਦਾ ਹੈ ਕਿ ਬਾਬਾ ਬੰਦਾ ਸਿੰਘ ਬਹਾਦਰ ਨੇ ਮਾਝੇ, ਮਾਲਵੇ-ਦੁਆਬੇ ਦੇ ਸਿੰਘਾਂ ਨੂੰ ਚਿੱਠੀਆਂ ਲਿਖ ਕੇ ਧਰਮ-ਯੁੱਧ ਵਿਚ ਭਾਗ ਲੈਣ ਲਈ ਪ੍ਰੇਰਿਤ ਕੀਤਾ। ਜਿਸ ਕਿਸੇ ਨੇ ਵੀ ਬਾਬਾ ਬੰਦਾ ਸਿੰਘ ਬਹਾਦਰ ਦਾ ਖ਼ਤ ਪੜ੍ਹਿਆ ਜਾਂ ਸੁਣਿਆ ਉਹ ਘਰ ਦੇ ਕੰਮ-ਕਾਰ ਵਿਸਾਰ ਕੇ ਘਰੇਲੂ ਹਥਿਆਰ ਲੈ ਕੇ ਸਿੰਘਾਂ ਨੂੰ ਜਾ ਮਿਲਿਆ। ਵੱਡੀ ਗਿਣਤੀ ਵਿਚ ਸਤਲੁਜ ਦਰਿਆ ਤੋਂ ਉਰਲੇ ਪਾਸੇ ਦੇ ਸਿੰਘ ਕਾਫੀ ਮਾਤਰਾ ਵਿਚ ਇੱਥੇ ਬਾਬਾ ਬੰਦਾ ਸਿੰਘ ਬਹਾਦਰ ਪਾਸ ਇਕੱਠੇ ਹੋ ਗਏ

ਸਨ। ਸਰਹਿੰਦ 'ਤੇ ਹਮਲਾ ਕਰਨ ਤੋਂ ਪਹਿਲਾਂ ਬਾਬਾ ਬੰਦਾ ਸਿੰਘ ਬਹਾਦਰ ਨੇ ਜੰਗੀ ਨੁਕਤਾ-ਨਿਗਾਹ ਤੋਂ ਕੀਰਤਪੁਰ ਵੱਲੋਂ ਜਿੱਤਾਂ ਪ੍ਰਾਪਤ ਕਰਦੇ ਆ ਰਹੇ ਸਿੱਖ ਜਥੇ ਦੀ ਉਡੀਕ ਕਰਨੀ ਠੀਕ ਸਮਝੀ। ਇੱਥੇ ਹੀ ਸਿੰਘਾਂ ਨਾਲ ਮਾਝੇ ਤੋਂ ਆਏ ਸਿੰਘਾਂ ਦਾ ਮਿਲਾਪ ਹੋਇਆ ਦੱਸਿਆ ਜਾਂਦਾ ਹੈ। ਇਸ ਥਾਂ ਦੀ ਚੋਣ ਕਰਨਾ ਸਿੰਘਾਂ ਦੀ ਜੰਗੀ ਸੂਝ ਮੰਨਿਆ ਜਾ ਸਕਦਾ ਹੈ ਕਿਉਂਕਿ ਉਨ੍ਹਾਂ ਨੂੰ ਪਤਾ ਸੀ ਕਿ ਬਨੂੜ 'ਤੇ ਚੜ੍ਹਾਈ ਕਰਨ ਤੋਂ ਪਹਿਲਾਂ ਅਜਿਹੇ ਥਾਂ ਦੀ ਜ਼ਰੂਰਤ ਹੈ ਜਿੱਥੇ ਉਨ੍ਹਾਂ ਦੀਆਂ ਸਾਰੀਆਂ ਲੋੜਾਂ ਪੂਰੀਆਂ ਹੋ ਸਕਣ ਤੇ ਆਮ ਲੋਕਾਂ ਦਾ ਕੋਈ ਨੁਕਸਾਨ ਵੀ ਨਾ ਹੋਵੇ। ਇਸ ਜਗ੍ਹਾ 'ਤੇ ਪਾਣੀ ਦਾ ਚੋਅ ਹੋਣ ਕਾਰਨ ਫੌਜ ਦੀ ਮੁੱਖ ਮੁੱਢਲੀ ਲੋੜ ਚੰਗੀ ਤਰ੍ਹਾਂ ਪੂਰੀ ਹੁੰਦੀ ਸੀ ਤੇ ਜੰਗਲ ਬੀਆਬਾਨ ਦਾ ਇਲਾਕਾ ਹੋਣ ਕਾਰਨ ਜੰਗ ਸਮੇਂ ਆਮ ਲੋਕਾਂ ਦਾ ਕੋਈ ਜ਼ਿਆਦਾ ਨੁਕਸਾਨ ਹੋਣ ਦਾ ਵੀ ਕੋਈ ਡਰ ਨਹੀਂ ਸੀ।

ਬਨੂੜ ਨੂੰ ਫ਼ਤਿਹ ਕਰਨ ਤੋਂ ਬਾਅਦ ੧੭੧੦ ਈ: ਨੂੰ ਸਿੰਘਾਂ ਦੀ ਤਿੱਖੀ ਨਜ਼ਰ ਆਪਣੇ ਮੁੱਖ ਨਿਸ਼ਾਨੇ ਸਰਹਿੰਦ 'ਤੇ ਸੀ। ਸਰਹਿੰਦ ਦੇ ਸੂਬੇਦਾਰ ਵਜ਼ੀਰ ਖਾਨ ਨੇ ਭੋਲੀ-ਭਾਲੀ ਜਨਤਾ ਦੇ ਨੱਕ ਵਿਚ ਦਮ ਕੀਤਾ ਹੋਇਆ ਸੀ। ਇੱਥੋਂ ਤਕ ਕੇ ਉਸ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸ਼ੀਰਖੋਰ ਬੱਚਿਆਂ ਨੂੰ ਨੀਹਾਂ ਵਿਚ ਚਿਣ ਕੇ ਸ਼ਹੀਦ ਕੀਤਾ ਸੀ। ਇਸ ਘਟਨਾ ਦਾ ਸਿੱਖਾਂ ਵਿਚ ਭਾਰੀ ਰੋਸ ਸੀ। ਵਜ਼ੀਰ ਖਾਨ ਨੂੰ ਵੀ ਲਗਾਤਾਰ ਬਾਬਾ ਬੰਦਾ ਸਿੰਘ ਬਹਾਦਰ ਦੀ ਜਿੱਤ ਦੀਆਂ ਖ਼ਬਰਾਂ ਮਿਲ ਰਹੀਆਂ ਸਨ। ਬਨੂੜ 'ਤੇ ਸਿੰਘਾਂ ਦਾ ਕਬਜ਼ਾ ਹੋ ਜਾਣ ਦੀ ਖ਼ਬਰ ਸੁਣ ਕੇ ਵਜ਼ੀਰ ਖਾਨ ਨੇ ਸਿੰਘਾਂ ਨੂੰ ਸਰਹਿੰਦ ਸ਼ਹਿਰ ਤੋਂ ਦੂਰ ਰਸਤੇ ਵਿਚ ਹੀ ਰੋਕਣ ਦੀ ਵਿਉਂਤ ਬਣਾਈ। ਬਾਬਾ ਬੰਦਾ ਸਿੰਘ ਬਹਾਦਰ ਦੇ ਨਾਲ ਮਹਾਨ ਜਰਨੈਲ ਬਾਬਾ ਆਲੀ ਸਿੰਘ ਜੀ ਅਤੇ ਬਾਬਾ ਮਾਲੀ ਸਿੰਘ ਜੀ ਸਨ ਜੋ ਸਾਰੀਆਂ ਜੰਗਾਂ ਵਿਚ ਉਨ੍ਹਾਂ ਦਾ ਸਾਥ ਦਿੰਦੇ ਆ ਰਹੇ ਸਨ ਅਤੇ ਉਹ ਸਰਹਿੰਦ ਦੇ ਚੱਪੇ-ਚੱਪੇ ਤੋਂ ਜਾਣੂ ਸਨ। ਬਾਬਾ ਬੰਦਾ ਸਿੰਘ ਬਹਾਦਰ ਨੇ ਉਨ੍ਹਾਂ ਨਾਲ ਸਲਾਹ ਕਰਕੇ ਸਰਹਿੰਦ 'ਤੇ ਹੱਲਾ ਬੋਲਣ ਦੀ ਸਾਰੀ ਤਿਆਰੀ ਕਰ ਲਈ।

ਸਰਹਿੰਦ ਤੋਂ ਕੋਈ ੪੦ ਕਿਲੋਮੀਟਰ ਦੀ ਦੂਰੀ 'ਤੇ ਪਿੰਡ ਮਨੌਲੀ ਹੈ। ਇਸ ਪਿੰਡ ਵਿਚ ਇਕ ਪੁਰਾਤਨ ਕਿਲ੍ਹਾ ਹੈ ਜਿਸ ਬਾਰੇ ਇਤਿਹਾਸਕਾਰਾਂ ਦਾ ਅਨੁਮਾਨ ਹੈ ਕਿ ਇਹ ਕਿਲ੍ਹਾ ਸਰਹਿੰਦ ਸ਼ਹਿਰ ਤੋਂ ਦੂਰ ਇਸ ਲਈ ਬਣਾਇਆ ਗਿਆ ਸੀ ਤਾਂ ਕਿ ਇੱਥੇ ਸਰਹਿੰਦ ਦੀ ਸੁਰੱਖਿਆ ਲਈ ਜੰਗੀ ਸਾਜ਼-ਓ-ਸਾਮਾਨ ਜਮ੍ਹਾਂ ਕੀਤਾ ਜਾ ਸਕੇ ਅਤੇ ਲੋੜ ਪੈਣ 'ਤੇ ਫੌਰਨ ਮਦਦ ਹਾਸਲ ਕਰਕੇ ਦੁਸ਼ਮਣ ਦਾ ਮਲੀਆਮੇਟ ਕਰ ਦਿੱਤਾ ਜਾਵੇ ਕਿਉਂਕਿ ਪਿੰਡ ਦੇ ਬਜ਼ੁਰਗ ਲੋਕਾਂ ਅਨੁਸਾਰ ਇਹ ਕਿਲ੍ਹਾ ਕਿਸੇ ਸਮੇਂ ਸੰਘਣੇ ਜੰਗਲਾਂ ਨਾਲ ਘਿਰਿਆ ਹੋਇਆ ਸੀ ਅਤੇ ਇਸ ਦੇ ਨਾਲ ਹੀ ਖਰੜ, ਸੁਹਾਣਾ ਤੇ ਮਨੀਮਾਜਰਾ ਦੇ ਛੋਟੇ ਕਿਲ੍ਹੇ ਵੀ ਸਨ ਜੋ ਹੁਣ ਸਮੇਂ ਦੀ ਧੂੜ ਵਿਚ ਮਿਟ ਚੁੱਕੇ ਹਨ। ਖਰੜ ਵਾਲਾ ਕਿਲ੍ਹਾ ਤਾਂ ਥੋੜ੍ਹਾ ਸਮਾਂ ਪਹਿਲਾਂ ਹੀ ਢਾਹ ਕੇ ਉਸ ਦੇ ਸਥਾਨ ਤੇ ਆਲੀਸ਼ਾਨ ਮਾਰਕੀਟ ਖੜ੍ਹੀ ਕੀਤੀ

ਜਾ ਚੁੱਕੀ ਹੈ। ਪਿੰਡ ਮਨੌਲੀ ਦੇ ਕਿਲ੍ਹੇ ਬਾਰੇ ਬਾਬਾ ਆਲੀ ਸਿੰਘ ਤੇ ਬਾਬਾ ਮਾਲੀ ਸਿੰਘ ਤੋਂ ਬਾਬਾ ਬੰਦਾ ਸਿੰਘ ਬਹਾਦਰ ਨੇ ਜਾਣਕਾਰੀ ਪ੍ਰਾਪਤ ਕਰ ਲਈ ਸੀ। ਇਸ ਲਈ ਸਿੰਘਾਂ ਨੇ ਸਰਹਿੰਦ ਤੋਂ ੧੨ ਕੋਹ ਦੀ ਦੂਰੀ 'ਤੇ ਚੱਪੜਚਿੜੀ ਦੇ ਮੈਦਾਨ ਪਾਸ ਡੇਰੇ ਲਾ ਲਏ ਤਾਂ ਕਿ ਵਜ਼ੀਰ ਖਾਨ ਦੀਆਂ ਫੌਜਾਂ ਨੂੰ ਵਿਚਕਾਰ ਹੀ ਘੇਰਿਆ ਜਾ ਸਕੇ ਅਤੇ ਉਸ ਦਾ ਸੰਪਰਕ ਮਨੌਲੀ ਦੇ ਕਿਲ੍ਹੇ ਨਾਲੋਂ ਤੋੜ ਦਿੱਤਾ ਜਾਵੇ।

ਚੱਪੜਚਿੜੀ ਅਤੇ ਸੁਹਾਣਾ ਵਿਚਕਾਰ ਪਿੰਡ ਮਟੌਰ ਹੈ। ਇੱਥੇ ਮਾਤਾ ਸੁੰਦਰੀ ਜੀ ਦੇ ਨਾਂ 'ਤੇ ਗੁਰਦੁਆਰਾ ਸੁਸ਼ੋਭਿਤ ਹੈ ਜਿਸ ਦੀ ਸੇਵਾ ਸੰਭਾਲ ਬੁੱਢਾ ਦਲ ਦੇ ਨਿਹੰਗ ਸਿੰਘਾਂ ਵੱਲੋਂ ਕੀਤੀ ਜਾਂਦੀ ਹੈ। ਇਲਾਕੇ ਦੇ ਲੋਕਾਂ ਵਿਚ ਇਹ ਧਾਰਨਾ ਹੈ ਕਿ ਬਾਬਾ ਬੰਦਾ ਸਿੰਘ ਬਹਾਦਰ ਨੇ ਸਰਹਿੰਦ 'ਤੇ ਹਮਲਾ ਕਰਨ ਤੋਂ ਪਹਿਲਾਂ ਇਸ ਸਥਾਨ 'ਤੇ ਖਾਲਸਾ ਫੌਜ ਨਾਲ ਆਈਆਂ ਬੀਬੀਆਂ ਦਾ ਪੜਾਅ ਕੀਤਾ ਅਤੇ ਇਸ ਸਥਾਨ ਤੋਂ ਖਾਲਸਾ ਫੌਜਾਂ ਲਈ ਲੰਗਰ-ਪਾਣੀ ਆਦਿ ਤਿਆਰ ਹੋ ਕੇ ਜਾਂਦਾ ਰਿਹਾ।

ਚੱਪੜਚਿੜੀ ਸ਼ਬਦ 'ਛਪੜ ਝਿੜੀ' ਤੋਂ ਬਦਲ ਕੇ ਬਣਿਆ ਹੈ। ਇਹ ਪਿੰਡ ਖਰੜ ਤੋਂ ਬਨੂੜ ਨੂੰ ਜਾਂਦੇ ਹੋਏ ਰਸਤੇ ਵਿਚ ਪੈਂਦਾ ਹੈ। ਇਸ ਪਿੰਡ ਦੇ ਇਕ ਮੈਦਾਨ ਦੇ ਪੱਛਮ ਵੱਲ ਵੱਡੇ-ਵੱਡੇ ਟਿੱਬੇ ਸਨ ਅਤੇ ਪੂਰਬ ਵੱਲ ਇਕ ਵੱਡਾ ਸਾਰਾ ਛੱਪੜ ਅਤੇ ਦੱਖਣ ਵੱਲ ਦਰਖਤਾਂ ਦੇ ਝੁੰਡਾਂ ਦੀ ਝਿੜੀ ਸੀ। ਯਾਤਰੀਆਂ ਦੇ ਆਰਾਮ ਲਈ ਇਹ ਇਕ ਬਹੁਤ ਹੀ ਵਧੀਆ ਥਾਂ ਸੀ। ਇੱਥੇ ਯਾਤਰੀਆਂ ਲਈ ਛਾਂ ਅਤੇ ਪਾਣੀ ਪਸ਼ੂਆਂ ਲਈ ਚਾਰਾ ਸਭ ਕੁਝ ਸੀ।

ਦੂਸਰੇ ਪਾਸੇ ਵਜ਼ੀਰ ਖਾਨ ਨੇ ਪੂਰੇ ਜ਼ੋਰਾਂ-ਸ਼ੋਰਾਂ ਨਾਲ ਜੰਗੀ ਤਿਆਰੀ ਅਰੰਭੀ ਹੋਈ ਸੀ। ਵਜ਼ੀਰ ਖਾਨ ਨੇ ਚਲਾਕੀ ਨਾਲ ਸੁੱਚਾ ਨੰਦ ਦੇ ਭਤੀਜੇ ਗੰਡਾ ਮੱਲ ਨੂੰ ਬਾਬਾ ਬੰਦਾ ਸਿੰਘ ਬਹਾਦਰ ਦੀ ਫ਼ੌਜ ਵਿਚ ਰਲ ਜਾਣ ਲਈ ਭੇਜ ਦਿੱਤਾ ਤਾਂ ਕਿ ਜਦੋਂ ਸਮਾਂ ਆਏ ਤਾਂ ਉਹ ਭੱਜ ਜਾਏ ਜਿਸ ਨਾਲ ਸਿੰਘਾਂ ਦਾ ਹੌਸਲਾ ਟੁੱਟ ਜਾਏਗਾ। ਉਸ ਨੇ ਗੁਆਂਢੀ ਰਿਆਸਤਾਂ ਤੋਂ ਮਦਦ ਲਈ ਸੈਨਾ ਬੁਲਾ ਲਈ ਸੀ ਅਤੇ ਮੁਸਲਮਾਨਾਂ ਵਿਚ ਜਹਾਦ ਦਾ ਨਾਅਰਾ ਲਾ ਕੇ ਮੁਸਲਮਾਨਾਂ ਨੂੰ ਸਿੰਘਾਂ ਵਿਰੁੱਧ ਡਟ ਜਾਣ ਦਾ ਹੋਕਾ ਦੇ ਦਿੱਤਾ। ਜੰਗ ਦੇ ਮੈਦਾਨ ਵਿਚ ਜਾ ਕੇ ਇਕ ਪਾਸੇ ਵਜ਼ੀਰ ਖਾਨ ਨੇ ਮੁਹਾਰਤ-ਪ੍ਰਾਪਤ ਤੋਪਖਾਨੇ ਦੀ ਸੈਨਾ ਕੰਧ ਵਾਂਗ ਖੜ੍ਹੀ ਕਰ ਦਿੱਤੀ। ਦੂਜੇ ਪਾਸੇ ਹਾਥੀ ਕਤਾਰਾਂ ਵਿਚ ਖੜ੍ਹੇ ਕਰ ਦਿੱਤੇ। ਤੀਜੇ ਪਾਸੇ ਨਵਾਬ ਅਤੇ ਵਜ਼ੀਰਾਂ ਦੀ ਫ਼ੌਜ ਰਹਿਕਲੇ, ਜੰਬੂਰੇ ਆਦਿ ਬੀੜ ਕੇ ਸੈਨਾ ਪੂਰੇ ਜੰਗੀ ਨੁਕਤਾ-ਨਿਗਾਹ ਤੋਂ ਤਿਆਰ-ਬਰ-ਤਿਆਰ ਖੜ੍ਹੀ ਕਰ ਦਿੱਤੀ। ਵਜ਼ੀਰ ਖਾਨ ਰਾਜਿਆਂ ਵਿਚਕਾਰ ਆਪ ਉੱਚੇ ਹਾਥੀ 'ਤੇ ਚੜ੍ਹ ਕੇ ਫ਼ੌਜ ਨੂੰ ਦਿਸ਼ਾ-ਨਿਰਦੇਸ਼ ਦੇ ਰਿਹਾ ਸੀ।

ਦੂਸਰੇ ਪਾਸੇ ਬਾਬਾ ਬੰਦਾ ਸਿੰਘ ਬਹਾਦਰ ਨੇ ਚੋਣਵੇਂ ਸਿੱਖ ਯੋਧਿਆਂ ਨੂੰ ਜੰਗੀ ਨੁਕਤਾ-ਨਿਗਾਹ ਸਮਝਾ ਕੇ ਸਿੱਖਾਂ ਦੇ ਅਲੱਗ-ਅਲੱਗ ਜਥੇ ਤਿਆਰ ਕਰ ਦਿੱਤੇ। ਪਹਿਲੇ ਜਥੇ ਵਿਚ ਮਾਲਵੇ ਦੇ ਸਿੰਘ ਸਨ, ਜਿਨ੍ਹਾਂ ਦੀ ਜਥੇਦਾਰੀ ਭਾਈ ਫਤਹਿ ਸਿੰਘ,

ਭਾਈ ਕਰਮ ਸਿੰਘ, ਭਾਈ ਧਰਮ ਸਿੰਘ ਅਤੇ ਭਾਈ ਆਲੀ ਸਿੰਘ ਕਰ ਰਹੇ ਸਨ। ਦੂਜਾ ਜਥਾ ਮਝੈਲ ਸਿੰਘਾਂ ਦਾ ਸੀ ਜਿਸ ਦੀ ਅਗਵਾਈ ਭਾਈ ਬਿਨੋਦ ਸਿੰਘ, ਭਾਈ ਬਾਜ ਸਿੰਘ, ਭਾਈ ਰਾਮ ਸਿੰਘ, ਭਾਈ ਸ਼ਾਮ ਸਿੰਘ ਕਰ ਰਹੇ ਸਨ। ਕੁਝ ਵਿਅਕਤੀ ਜੋ ਲੁੱਟ-ਮਾਰ ਕਰਨ ਦੀ ਮਨਸ਼ਾ ਨਾਲ ਸਿੱਖਾਂ ਦੀ ਫ਼ੌਜ ਵਿਚ ਆਣ ਰਲੇ ਸਨ, ਬਾਬਾ ਬੰਦਾ ਸਿੰਘ ਬਹਾਦਰ ਨੇ ਉਨ੍ਹਾਂ ਦੀ ਨਿਸ਼ਾਨਦੇਹੀ ਕਰ ਕੇ ਉਨ੍ਹਾਂ ਨੂੰ ਮਲਵਈਆਂ ਅਤੇ ਮਝੈਲਾਂ ਦੇ ਜਥਿਆਂ ਵਿਚ ਵੰਡ ਦਿੱਤਾ ਤਾਂ ਕਿ ਉਹ ਕਿਸੇ ਵੀ ਤਰ੍ਹਾਂ ਦੀ ਚਲਾਕੀ ਨਾ ਕਰ ਸਕਣ।

ਬਾਬਾ ਬੰਦਾ ਸਿੰਘ ਬਹਾਦਰ ਨੇ ਉੱਚੀ ਜਗ੍ਹਾ 'ਤੇ ਮੋਰਚਾ ਬਣਾ ਕੇ ਦੁਸ਼ਮਣ ਦੀ ਫ਼ੌਜ ਦੀ ਸਾਰੀ ਜੰਗੀ ਤਿਆਰੀ ਦਾ ਅੰਦਾਜ਼ਾ ਲਗਾਇਆ। ਸਿੰਘਾਂ ਨੇ ਸ਼ਾਹੀ ਫ਼ੌਜ ਦੇ ਤੋਪਚੀਆਂ ਨੂੰ ਬਾਰੂਦ ਭਰਨ ਤੋਂ ਪਹਿਲਾਂ ਹੀ ਜਾ ਦਬੋਚਿਆ। ਤੋਪਚੀਆਂ ਨੂੰ ਤੀਰਾਂ ਦਾ ਸ਼ਿਕਾਰ ਬਣਾ ਕੇ ਖ਼ਤਮ ਕਰ ਦਿੱਤਾ ਅਤੇ ਰਹਿੰਦਿਆਂ ਨੂੰ ਤੇਗ ਦੀ ਭੇਟ ਕਰ ਦਿੱਤਾ। ਇਸ ਤੋਂ ਅੱਗੇ ਹਾਥੀਆਂ ਦੀ ਕੰਧ ਸੀ। ਬਾਬਾ ਬੰਦਾ ਸਿੰਘ ਬਹਾਦਰ ਜ਼ਿਆਦਾ ਸਮਾਂ ਜੰਗਲਾਂ ਵਿਚ ਵਿਚਰਦਾ ਰਿਹਾ ਸੀ, ਇਸ ਲਈ ਜੰਗਲੀ ਜਾਨਵਰਾਂ ਤੇ ਪਸ਼ੂ-ਪੰਛੀਆਂ ਦੇ ਸੁਭਾਅ ਤੋਂ ਚੰਗੀ ਤਰ੍ਹਾਂ ਵਾਕਿਫ ਸੀ। ਬਾਬਾ ਬੰਦਾ ਸਿੰਘ ਬਹਾਦਰ ਦੇ ਦਿਸ਼ਾ-ਨਿਰਦੇਸ਼ਾਂ ਅਨੁਸਾਰ ਸਿੰਘਾਂ ਨੇ ਹਾਥੀਆਂ ਦੀਆਂ ਸੁੰਡਾਂ 'ਤੇ ਜ਼ੋਰਦਾਰ ਹਮਲਾ ਕੀਤਾ ਜਿਸ ਨਾਲ ਹਾਥੀ ਘਬਰਾ ਕੇ ਪਿੱਛੇ ਵੱਲ ਨੂੰ ਭੱਜ ਨਿਕਲੇ ਅਤੇ ਆਪਣੀ ਹੀ ਸੈਨਾ ਦਾ ਨੁਕਸਾਨ ਕਰਨ ਲੱਗੇ। ਇਸ ਮੌਕੇ 'ਤੇ ਸੁੱਚਾ ਨੰਦ ਦਾ ਭਤੀਜਾ ਗੰਡਾ ਮੱਲ ਆਪਣੇ ਸਾਥੀਆਂ ਸਮੇਤ ਮੈਦਾਨ ਵਿੱਚੋਂ ਭੱਜ ਨਿਕਲਿਆ ਅਤੇ ਰੌਲਾ ਪਾ ਦਿੱਤਾ ਕਿ ਭੱਜ ਜਾਓ। ਇਸ ਨਾਲ ਲੁੱਟ-ਮਾਰ ਦੀ ਮਨਸ਼ਾ ਨਾਲ ਆਏ ਨੌਜਵਾਨ ਵੀ ਭੱਜ ਨਿਕਲੇ। ਇਸ ਨਾਲ ਸੁਭਾਵਕ ਹੀ ਵਜ਼ੀਰ ਖਾਨ ਦਾ ਪੱਲੜਾ ਕੁਝ ਸਮੇਂ ਲਈ ਭਾਰੀ ਹੋ ਗਿਆ। ਉਸ ਸਮੇਂ ਬਾਬਾ ਆਲੀ ਸਿੰਘ ਜੀ ਤੇ ਭਾਈ ਬਾਜ ਸਿੰਘ ਜੀ ਨੇ ਬਾਬਾ ਬੰਦਾ ਸਿੰਘ ਬਹਾਦਰ ਨੂੰ ਖਾਲਸਾ ਫੌਜ ਦਾ ਹੌਸਲਾ ਵਧਾਉਣ ਲਈ ਆਪ ਜੰਗ ਦੇ ਮੈਦਾਨ ਵਿਚ ਆ ਕੇ ਲੜਨ ਦੀ ਸਲਾਹ ਦਿੱਤੀ। ਇਸ ਸੰਬੰਧ ਵਿਚ ਭਾਈ ਰਤਨ ਸਿੰਘ (ਭੰਗੂ) ਨੇ 'ਸ੍ਰੀ ਗੁਰ ਪੰਥ ਪ੍ਰਕਾਸ਼' ਵਿਚ ਲਿਖਿਆ ਹੈ ਕਿ :

*ਆਲੀ ਸਿੰਘ ਬਾਜ ਸਿੰਘ ਹਥ ਜੋੜੇ, ਬੈਠੇ ਹੋ ਕਿਮ ਚੜ੍ਹੋ ਨਾ ਘੋੜੇ?*
*ਤਬ ਬੰਦੇ ਉਨ ਸਬਹਨ ਕਹਯੋ, ਏਕ ਪਹਿਰ ਤੁਮ ਤਕੜੇ ਰਹਯੋ॥*
*ਤੌ ਮਾਲਕ ਫਿਰ ਹਮ ਵਲ ਕਰੈ, ਸਭ ਤੁਰਕਨ ਕੌ ਮਾਰ ਸੁ ਡਰੈ।*

ਬਾਬਾ ਬੰਦਾ ਸਿੰਘ ਬਹਾਦਰ ਆਪਣੇ ਸਿੰਘਾਂ ਨੂੰ ਹੌਸਲਾ ਦੇਣ ਲਈ ਝੱਟ ਮੋਰਚੇ ਵਿੱਚੋਂ ਨਿਕਲ ਆਏ ਅਤੇ ਸਿੰਘਾਂ ਦੀ ਪਹਿਲੀ ਕਤਾਰ ਵਿਚ ਆਣ ਕੇ ਵਜ਼ੀਰ ਖਾਨ ਨੂੰ ਲਲਕਾਰਨ ਲੱਗ ਪਏ। ਬਾਬਾ ਬੰਦਾ ਸਿੰਘ ਬਹਾਦਰ ਦੇ ਮੈਦਾਨ ਵਿਚ ਆ ਜਾਣ ਕਾਰਨ ਸਿੰਘਾਂ ਦੇ ਹੌਸਲੇ ਬੁਲੰਦ ਹੋ ਗਏ ਅਤੇ ਉਹ ਦੁਸ਼ਮਣ ਦੀਆਂ ਫ਼ੌਜਾਂ 'ਤੇ ਬਿਜਲੀ ਵਾਂਗ ਟੁੱਟ ਪਏ। ਬਾਬਾ ਬੰਦਾ ਸਿੰਘ ਬਹਾਦਰ ਨੇ ਗੁਰੂ ਜੀ ਵੱਲੋਂ ਬਖਸ਼ੇ ਇਕ ਤੀਰ ਨੂੰ ਚਿੱਲੇ

’ਤੇ ਚਾੜ੍ਹ ਕੇ ਛੱਡਿਆ ਤਾਂ ਸਿੰਘਾਂ ਨੇ ‘ਸਤਿ ਸ੍ਰੀ ਅਕਾਲ’ ਦੇ ਜੈਕਾਰਿਆਂ ਨਾਲ ਅਸਮਾਨ ਗੁੰਜਾ ਦਿੱਤਾ। ਸਿੰਘਾਂ ਦੇ ਜ਼ੋਰਦਾਰ ਹਮਲੇ ਅੱਗੇ ਸ਼ਾਹੀ ਸੈਨਾ ਦੇ ਪੈਰ ਥਿੜਕ ਗਏ। ਮਲੇਰਕੋਟਲੇ ਵਾਲੇ ਸ਼ੇਰ ਮੁਹੰਮਦ ਖਾਨ ਅਤੇ ਖਵਾਜਾ ਅਲੀ ਖਾਨ ਦੋਵੇਂ ਹੀ ਸਿੰਘਾਂ ਹੱਥੋਂ ਮਾਰੇ ਗਏ। ਉਨ੍ਹਾਂ ਦੇ ਧਰਤੀ ’ਤੇ ਡਿੱਗਣ ਦੀ ਦੇਰ ਸੀ ਕਿ ਉਨ੍ਹਾਂ ਦੀ ਸੈਨਾ ਮੈਦਾਨ ਛੱਡ ਕੇ ਭੱਜ ਗਈ। ਮਲੇਰਕੋਟਲੀਆਂ ਦਾ ਸਾਰਾ ਮੋਰਚਾ ਸਿੰਘਾਂ ਦੇ ਹੱਥ ਆ ਗਿਆ। ਦੂਜੇ ਪਾਸੇ ਕਥਿਤ ਗਾਜ਼ੀਆਂ ਦਾ ਵੀ ਇਹੋ ਹਾਲ ਸੀ। ਸਿੰਘ ਹੁਣ ਪੂਰੇ ਜੋਸ਼ ਨਾਲ ਵਜ਼ੀਰ ਖਾਨ ਵਾਲੇ ਮੋਰਚੇ ਵੱਲ ਵਧੇ। ਇਕ ਪਾਸੇ ਤੋਂ ਭਾਈ ਬਾਜ ਸਿੰਘ ਅਤੇ ਦੂਸਰੇ ਪਾਸੇ ਤੋਂ ਭਾਈ ਫਤਹਿ ਸਿੰਘ ਨੇ ਹੱਲਾ ਬੋਲਿਆ। ਇਸ ਲੜਾਈ ਵਿਚ ਵਜ਼ੀਰ ਖਾਨ ਮਾਰਿਆ ਗਿਆ। ਵਜ਼ੀਰ ਖਾਨ ਦੀ ਲਾਸ਼ ਨੂੰ ਇਕ ਜੰਡ ਦੇ ਦਰਖਤ ਨਾਲ ਲਟਕਾ ਦਿੱਤਾ ਗਿਆ। ਇਹ ਜੰਡ ਦਾ ਦਰਖਤ ਅੱਜਕਲ੍ਹ ਚੱਪੜਚਿੜੀ ਵਿਚ ਬਣੇ ਗੁਰੂ ਨਾਨਕ ਮਿਸ਼ਨ ਸਕੂਲ ਦੇ ਅਹਾਤੇ ਦੇ ਅੰਦਰ ਹੈ। ਦੂਸਰੇ ਦਿਨ ਵਜ਼ੀਰ ਖਾਨ ਦੀ ਲਾਸ਼ ਨੂੰ ਬਲਦਾਂ ਪਿੱਛੇ ਬੰਨ ਕੇ ਸਿੰਘ ਸਰਹਿੰਦ ਵੱਲ ਨੂੰ ਰਵਾਨਾ ਹੋ ਗਏ।

ਸਿੰਘਾਂ ਨੇ ਸਰਹਿੰਦ ਦੀ ਜਿੱਤ ਤੋਂ ਪਿੱਛੋਂ ਜ਼ਾਲਮਾਂ ਨੂੰ ਚੁਣ-ਚੁਣ ਕੇ ਮਾਰਿਆ। ਹਕੂਮਤ ਦੀ ਛਤਰ-ਛਾਇਆ ਹੇਠ ਸੁੱਚਾ ਨੰਦ ਇਸ ਤਰ੍ਹਾਂ ਦੇ ਜ਼ੁਲਮ ਕਰ ਰਿਹਾ ਸੀ ਕਿ ਉਸ ਦੇ ਸਿੱਖਾਂ ਹੱਥੋਂ ਮਾਰੇ ਜਾਣ ਨੂੰ ਕੀਤੇ ਦਾ ਫਲ ਦੱਸਦਿਆਂ ਮੁਹੰਮਦ ਕਾਸਿਮ ‘ਇਬਰਤ ਨਾਮੇ’ ਵਿਚ ਲਿਖਦਾ ਹੈ, “ਮੈਂ ਆਸ-ਪਾਸ ਦੇ ਭਰੋਸੇਯੋਗ ਲੋਕਾਂ ਤੋਂ ਸੁਣਿਆ ਹੈ ਕਿ ਸ਼ਹੀਦ (ਵਜ਼ੀਰ ਖਾਨ) ਦੀ ਹਕੂਮਤ ਦੇ ਦਿਨੀਂ ਕਿਹੜਾ ਜ਼ੁਲਮ ਸੀ ਜੋ ਇਸ ਅਨਿਆਈ (ਸੁੱਚਾ ਨੰਦ) ਨੇ ਗਰੀਬਾਂ ਉੱਤੇ ਨਾ ਕੀਤਾ ਹੋਵੇ ਅਤੇ ਫਸਾਦ ਦਾ ਕਿਹੜਾ ਬੀਜ ਸੀ ਜੋ ਇਸ ਨੇ ਆਪਣੇ ਲਈ ਨਾ ਬੀਜਿਆ ਹੋਵੇ ਕਿ ਜਿਸ ਦਾ ਫਲ ਇਸ ਨੂੰ ਪ੍ਰਾਪਤ ਹੋਇਆ?”

ਇੰਨੀ ਭਿਆਨਕ ਜੰਗ ਕਰਨ ਬਾਅਦ ਸਿੰਘਾਂ ਨੇ ਕਿਸੇ ਮਸਜਿਦ ਨੂੰ ਨੁਕਸਾਨ ਨਹੀਂ ਪਹੁੰਚਾਇਆ, ਕਿਉਂਕਿ ਉਹ ਧਰਮ-ਵਿਰੋਧੀ ਨਹੀਂ ਸੀ, ਉਹ ਤਾਂ ਸਿਰਫ਼ ਜ਼ੁਲਮ ਅਤੇ ਜ਼ਾਲਮਾਂ ਦਾ ਵਿਰੋਧੀ ਸੀ, ਕਿਉਂਕਿ ਸਿੱਖ ਜ਼ੁਲਮ ਅਤੇ ਅਤਿਆਚਾਰ ਨੂੰ ਖ਼ਤਮ ਕਰਨਾ ਧਾਰਮਿਕ ਸਾਧਨਾ ਦਾ ਅਨਿੱਖੜ ਅੰਗ ਸਮਝਦੇ ਹਨ। ਚੱਪੜ-ਚਿੜੀ ਦੇ ਯੁੱਧ ਸਮੇਂ ਬਾਬਾ ਆਲੀ ਸਿੰਘ ਤੇ ਬਾਬਾ ਮਾਲੀ ਸਿੰਘ ਨੇ ਅਨੂਪਮ ਬਹਾਦਰੀ ਦਿਖਾਈ। ਸਰਹਿੰਦ ਫ਼ਤਿਹ ਕਰਨ ਤੋਂ ਬਾਅਦ ਬਾਬਾ ਬੰਦਾ ਸਿੰਘ ਬਹਾਦਰ ਨੇ ਆਪਣੇ ਬਹਾਦਰ ਸਿੰਘਾਂ ਨਾਲ ਇਕ ਦਰਬਾਰ ਲਗਾਇਆ। ਭਾਈ ਬਾਜ ਸਿੰਘ ਨੂੰ ਸਰਹਿੰਦ ਦਾ ਸੂਬੇਦਾਰ ਥਾਪ ਦਿੱਤਾ ਅਤੇ ਉਨ੍ਹਾਂ ਦੀ ਸਹਾਇਤਾ ਲਈ ਬਾਬਾ ਆਲੀ ਸਿੰਘ ਜੀ ਸਲੌਦੀ ਵਾਲਿਆਂ ਨੂੰ ਨਾਇਬ ਸੂਬੇਦਾਰ ਨਿਯੁਕਤ ਕਰ ਦਿੱਤਾ। ਦਰਬਾਰ ਵਿਚ ਇਲਾਕੇ ਦੇ ਮੰਨੇ-ਪ੍ਰਮੰਨੇ ਚੌਧਰੀ ਹਾਜ਼ਰ ਹੋਏ ਅਤੇ ਇਲਾਕੇ ਦੇ ਲੋਕਾਂ ਨੇ ਆਪਣੇ ’ਤੇ ਹੋਏ ਜ਼ੁਲਮ ਦੀ ਦਾਸਤਾਨ ਭਰੇ-ਦਰਬਾਰ ਵਿਚ ਸੁਣਾਈ। ਇਸ ਮੌਕੇ ’ਤੇ ਚਰਨਾਰਥਲ ਦਾ ਚੌਧਰੀ ਪ੍ਰਤਾਪ ਰਾਏ,

ਜਰਗ ਦਾ ਚੌਧਰੀ ਲਖਮੀਰ ਆਦਿ ਹਾਜ਼ਰ ਹੋਏ ਅਤੇ ਉਨ੍ਹਾਂ ਨੇ ਬਾਬਾ ਬੰਦਾ ਸਿੰਘ ਬਹਾਦਰ ਅੱਗੇ ਖਿਲਤ ਵਜੋਂ ਚਾਂਦੀ ਦੇ ਗੁਰਜ ਅਤੇ ਮੋਹਰਾਂ ਦੇ ਥਾਲ ਪੇਸ਼ ਕੀਤੇ। ਬਾਬਾ ਬੰਦਾ ਸਿੰਘ ਬਹਾਦਰ ਹੋਰਾਂ ਗੁਰਜ ਰੱਖ ਲਏ ਅਤੇ ਮੋਹਰਾਂ ਦੇ ਥਾਲਾਂ ਵਿੱਚੋਂ ਇਕ-ਇਕ ਮੋਹਰ ਰੱਖ ਕੇ ਬਾਕੀ ਦੀਆਂ ਮੋਹਰਾਂ ਚੌਧਰੀਆਂ ਨੂੰ ਹੀ ਇਲਾਕੇ ਅਤੇ ਗਰੀਬ ਲੋਕਾਂ ਦੀ ਭਲਾਈ ਲਈ ਲਗਾਉਣ ਲਈ ਵਾਪਿਸ ਕਰ ਦਿੱਤੀਆਂ। ਇੱਥੇ ਬਾਬਾ ਬੰਦਾ ਸਿੰਘ ਬਹਾਦਰ ਦੀ ਬਹਾਦਰੀ ਤੋਂ ਪ੍ਰਭਾਵਿਤ ਹੋ ਕੇ ਬਹੁਤ ਸਾਰੇ ਲੋਕਾਂ ਨੇ ਜਿਨ੍ਹਾਂ ਵਿਚ ਹਿੰਦੂ ਤੇ ਮੁਸਲਮਾਨ ਵੀ ਸਨ ਅੰਮ੍ਰਿਤ ਛਕ ਕੇ ਗੁਰੂ ਕੇ ਸਿੰਘ ਸਜ ਗਏ। ਉਦਾਹਰਣ ਦੇ ਤੌਰ 'ਤੇ ਇਨ੍ਹਾਂ ਵਿੱਚੋਂ ਦੀਨਦਾਰ ਖਾਨ ਅੰਮ੍ਰਿਤ ਛਕ ਕੇ ਦੀਨਦਾਰ ਸਿੰਘ ਬਣ ਗਿਆ। ਮੀਰ ਨਸੀਰ-ਉ-ਦੀਨ, ਭਾਈ ਨਸੀਰ ਸਿੰਘ ਬਣ ਗਿਆ।

ਸਰਹਿੰਦ ਦੇ ਕਿਲ੍ਹੇ 'ਤੇ ਖ਼ਾਲਸੇ ਦਾ ਝੰਡਾ ਲਹਿਰਾਇਆ ਗਿਆ। ਅਫ਼ਸਰਾਂ ਦੀ ਨਿਯੁਕਤੀ ਕਰਨ ਦੇ ਨਾਲ-ਨਾਲ ਬਾਬਾ ਬੰਦਾ ਸਿੰਘ ਬਹਾਦਰ ਦੇ ਸਾਹਮਣੇ ਆਪਣੇ ਰਾਜ ਦੀ ਰਾਜਧਾਨੀ ਦੀ ਚੋਣ ਕਰਨ ਦਾ ਬਹੁਤ ਮਹੱਤਵਪੂਰਨ ਪ੍ਰਸ਼ਨ ਸੀ। ਸਰਹਿੰਦ ਕੇਂਦਰੀ ਸਥਾਨ ਸੀ ਅਤੇ ਇਸ ਦੇ ੨੮ ਪਰਗਣਿਆਂ ਤੋਂ ੫੨ ਲੱਖ ਰੁਪਿਆਂ ਦੀ ਸਾਲਾਨਾ ਆਮਦਨੀ ਸੀ। ਭਾਈ ਰਤਨ ਸਿੰਘ (ਭੰਗੂ) ਲਿਖਦੇ ਹਨ ਕਿ:

*ਆਲੀ ਸਿੰਘ ਨਾਇਬ ਠਹਿਰਾਯਾ, ਮੁਲਕ ਬਾਵਨੀ ਉਨ ਉਗਰ੍ਹਾਯਾ।*
*ਬੰਦਾ ਸ੍ਰਿਹੰਦੈ ਦਾਖਲ ਭਯੋ, ਬਜੀਰੈ ਮਾਲ ਸੁ ਬੰਦੁਬਸਤ ਕਯੋ॥*

ਇਸ ਜਿੱਤ ਨਾਲ ਕਰਨਾਲ ਤੋਂ ਲੁਧਿਆਣੇ ਤਕ ਦੇ ਇਲਾਕੇ ਦਾ ਲਗਾਨ ਖਾਲਸੇ ਨੂੰ ਮਿਲਣ ਲੱਗ ਗਿਆ।

ਬਾਬਾ ਬੰਦਾ ਸਿੰਘ ਬਹਾਦਰ ਪਾਸ ਇਕ ਦਿਨ ਭਾਈ ਬਲਾਕਾ ਸਿੰਘ ਫਰਿਆਦ ਲੈ ਕੇ ਆਇਆ। ਭਾਈ ਬਲਾਕਾ ਸਿੰਘ ਦੋਤਾਰੇ ਨਾਲ ਕੀਰਤਨ ਕਰਿਆ ਕਰਦਾ ਸੀ। ਕੁਝ ਸਮਾਂ ਉਹ ਬਾਬਾ ਆਲੀ ਸਿੰਘ ਜੀ ਦੇ ਜਥੇ ਵਿਚ ਵੀ ਰਿਹਾ ਸੀ। ਇਕ ਵਾਰ ਉਹ ਘੁੰਮਦਾ ਘੁਮਾਉਂਦਾ ਘੁੜਾਨੀ ਪਿੰਡ ਵਿਚ ਪਹੁੰਚ ਗਿਆ। ਘੁੜਾਨੀ ਪਿੰਡ ਵਿਚ ਰਾਮਰਾਈਆਂ ਦੀ ਕਾਫੀ ਆਬਾਦੀ ਸੀ। ਇਸ ਪਿੰਡ ਨੂੰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਚਰਨ-ਛੋਹ ਵੀ ਪ੍ਰਾਪਤ ਹੈ। ਭਾਈ ਬਲਾਕਾ ਸਿੰਘ ਜੀ ਜਦੋਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਗੁਰਦੁਆਰਾ ਸਾਹਿਬ ਵਿਚ ਜਾ ਕੇ ਕੀਰਤਨ ਕਰਨ ਲੱਗੇ ਅਤੇ ਰਹਿਰਾਸ ਦੇ ਪਾਠ ਤੋਂ ਬਾਅਦ ਅਰਦਾਸ ਕੀਤੀ। ਅਰਦਾਸ ਵਿਚ ਜਦੋਂ ਉਸ ਨੇ ਗੁਰੂ ਗੋਬਿੰਦ ਸਿੰਘ ਜੀ ਦਾ ਨਾਮ ਲਿਆ ਤਾਂ ਰਾਮਰਾਈਏ ਮਸੰਦ ਭੜਕ ਉੱਠੇ। ਉਨ੍ਹਾਂ ਨੇ ਭਾਈ ਬਲਾਕਾ ਸਿੰਘ ਦਾ ਦੋਤਾਰਾ ਤੋੜ ਦਿੱਤਾ ਅਤੇ ਭਾਈ ਬਲਾਕਾ ਸਿੰਘ ਦੀ ਕਾਫੀ ਕੁੱਟਮਾਰ ਵੀ ਕੀਤੀ। ਇਹ ਗੱਲ ਦਾ ਪਤਾ ਲੱਗਣ 'ਤੇ ਬਾਬਾ ਬੰਦਾ ਸਿੰਘ ਬਹਾਦਰ ਨੇ ਬਾਬਾ ਆਲੀ ਸਿੰਘ ਨੂੰ ਦੋਸ਼ੀਆਂ ਨੂੰ ਸਜ਼ਾ ਦੇਣ ਲਈ ਭੇਜਿਆ। ਬਾਬਾ ਆਲੀ ਸਿੰਘ ਨੇ ਬਹੁਤ ਬਹਾਦਰੀ ਨਾਲ ਘੁੜਾਨੀ ਅਤੇ ਥਾਣਾ ਪਾਇਲ 'ਤੇ ਹਮਲਾ ਕਰ ਦਿੱਤਾ।

ਰਾਮਰਾਈਏ ਮਸੰਦ ਪਿੰਡ ਛੱਡ ਕੇ ਭੱਜ ਗਏ। ਭਾਈ ਬਲਾਕਾ ਸਿੰਘ ਨੂੰ ਪਾਇਲ ਦਾ ਥਾਣੇਦਾਰ ਨਿਯੁਕਤ ਕਰ ਦਿੱਤਾ ਗਿਆ। ਇਲਾਕੇ ਦੇ ਚੌਧਰੀਆਂ ਨੇ ਬਾਬਾ ਆਲੀ ਸਿੰਘ ਦੀ ਈਨ ਮੰਨ ਲਈ ਅਤੇ ਨਜ਼ਰਾਨੇ ਲੈ ਕੇ ਉਸ ਅੱਗੇ ਪੇਸ਼ ਹੋਏ। ਭਾਈ ਰਤਨ ਸਿੰਘ (ਭੰਗੂ) ਨੇ ਇਸ ਘਟਨਾ ਦਾ ਜਿਕਰ 'ਸ੍ਰੀ ਗੁਰ ਪੰਥ ਪ੍ਰਕਾਸ਼' ਵਿਚ ਇਸ ਤਰ੍ਹਾਂ ਕੀਤਾ ਹੈ ਕਿ:

*ਬੁਲਾਕਾ ਸਿੰਘ ਇਕ ਸਿੰਘ ਹੁਤੋ ਰਹਿ ਆਲੀ ਸਿੰਘ ਪਾਸ।*
*ਹਾਥ ਜੋੜ ਠਾਂਢੋ ਭਯੋ ਕਰ ਬੰਦੈ ਪੈ ਅਰਦਾਸ॥*
*ਪਾਇਲ ਪਾਸ ਘੁਡਾਣੀ ਗ੍ਰਾਮੰ, ਤਹਾਂ ਬਹੁਤ ਹੈ ਖਤ੍ਰੀਅਨ ਧਾਮ।*
*ਰਾਮਰਯਨ ਕੇ ਮਸੰਦ ਕਹਾਵੈਂ, ਕਰੈਂ ਮਸ਼ਕਰੀ ਖਾਲਸੈ ਖਿਝਾਵੈ॥*
*ਮੈਂ ਊਹਾਂ ਸ਼ਬਦ ਚੌਂਕੀ ਠਈ, ਬੋਲੋ ਵਾਹਿਗੁਰੂ ਅਰਦਾਸ ਯੋਂ ਕਹੀ।*
*ਸੁਨਤ ਦੁਤਾਰੋ ਉਨ ਭੰਨ ਦਯੋ, ਮੁਖ ਤੇ ਵਾਕ ਤਿਨ ਖੋਟੇ ਕਰਯੋ॥*
*ਔ ਸਤਿਗੁਰ ਕੀ ਨਿੰਦਯਾ ਕਰੀ, ਹਮ ਕੌਂ ਨਹਿ ਵਹਿ ਬਿਸਰਤ ਘਰੀ।*
*ਥੀ ਹਮ ਕੌ ਬਹੁ ਕੀਨੀ ਮਾਰ, ਸੋ ਤੋ ਹਮਨੈ ਦਈ ਵਿਸਾਰ॥*
*ਪੁਤ੍ਰ ਮੁਏ ਆਪੈ ਮੁਯੋ ਅਬ ਮੁਯੋ ਨ ਵਾਹਿਗੁਰੂ ਬੋਲ।*
*ਯੋ ਕਹਿ ਦੁਤਾਰੋ ਭੰਨਯੋ ਤੌ ਮਾਰਯੋ ਕੇਸ ਮੁਹਿ ਖੋਲ॥...*

ਬਾਬਾ ਆਲੀ ਸਿੰਘ ਜੀ ਨੇ ਘੁੜਾਨੀ ਤੋਂ ਅੱਗੇ ਚੱਲ ਕੇ ਸੁਨਾਮ ਨੂੰ ਘੇਰਾ ਪਾ ਲਿਆ। ਸੁਨਾਮ ਦੇ ਰੰਘੜਾਂ ਦੇ ਜ਼ੁਲਮ ਤੋਂ ਆਮ ਜਨਤਾ ਬਹੁਤ ਦੁਖੀ ਸੀ। ਉੱਥੋਂ ਦੇ ਰਾਜਪੂਤ ਰੰਘੜ ਆਪਣੇ ਆਪ ਨੂੰ ਬਹੁਤ ਬਹਾਦਰ ਸਮਝਦੇ ਸਨ ਅਤੇ ਉਨ੍ਹਾਂ ਨੇ ਸਿੰਘਾਂ ਦਾ ਮੁਕਾਬਲਾ ਕਰਨ ਲਈ ਪੂਰੀ ਤਿਆਰੀ ਕਰ ਲਈ। ਪਰੰਤੂ ਬਾਬਾ ਆਲੀ ਸਿੰਘ ਦੇ ਬਹਾਦਰ ਸਿੰਘਾਂ ਦੇ ਜਥੇ ਸਾਹਮਣੇ ਇਹ ਬਹੁਤਾ ਸਮਾਂ ਨਾ ਟਿਕ ਸਕੇ ਅਤੇ ਇਲਾਕਾ ਛੱਡ ਕੇ ਭੱਜ ਗਏ।

ਬਾਬਾ ਆਲੀ ਸਿੰਘ ਪਰਗਣਾ ਮਨਸੂਰ ਪਹੁੰਚ ਗਏ। ਬਾਬਾ ਆਲੀ ਸਿੰਘ ਨੇ ਉੱਥੋਂ ਦੇ ਹਾਕਮ ਪਾਸ ਆਪਣਾ ਇਕ ਬੰਦਾ ਭੇਜ ਕੇ ਈਨ ਕਬੂਲ ਕਰਨ ਲਈ ਕਿਹਾ। ਇੱਥੇ ਕਿਸੇ ਨੇ ਵੀ ਸਿੰਘਾਂ ਦਾ ਮੁਕਾਬਲਾ ਕਰਨ ਦੀ ਹਿੰਮਤ ਨਾ ਕੀਤੀ। ਸਿੰਘ ਇੱਥੋਂ ਜਿੱਤ ਪ੍ਰਾਪਤ ਕਰਦੇ ਹੋਏ ਅੱਗੇ ਕੈਥਲ ਸ਼ਹਿਰ ਵੱਲ ਚਲੇ ਗਏ। ਕੈਥਲ ਦੇ ਬਲੋਚ ਬਹੁਤ ਜ਼ਾਲਮ ਸਨ ਅਤੇ ਆਪਣੇ ਆਪ ਨੂੰ ਬਹੁਤ ਬਹਾਦਰ ਮੰਨਦੇ ਸਨ। ਬਾਬਾ ਆਲੀ ਸਿੰਘ ਨੇ ਇਨ੍ਹਾਂ 'ਤੇ ਬੇਖਬਰ ਹੀ ਹੱਲਾ ਬੋਲ ਦਿੱਤਾ। ਮਾਮੂਲੀ ਜਿਹੇ ਟਾਕਰੇ ਤੋਂ ਬਾਅਦ ਹੀ ਸਿੰਘਾਂ ਨੇ ਸ਼ਹਿਰ 'ਤੇ ਕਬਜ਼ਾ ਕਰ ਲਿਆ। ਬਾਬਾ ਆਲੀ ਸਿੰਘ ਜੀ ਇੱਥੋਂ ਚੌਧਰੀਆਂ ਤੋਂ ਨਜ਼ਰਾਨੇ ਪ੍ਰਾਪਤ ਕਰਦੇ ਹੋਏ ਵਾਪਿਸ ਸਰਹਿੰਦ ਵੱਲ ਨੂੰ ਰਵਾਨਾ ਹੋ ਗਏ।

ਜਲੰਧਰ ਹੁਸ਼ਿਆਰਪੁਰ ਦੇ ਇਲਾਕੇ 'ਤੇ ਸਿੱਖਾਂ ਦਾ ਕਬਜ਼ਾ ਹੋ ਗਿਆ ਅਤੇ ਸ਼ਮਸ ਖਾਨ ਬਰਾ-ਏ-ਨਾਮ ਹਾਕਮ ਰਹਿ ਗਿਆ। ਸਤਲੁਜ ਦੇ ਦੱਖਣ ਨੂੰ ਮਾਛੀਵਾੜਾ ਤੋਂ

ਕਰਨਾਲ ਤਕ ਦਾ ਸਰਹਿੰਦ ਦਾ ਸਾਰਾ ਇਲਾਕਾ ਸਿੰਘਾਂ ਦੇ ਕਬਜ਼ੇ ਵਿਚ ਸੀ ਜਿਸ ਦਾ ਸਾਰਾ ਪ੍ਰਬੰਧ ਭਾਈ ਬਾਜ ਸਿੰਘ ਰਾਜਪਾਲ ਅਤੇ ਬਾਬਾ ਆਲੀ ਸਿੰਘ ਸਲੌਦੀ ਵਾਲੇ ਨਾਇਬ ਰਾਜਪਾਲ ਦੇ ਪਾਸ ਸੀ, ਜਿਨ੍ਹਾਂ ਅਧੀਨ ਥਾਂ-ਥਾਂ ਸਿੱਖ ਫ਼ੌਜਦਾਰ ਤੇ ਥਾਣੇਦਾਰ ਨਿਯੁਕਤ ਸਨ।

ਦਿੱਲੀ ਦੇ ਤਖ਼ਤ ਤੇ ਬੈਠੈ ਨਵੇਂ ਬਾਦਸ਼ਾਹ ਫ਼ਰੁੱਖਸੀਅਰ ਨੇ ਸਿੰਘਾਂ ਦੀ ਬਗਾਵਤ ਨੂੰ ਦਬਾਉਣ ਲਈ ਵੱਡੀ ਗਿਣਤੀ ਵਿਚ ਸ਼ਾਹੀ ਸੈਨਾ ਭੇਜੀ। ਉਸ ਸਮੇਂ ਬਾਬਾ ਬੰਦਾ ਸਿੰਘ ਬਹਾਦਰ ਕੋਟ ਨੈਣੇ ਦੀ ਜੰਗ ਜਿੱਤ ਕੇ ਨਵਾਂ ਕਿਲ੍ਹਾ ਬਣਵਾ ਰਿਹਾ ਸੀ। ਇਸ ਸਮੇਂ ਬਹੁਤ ਸਾਰੀ ਖਾਲਸਾ ਫੌਜ ਇਸ ਸਥਾਨ 'ਤੇ ਇਕੱਠੀ ਹੋਈ ਸੀ। ਬਾਬਾ ਆਲੀ ਸਿੰਘ ਤੇ ਬਾਬਾ ਮਾਲੀ ਸਿੰਘ ਅਤੇ ਉਨ੍ਹਾਂ ਦਾ ਜਥਾ ਜੋ ਸਰਹਿੰਦ ਤੋਂ ਆਇਆ ਸੀ ਉਹ ਵੀ ਉੱਥੇ ਹੀ ਮੌਜੂਦ ਸੀ। ਜਦੋਂ ਸ਼ਾਹੀ ਲਸ਼ਕਰ ਨੇੜੇ ਆ ਗਿਆ ਤਾਂ ਖਾਲਸਾ ਫੌਜ ਕਿਲ੍ਹੇ ਦਾ ਕੰਮ ਵਿਚੇ ਛੱਡ ਕੇ ਗੁਰਦਾਸ ਨੰਗਲ ਦੀ ਕੱਚੀ ਗੜ੍ਹੀ ਵਿਚ ਚਲੀ ਗਈ।

ਗੁਰਦਾਸ ਨੰਗਲ ਦੀ ਕੱਚੀ ਗੜ੍ਹੀ ਵਿਚ ਬਾਬਾ ਬੰਦਾ ਸਿੰਘ ਬਹਾਦਰ ਅਤੇ ਹੋਰ ਸੈਨਿਕ ਮੁਗ਼ਲਾਂ ਦੇ ਘੇਰੇ ਵਿਚ ਆ ਗਏ। ਸੰਨ ੧੭੧੫ ਈ: ਨੂੰ ਜਦੋਂ ਬਾਦਸ਼ਾਹ ਫ਼ਰੁੱਖਸੀਅਰ ਨੂੰ ਬਾਬਾ ਬੰਦਾ ਸਿੰਘ ਬਹਾਦਰ ਬਾਰੇ ਖ਼ਬਰ ਪੁੱਜੀ ਤਾਂ ਬਾਦਸ਼ਾਹ ਨੇ ਲਾਹੌਰ ਦੇ ਸੂਬੇਦਾਰ ਅਬਦੁੱਸਮਦ ਖਾਨ ਅਤੇ ਕੁਮਰਦੀਨ ਖਾਨ ਨੂੰ ੨੪੦੦੦ ਫੌਜ ਦੇ ਕੇ ਸਿੰਘਾਂ 'ਤੇ ਚੜ੍ਹਾਈ ਕਰਨ ਦਾ ਹੁਕਮ ਦਿੱਤਾ। ਇਸ ਵਿਚ ਅੱਧੇ ਘੋੜਸਵਾਰ, ਅੱਧੇ ਪਿਆਦੇ ਅਤੇ ਤੋਪਖਾਨਾ ਵੀ ਸ਼ਾਮਲ ਸੀ। ਮੁਗ਼ਲ ਫ਼ੌਜ ਨੇ ਗੁਰਦਾਸ ਨੰਗਲ ਦੇ ਇਕ ਟਿੱਬੇ 'ਤੇ ਕੱਚੀ ਗੜ੍ਹੀ ਨੂੰ ਆਣ ਘੇਰਿਆ। ਸਿੰਘਾਂ ਨੇ ਸ਼ਾਹੀ ਫ਼ੌਜ ਦਾ ਆਉਣਾ ਸੁਣ ਕੇ ਗੁਰਦਾਸ ਨੰਗਲ ਦੀ ਇਸ ਗੜ੍ਹੀ ਦੇ ਇਕ ਟਿੱਬੇ ਦੁਆਲੇ ਖਾਈ ਪੁੱਟ ਕੇ ਉਸ ਵਿਚ ਸ਼ਾਹੀ ਨਹਿਰ ਨੂੰ ਟੱਕ ਲਾ ਕੇ ਪਾਣੀ ਭਰ ਦਿੱਤਾ। ਇਸ ਤਰ੍ਹਾਂ ਕਰਨ ਨਾਲ ਬਾਹਰੋਂ ਕਿਸੇ ਵੀ ਆਦਮੀ ਜਾਂ ਘੋੜੇ ਦਾ ਆਉਣਾ ਮੁਸ਼ਕਿਲ ਹੋ ਗਿਆ। ਦਲੇਰ ਖਾਨ ਨੇ ਆ ਕੇ ਕਿਲ੍ਹੇ ਦਾ ਘੇਰਾ ਬਹੁਤ ਜ਼ਿਆਦਾ ਸਖ਼ਤ ਕਰ ਦਿੱਤਾ। ਜਿਹੜੇ ਸਿੰਘ ਪਿੰਡ ਵਿਚ ਦਾਣਾ-ਪੱਠਾ ਲੈਣ ਗਏ ਹੋਏ ਸਨ, ਉਹ ਸ਼ਾਹੀ ਸੈਨਾ ਦੇ ਕਾਬੂ ਆ ਗਏ ਅਤੇ ਉਨ੍ਹਾਂ ਨੂੰ ਸ਼ਹੀਦ ਕਰ ਦਿੱਤਾ ਗਿਆ। ਕਿਲ੍ਹੇ ਅੰਦਰ ਘਾਹ ਦਾ ਇਕ ਤਿਣਕਾ ਤੇ ਅੰਨ ਦਾ ਇਕ ਦਾਣਾ ਵੀ ਨਹੀਂ ਸੀ ਜਾਣ ਦਿੱਤਾ ਗਿਆ। ਫਿਰ ਵੀ ਮੁੱਠੀ-ਭਰ ਸਿੰਘਾਂ ਨੇ ਜ਼ਾਲਮਾਂ ਦਾ ਡਟ ਕੇ ਮੁਕਾਬਲਾ ਕੀਤਾ। ਦੁਸ਼ਮਣਾਂ ਅੰਦਰ ਸਿੱਖਾਂ ਦਾ ਇੰਨਾ ਜ਼ਿਆਦਾ ਭੈਅ ਬੈਠ ਚੁੱਕਾ ਸੀ ਕਿ ਉਹ ਅੱਲਾ ਪਾਸ ਇਹ ਦੁਆਵਾਂ ਕਰਦੇ ਸਨ ਕਿ ਕਾਸ਼, ਬੰਦਾ ਸਿੰਘ ਗੜ੍ਹੀ ਛੱਡ ਕੇ ਦੌੜ ਜਾਏ ਕਿਉਂਕਿ ਬਾਬਾ ਜੀ ਦੀ ਜਾਦੂਮਈ ਸ਼ਕਤੀ ਤੋਂ ਮੁਗ਼ਲ ਜ਼ਿਆਦਾ ਭੈਅਭੀਤ ਹੋ ਚੁੱਕੇ ਸਨ। ਸਿੰਘ ੮ ਮਹੀਨੇ ਤਕ ਮੁਗ਼ਲਾਂ ਦਾ ਮੁਕਾਬਲਾ ਕਰਦੇ ਰਹੇ। ਗੁਰਦਾਸ ਨੰਗਲ ਦੀ ਇਸ ੮ ਮਹੀਨੇ ਦੀ ਲੜਾਈ ਨੇ ਸਿੱਖ ਕੌਮ ਦਾ ਇਕ ਨਵਾਂ ਇਤਿਹਾਸ ਸਿਰਜਿਆ। 'ਅਸਰਾਰਿ ਸਮੱਦੀ' ਵਿਚ ਲਿਖਿਆ ਹੈ, "ਉਸ(ਬੰਦਾ ਸਿੰਘ ਬਹਾਦਰ) ਦੀ ਹਾਲਤ

ਇਤਨੀ ਪਤਲੀ ਹੋ ਗਈ ਕਿ ਤੂੰ ਕਹੇਂਗਾ ਕਿ ਉਸ ਨੇ ਗਰੀਬੀ ਦੇ ਕੋਨੇ ਵਿਚ ਸੋ ਚਲੀਹੇ ਕੱਟੇ ਹੋਣ।... ਅਨਾਜ ਦਾ ਦਾਣਾ ਮੋਤੀ ਦੇ ਦਾਣੇ ਵਾਂਗ ਮਹਿੰਗਾ ਹੋ ਗਿਆ ਅਤੇ ਪਾਣੀ ਦੀ ਬੂੰਦ ਆਦਮੀਆਂ ਦੇ ਚਿਹਰੇ ਦੀ ਰੌਣਕ ਵਾਂਗ ਅਲੋਪ ਹੋ ਗਈ (ਸਿੱਖ) ਦਰਖਤਾਂ ਦੀ ਛਿੱਲ ਨੂੰ ਪੰਛੀ ਦੇ ਮਾਸ ਜਿਹੀ ਅਨਮੋਲ ਅਤੇ ਬ੍ਰਿਛਾਂ ਦੇ ਪੱਤੇ ਅਤੇ ਛਿਲਕੇ ਨੂੰ ਸਵਾਦੀ ਭੋਜਨ ਨਾਲੋਂ ਚੰਗਾ ਜਾਣਦੇ ਸਨ। ਉਨ੍ਹਾਂ ਦੇ ਚਿਹਰਿਆਂ ਉਤੇ ਰੌਣਕ ਨਾ ਰਹੀ ਸਗੋਂ ਰੰਗ ਕਣਕਵੰਨਾ ਵੀ ਨਾ ਰਿਹਾ।

... ਜੇ ਉਹ ਤ੍ਰੇਹ ਨਾਲ ਨਾ ਮਰਦੇ ਤਾਂ ਉਹ ਠੰਡ ਨਾਲ ਮਰ ਜਾਂਦੇ। ਜੇ ਹਉਕੇ ਦੀ ਅੱਗ ਉਨ੍ਹਾਂ ਨਾਲ ਨਿਆਂ ਕਰਨ ਨੂੰ ਬਹੁੜਦੀ ਤਾਂ ਉਹ ਉਨੀਂਦਰੇ ਹੀ ਮਾਰੇ ਜਾਂਦੇ।... ਭੁੱਖ ਨਾਲ ਉਹ ਏਕਮ ਦੇ ਚੰਦ ਵਾਂਗ ਕੁੱਬੇ ਹੋ ਗਏ। ਜੇ ਉਹ ਸੂਰਜ ਦੀ ਟਿੱਕੀ ਦੇਖਦੇ ਤਾਂ ਉਹ ਆਸ ਨਾਲ ਦੰਦ ਖੋਲ੍ਹਦੇ ਭਾਵ ਉਸ ਨੂੰ ਖਾਣ ਲਈ ਮੂੰਹ ਖੋਲ੍ਹ ਲੈਂਦੇ। ਉਹ ਧਰਤੀ ਦੀ ਮਿੱਟੀ ਖੰਡ ਵਾਂਗ ਚਟਮ ਕਰ ਗਏ।"

ਦਸੰਬਰ ੧੭੧੫ ਈ: ਨੂੰ ਗੜ੍ਹੀ 'ਤੇ ਸ਼ਾਹੀ ਫ਼ੌਜ ਨੇ ਕਬਜ਼ਾ ਕਰ ਲਿਆ। ੩੦੦ ਦੇ ਕਰੀਬ ਸਿੰਘਾਂ ਨੂੰ ਥਾਂ 'ਤੇ ਹੀ ਸ਼ਹੀਦ ਕਰ ਦਿੱਤਾ ਗਿਆ। ਬਾਬਾ ਬੰਦਾ ਸਿੰਘ ਬਹਾਦਰ ਦੇ ੨੦੦ ਸਾਥੀ ਗੁਰਦਾਸ ਨੰਗਲ ਤੋਂ ਜਲੂਸ ਦੀ ਸ਼ਕਲ ਵਿਚ ਪਹਿਲਾਂ ਲਾਹੌਰ ਅਤੇ ਫਿਰ ਦਿੱਲੀ ਲਿਜਾਏ ਗਏ। ਰਸਤੇ ਵਿਚ ਹੋਰ ਗ੍ਰਿਫ਼ਤਾਰੀਆਂ ਉਪਰੰਤ ਸਿੰਘਾਂ ਦੀ ਗਿਣਤੀ ੭੪੦ ਤਕ ਪੁੱਜ ਗਈ। ਬਾਬਾ ਬੰਦਾ ਸਿੰਘ ਬਹਾਦਰ ਨੂੰ ਸੰਗਲਾਂ ਨਾਲ ਜਕੜ ਕੇ ਲੋਹੇ ਦੇ ਪਿੰਜਰੇ ਵਿਚ ਕੈਦ ਕਰ ਕੇ ਹਾਥੀ 'ਤੇ ਬਿਠਾਇਆ ਗਿਆ। ਇਹ ਜਲੂਸ ਫਰਵਰੀ, ੧੭੧੬ ਈ: ਨੂੰ ਦਿੱਲੀ ਦੇ ਲਾਲ ਕਿਲ੍ਹੇ ਵਿਚ ਦਾਖਲ ਹੋਇਆ। ਜ਼ਕਰੀਆ ਖਾਨ ਨੇ ਸ਼ਾਹੀ ਖਜ਼ਾਨੇ ਦੇ ਇੰਚਾਰਜ ਨੂੰ ਪ੍ਰਾਪਤ ਕੀਤੇ ਕੀਮਤੀ ਮਾਲ ਤੇ ਹਥਿਆਰ ਦਿੱਤੇ। ਇਹ ਹਥਿਆਰ ਇਸ ਤਰ੍ਹਾਂ ਸਨ: ਤਲਵਾਰਾਂ ੧੦੦੦, ਢਾਲਾ ੨੭੮, ਤੀਰ ਕਮਾਨ ੧੭੩, ਤੋੜੇਦਾਰ ਬੰਦੂਕਾਂ ੧੮੦, ਜਮਦਾੜ੍ਹ ਖੰਜਰ ੧੧੪, ਕਰਦਾਂ ੨੧੭, ਸੋਨੇ ਦੀਆਂ ਮੋਹਰਾਂ ੨੩, ਰੁਪਏ ੬੦੦ ਅਤੇ ਕੁਝ ਸੋਨੇ ਦੇ ਗਹਿਣੇ।

ਦਿੱਲੀ ਲਿਜਾ ਕੇ ਬਾਬਾ ਬੰਦਾ ਸਿੰਘ ਬਹਾਦਰ ਨੂੰ ਬਾਦਸ਼ਾਹ ਫ਼ਰੁੱਖਸੀਅਰ ਦੇ ਪੇਸ਼ ਕੀਤਾ ਗਿਆ। ਉਸ ਨੇ ਬਾਬਾ ਬੰਦਾ ਸਿੰਘ ਬਹਾਦਰ, ਭਾਈ ਬਾਜ ਸਿੰਘ, ਭਾਈ ਫਤਹਿ ਸਿੰਘ, ਬਾਬਾ ਆਲੀ ਸਿੰਘ ਅਤੇ ਕੁਝ ਹੋਰ ਮੁਖੀ ਸਿੰਘਾਂ ਨੂੰ ਮੀਰ ਆਤਿਸ਼ ਇਬਰਾਹਿਮ ਖਾਨ ਦੇ ਹਵਾਲੇ ਕਰ ਦਿੱਤਾ ਗਿਆ ਤੇ ਉਨ੍ਹਾਂ ਨੂੰ ਤ੍ਰਿਪੋਲੀਆ ਵਿਚ ਕੈਦ ਕਰਨ ਦੀ ਹਦਾਇਤ ਕੀਤੀ ਗਈ। ਬਾਬਾ ਬੰਦਾ ਸਿੰਘ ਬਹਾਦਰ ਦੀ ਪਤਨੀ, ਉਸ ਦੇ ਛੋਟੇ ਪੁੱਤਰ ਅਜੈ ਸਿੰਘ ਅਤੇ ਉਸ ਦੀ ਖਿਡਾਵੀ ਨੂੰ ਲਾਲ ਕਿਲ੍ਹੇ ਦੇ ਸ਼ਾਹੀ ਜ਼ਨਾਨਖ਼ਾਨੇ ਦੇ ਪ੍ਰਬੰਧਕ ਦਰਬਾਰ ਖਾਨ ਦੇ ਹਵਾਲੇ ਕਰਕੇ ਹਰਮ ਵਿਚ ਕੈਦ ਕਰਨ ਦੀ ਹਦਾਇਤ ਕੀਤੀ ਗਈ। ਬਾਕੀ ਦੇ ਸਿੰਘਾਂ ਨੂੰ ਕੋਤਵਾਲ ਸਰਬਰਾਹ ਖਾਨ ਦੇ ਹਵਾਲੇ ਕਰ ਦਿੱਤਾ ਗਿਆ।

੫ ਮਾਰਚ ੧੭੧੬ ਈ: ਨੂੰ ਚਾਂਦਨੀ ਚੌਂਕ ਦੇ ਸਾਹਮਣੇ ਸਿੱਖ ਕੈਦੀਆਂ ਦਾ

ਕਤਲੇਆਮ ਸ਼ੁਰੂ ਹੋਇਆ। ਹਰ ਰੋਜ਼ ੧੦੦ ਸਿੱਖਾਂ ਚਬੂਤਰਾ ਕੋਤਵਾਲੀ ਵਿਖੇ ਲਿਆ ਕੇ ਕਤਲ ਕੀਤੇ ਜਾਂਦੇ ਸੀ ਪਰ ਕੋਈ ਸਿੱਖ ਵੀ ਆਪਣੇ ਧਰਮ ਤੋਂ ਟੱਸ ਤੋਂ ਮੱਸ ਨਹੀਂ ਹੋਇਆ। ਚਬੂਤਰਾ ਕੋਤਵਾਲੀ ਦੀ ਜਗ੍ਹਾ ਚਾਂਦਨੀ ਚੌਂਕ ਵਿਚ ਗੁਰਦੁਆਰਾ ਸੀਸ ਗੰਜ ਦਿੱਲੀ ਅਤੇ ਸੁਨਹਿਰੀ ਮਸਜਿਦ ਦੇ ਵਿਚਕਾਰ ਹੁੰਦੀ ਸੀ। ਇਸ ਜਗ੍ਹਾ 'ਤੇ ਅੱਜਕਲ੍ਹ ਇਕ ਸਕੂਲ ਚਲਾਇਆ ਜਾ ਰਿਹਾ ਹੈ। ੯ ਜੂਨ ੧੭੧੬ ਈ: ਨੂੰ ਬਾਬਾ ਬੰਦਾ ਸਿੰਘ ਬਹਾਦਰ ਅਤੇ ਉਨ੍ਹਾਂ ਦੇ ੨੬ ਚੋਣਵੇਂ ਸਾਥੀਆਂ ਨੂੰ ਕਿਲ੍ਹੇ ਤੋਂ ਬਾਹਰ ਲਿਆਂਦਾ ਗਿਆ ਜਿਨ੍ਹਾਂ ਵਿਚ ਬਾਬਾ ਆਲੀ ਸਿੰਘ ਜੀ ਤੇ ਬਾਬਾ ਮਾਲੀ ਸਿੰਘ ਜੀ ਵੀ ਸ਼ਾਮਿਲ ਸਨ। ਇਸ ਸੰਬੰਧੀ ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ :

*ਬਾਜ ਸਿੰਘ ਲੌ ਚਾਰੌ ਭਾਈ। ਮਰੇ ਤਹਾਂ ਉਨਿ ਭਲੀ ਪੁਗਾਈ*
*ਆਲੀ ਸਿੰਘ ਮਾਲੀ ਸਿੰਘ ਮਾਨ ਜੇ। ਚਢੇ ਤਹਾਂ ਹੀ ਮੋਦ ਮਾਨ ਜੇ।*
*ਸਿੰਘ ਬੁਲਾਕਾ ਸਿੰਘ ਥਰਾਜਾ। ਗੰਗਾ ਸਿੰਘ ਫਤੇ ਸਿੰਘ ਰਾਜਾ।*

ਭਾਈ ਰਤਨ ਸਿੰਘ (ਭੰਗੂ) ਨੇ ਸ੍ਰੀ ਗੁਰ ਪੰਥ ਪ੍ਰਕਾਸ਼ ਵਿਚ ਇਸ ਦਾ ਜਿਕਰ ਇਸ ਤਰ੍ਹਾਂ ਕੀਤਾ ਹੈ ਕਿ:

*ਬਾਜ ਸਿੰਘ ਭਲੀ ਨਿਬਾਹੀ। ਮੁਏ ਬੰਦੈ ਸੰਗ ਚਾਰਉਂ ਭਾਈ।*
*ਆਲੀ ਸਿੰਘ ਨੇ ਔ ਸਲੌਦੀ ਵਾਲੇ, ਉਹ ਭੀ ਮੋਏ ਬੰਦੈ ਕੇ ਨਾਲੇ॥*

ਬਾਬਾ ਬੰਦਾ ਸਿੰਘ ਬਹਾਦਰ ਨੂੰ ਸ਼ਹੀਦ ਕਰਨ ਤੋਂ ਪਹਿਲਾਂ ਮਹਿਰੌਲੀ ਵਿਖੇ ਕੁਤਬ ਮੀਨਾਰ ਦੇ ਪਾਸ ਲਿਜਾਇਆ ਗਿਆ। ਉਨ੍ਹਾਂ ਦਿਨਾਂ ਵਿਚ ਕਾਕਾ ਬਖ਼ਤਿਆਰ ਕਾਕੀ ਦੀ ਮਜ਼ਾਰ 'ਤੇ ਉਰਸ ਮਨਾਇਆ ਜਾ ਰਿਹਾ ਸੀ, ਜਿਸ ਕਾਰਨ ਭਾਰੀ ਗਿਣਤੀ ਵਿਚ ਲੋਕਾਂ ਦਾ ਇਕੱਠ ਉੱਥੇ ਆਇਆ ਹੋਇਆ ਸੀ। ਬਾਬਾ ਜੀ ਨੂੰ ਸਭ ਤੋਂ ਪਹਿਲਾਂ ਬਖ਼ਤਿਆਰ ਕਾਕੀ ਦੀ ਕਬਰ ਦੇ ਆਲੇ-ਦੁਆਲੇ ਘੁਮਾਇਆ ਗਿਆ ਅਤੇ ਫੇਰ ਬਖ਼ਤਿਆਰ ਕਾਕੀ ਦੀ ਮਜ਼ਾਰ ਵੱਲ ਆਉਂਦੀ ਸੜਕ 'ਤੇ ਬਣੇ ਦਰਵਾਜ਼ੇ ਵਿਚਕਾਰ ਬਿਠਾ ਕੇ ਪਹਿਲਾਂ ਉਨ੍ਹਾਂ ਦੀਆਂ ਅੱਖਾਂ ਦੇ ਸਾਹਮਣੇ ਮੁਖੀ ਸਿੰਘਾਂ ਨੂੰ ਸ਼ਹੀਦ ਕੀਤਾ ਗਿਆ ਅਤੇ ਫੇਰ ਬਾਬਾ ਬੰਦਾ ਸਿੰਘ ਜੀ ਬਹਾਦਰ ਦੇ ਪੁੱਤਰ ਅਜੈ ਸਿੰਘ ਨੂੰ ਕਤਲ ਕਰ ਕੇ ਉਸ ਦਾ ਧੜਕਦਾ ਦਿਲ ਬਾਬਾ ਜੀ ਦੇ ਮੂੰਹ ਵਿਚ ਤੁੰਨਿਆ ਗਿਆ। ਬਾਬਾ ਬੰਦਾ ਸਿੰਘ ਬਹਾਦਰ ਨੇ ਅਜਿਹੇ ਸਮੇਂ ਵੀ ਪੂਰਨ ਅਡੋਲਤਾ ਦਰਸਾਈ। ਗੁਰੂ ਸਾਹਿਬ ਦਾ ਕੋਈ ਇਕ ਵੀ ਸਿਦਕੀ ਸਿੱਖ ਡੋਲਿਆ ਨਹੀਂ ਅਤੇ ਚੜ੍ਹਦੀ ਕਲਾ ਵਿਚ ਰਹਿੰਦਿਆਂ ਧਰਮ 'ਤੇ ਦ੍ਰਿੜ੍ਹ ਰਿਹਾ।

ਉਸ ਤੋਂ ਬਾਅਦ ਬਾਬਾ ਜੀ ਨੂੰ ਤਸੀਹੇ ਦੇਣ ਦੀ ਅਤਿ ਕਰ ਦਿੱਤੀ ਗਈ। ਥਾਂ-ਥਾਂ ਤੋਂ ਬਾਬਾ ਜੀ ਦੇ ਸਰੀਰ ਦਾ ਮਾਸ ਨੋਚਿਆ ਗਿਆ ਅਤੇ ਛੋਟੇ-ਛੋਟੇ ਟੋਟੇ ਕਰ ਕੇ ਆਪ ਜੀ ਦੇ ਸਰੀਰ ਨੂੰ ਕੋਹਿਆ ਗਿਆ। ਪਰ ਬਾਬਾ ਜੀ ਨੇ ਭਾਣਾ ਮੰਨਦੇ ਹੋਏ ਮਾਨਸਿਕ-ਆਤਮਿਕ ਤੌਰ 'ਤੇ ਪੂਰੀ ਚੜ੍ਹਦੀ ਕਲਾ ਵਿਚ ਰਹਿ ਕੇ ਆਪਣੇ ਸਰੀਰ 'ਤੇ ਇਹ

ਤਸੀਹੇ ਸਹਾਰਦੇ ਹੋਏ ਇਕ ਸੂਰਬੀਰ ਯੋਧੇ ਵਾਂਗ ਸ਼ਹਾਦਤ ਪ੍ਰਾਪਤ ਕੀਤੀ।

ਬਾਬਾ ਆਲੀ ਸਿੰਘ ਦੇ ਚਾਰ ਪੁੱਤਰ ਸਨ। ਉਨ੍ਹਾਂ ਦੇ ਵੱਡੇ ਪੁੱਤਰ ਸ. ਖਾਨੂੰ ਸਿੰਘ ਜੋ ਇਕ ਦਿਨ ਬੰਦੂਕਚੀਆਂ ਦੇ ਨਿਸ਼ਾਨੇ ਦੇਖ ਰਹੇ ਸਨ ਅਚਾਨਕ ਇਕ ਨਿਸ਼ਾਨਚੀ ਦਾ ਨਿਸ਼ਾਨਾ ਚੂਕ ਜਾਣ ਕਾਰਨ ਗੋਲੀ ਉਨ੍ਹਾਂ ਦੇ ਸਿਰ ਵਿਚ ਲੱਗੀ ਜਿਸ ਕਾਰਨ ਉਨ੍ਹਾਂ ਦੀ ਮੌਕੇ 'ਤੇ ਹੀ ਮੌਤ ਹੋ ਗਈ। ਉਨ੍ਹਾਂ ਦਾ ਦੂਸਰਾ ਪੁੱਤਰ ਸ. ਨਾਨੂ ਸਿੰਘ ਸੀ। ਉਸ ਦੀ ਭਰ ਜਵਾਨੀ ਵਿਚ ਕੋਠੇ ਤੋਂ ਡਿਗ ਕੇ ਮੌਤ ਹੋ ਗਈ ਸੀ। ਉਨ੍ਹਾਂ ਦੇ ਦੋ ਛੋਟੇ ਪੁੱਤਰਾਂ ਸ. ਮਾਹੀ ਸਿੰਘ ਅਤੇ ਸ. ਬੱਲਾ ਸਿੰਘ ਦੀ ਔਲਾਦ ਅੱਜਕਲ੍ਹ ਸਲੌਦੀ ਪਿੰਡ ਵਿਚ ਆਬਾਦ ਹੈ।

■

---

## ***ਭਗਤ ਸੈਣ ਜੀ***

*(ਸਫ਼ਾ ੪੩ ਦਾ ਬਾਕੀ ਹਿੱਸਾ)*

ਗੱਲ ਨੂੰ ਸਾਰੀ ਦੁਨੀਆਂ ਨੇ ਸੁਣਿਆ। ਇਸ ਤਰ੍ਹਾਂ ਵਾਹਿਗੁਰੂ ਨੇ ਆਪ ਦੀ ਉਸ ਸਮੇਂ ਮਦਦ ਕੀਤੀ ਜਦੋਂ ਉਨ੍ਹਾਂ ਨੂੰ ਸੱਚਮੁਚ ਸਹਾਇਤਾ ਦੀ ਲੋੜ ਸੀ। ਭਗਤਾਂ ਨਾਲ ਅਕਸਰ ਅਜਿਹੇ ਕਾਰਨਾਮੇ ਕਰਕੇ ਪਰਮਾਤਮਾ ਸਹਾਇਤਾ ਕਰਦਾ ਰਹਿੰਦਾ ਹੈ।

ਪਰ ਭਗਤ ਸੈਣ ਜੀ ਨੇ ਰਾਜੇ ਨੂੰ ਸੱਚੋ-ਸੱਚ ਸਾਰੀ ਗੱਲ ਦੱਸ ਦਿੱਤੀ। ਭਗਤ ਜੀ ਦੀ ਪ੍ਰੇਮਾ ਭਗਤੀ ਦੇਖ ਕੇ, ਰਾਜੇ ਦੀ ਭਗਤ ਜੀ ਵਿਚ ਸ਼ਰਧਾ ਪੈਦਾ ਹੋ ਗਈ ਅਤੇ ਉਹ ਆਪਣੇ ਸਮੁੱਚੇ ਪਰਵਾਰ ਸਮੇਤ ਭਗਤ ਜੀ ਦਾ ਚੇਲਾ ਬਣ ਗਿਆ। ਇਸ ਤਰ੍ਹਾਂ ਪੰਚਮ ਪਾਤਸ਼ਾਹ ਜੀ ਦੇ ਨਿਮਨਲਿਖਤ ਬੋਲ ਸਾਕਾਰ ਹੋ ਗਏ:

*ਜਿਸੁ ਨੀਚ ਕਉ ਕੋਈ ਨ ਜਾਨੈ॥ ਨਾਮੁ ਜਪਤ ਉਹੁ ਚਹੁ ਕੁੰਟ ਮਾਨੈ॥੧॥*
*ਦਰਸਨੁ ਮਾਗਉ ਦੇਹਿ ਪਿਆਰੇ॥ ਤੁਮਰੀ ਸੇਵਾ ਕਉਨ ਕਉਨ ਨ ਤਾਰੇ॥*

*(ਪੰਨਾ ੩੮੬)*

ਇਸੇ ਪ੍ਰਸੰਗ ਦੇ ਆਧਾਰ 'ਤੇ ਭਗਤ ਰਵਿਦਾਸ ਜੀ ਨੇ ਵੀ ਫ਼ਰਮਾਇਆ ਹੈ:

*ਨਾਮਦੇਵ ਕਬੀਰੁ ਤਿਲੋਚਨੁ ਸਧਨਾ ਸੈਨੁ ਤਰੈ॥*
*ਕਹਿ ਰਵਿਦਾਸੁ ਸੁਨਹੁ ਰੇ ਸੰਤਹੁ ਹਰਿ ਜੀਉ ਤੇ ਸਭੈ ਸਰੈ॥* *(ਪੰਨਾ ੧੧੦੬)*

ਇਸ ਤਰ੍ਹਾਂ ਪ੍ਰਭੂ ਦਾ ਜੱਸ ਗਾਉਂਦਿਆਂ ਅਤੇ ਜਨਤਾ ਵਿਚ ਪ੍ਰਚਾਰ ਕਰਦਿਆਂ, ਭੁੱਲੀ ਗੁਮਰਾਹ ਹੋਈ ਭੋਲੀ-ਭਾਲੀ ਲੋਕਾਈ ਨੂੰ ਸਿੱਧੇ ਰਾਹ ਪਾਉਂਦਿਆਂ, ਪ੍ਰਭੂ-ਨਾਮ ਦਾ ਉਪਦੇਸ਼ ਦਿੰਦਿਆਂ ਅਤੇ ਵਾਹਿਗੁਰੂ ਨਾਮ ਦਾ ਸਿਮਰਨ ਕਰਦਿਆਂ ਪੰਜਾਹ ਸਾਲ ਦੀ ਉਮਰ ਵਿਚ ਸੰਨ ੧੪੪੦ ਈ: ਵਿਚ ਇਸ ਫਾਨੀ ਜਹਾਂ ਨੂੰ ਸਦਾ ਲਈ ਅਲਵਿਦਾ ਕਹਿੰਦਿਆਂ ਪ੍ਰਾਣ ਤਿਆਗ ਕੇ ਉਸ ਵਿਸਮਾਦੀ ਇਲਾਹੀ ਪਰਮ ਜੋਤਿ ਵਿਚ ਸਦੀਵੀ ਤੌਰ 'ਤੇ ਲੀਨ ਹੋ ਗਏ, ਜਿਸ ਦੀ ਭਗਤੀ ਉਨ੍ਹਾਂ ਸਾਰੀ ਉਮਰ ਕੀਤੀ।

■

---

*ਸ੍ਰੀ ਹਰਿਮੰਦਰ ਸਾਹਿਬ ਵਿਖੇ ਹੋਏ ਮਹਾਨ ਸ਼ਹੀਦ*

# ਬਾਬਾ ਗੁਰਬਖਸ਼ ਸਿੰਘ ਜੀ

*-ਸ. ਵਰਿਆਮ ਸਿੰਘ**

ਦਸੰਬਰ ੧੭੬੪ ਵਿਚ ਅਹਿਮਦ ਸ਼ਾਹ ਅਬਦਾਲੀ ਨੇ ਹਿੰਦੁਸਤਾਨ ਉੱਪਰ ਸਤਵਾਂ ਹਮਲਾ ਕੀਤਾ। ਅਸਲ ਵਿਚ ਉਸ ਨੇ ਇਸ ਵੇਰ ਨਜੀਬੇ ਰੁਹੇਲੇ ਦੀ ਮਦਦ ਲਈ ਦਿੱਲੀ ਜਾਣਾ ਸੀ, ਕਿਉਂਕਿ ਉਹ ਉਥੇ ਘਿਰ ਚੁੱਕਾ ਸੀ। ਜਵਾਹਰ ਸਿੰਘ ਭਗਤਪੁਰੀਏ ਨੇ ਦਿੱਲੀ ਉੱਤੇ ਹਮਲਾ ਕਰਨ ਅਤੇ ਇਸ ਤਰ੍ਹਾਂ ਆਪਣੇ ਪਿਤਾ ਦੀ ਮੌਤ ਦੀ ਨਜੀਬ-ਉਦ-ਦੌਲਾ ਤੋਂ ਬਦਲਾ ਲੈਣ ਲਈ ਖਾਲਸਾ ਜੀ ਤੋਂ ਅਤੇ ਮਰਾਠਿਆਂ ਤੋਂ ਵੀ ਸਹਾਇਤਾ ਮੰਗੀ। ਮਰਾਠਿਆਂ ਦਾ ਸਰਦਾਰ ਮਲਹਾਰ ਰਾਓ ਹੁਲਕਰ ਤਾਂ ਖੜ੍ਹਾ ਤਮਾਸ਼ਾ ਹੀ ਦੇਖਦਾ ਰਿਹਾ ਪਰ ਦਲ ਖਾਲਸਾ ਦਾ ਸਰਦਾਰ ਜੱਸਾ ਸਿੰਘ ਆਹਲੂਵਾਲੀਆ ੧੫ ਹਜ਼ਾਰ ਸਿੰਘਾਂ ਸਮੇਤ ਜਵਾਹਰ ਸਿੰਘ ਦੀ ਮਦਦ 'ਤੇ ਸੀ। ਨਜੀਬ-ਉਦ-ਦੌਲਾ ਨੇ ਆਪਣੇ ਆਪ ਨੂੰ ਮੁਸੀਬਤ ਵਿਚ ਘਿਰੇ ਦੇਖ ਅਬਦਾਲੀ ਵੱਲ ਸੁਨੇਹਾ ਭੇਜ ਦਿੱਤਾ ਸੀ। ਅਬਦਾਲੀ ਨੂੰ ਇਹ ਭੀ ਖ਼ਬਰਾਂ ਮਿਲ ਚੁੱਕੀਆਂ ਸਨ ਕਿ ਸਿੰਘਾਂ ਨੇ ਪੰਜਾਬ ਵਿਚ ਦੁਰਾਨੀਆਂ ਨੂੰ ਹੂੰਝਾ ਫੇਰ ਦਿੱਤਾ ਹੈ। ਸਿੰਘਾਂ ਨੇ ਸਰਹੰਦ ਉੱਪਰ ਕਬਜ਼ਾ ਕਰ ਲਿਆ ਸੀ। ਕਾਬਲੀ ਮੱਲ ਨੇ ਲਾਹੌਰ ਖਾਲਸਾ ਜੀ ਦੀ ਈਨ ਮੰਨ ਲਈ ਸੀ, ਜਹਾਨ ਖ਼ਾਨ ਅਤੇ ਸਰਬਲੰਦ ਖ਼ਾਨ ਸਿਆਲਕੋਟ ਅਤੇ ਰੁਹਤਾਸ ਵਿਚ ਸਿੰਘਾਂ ਪਾਸੋਂ ਬੁਰੀ ਮਾਰ ਖਾ ਚੁੱਕੇ ਸਨ। ਇਨ੍ਹਾਂ ਸਾਰੇ ਹਲਾਤ ਨੂੰ ਮੁੱਖ ਰੱਖ ਕੇ ਅਬਦਾਲੀ ਨੇ ਆਪਣੇ ਨਾਲ ਕਲਾਤ ਦੇ ਬਲੋਚ ਹਾਕਮ ਮੀਰ ਨਸੀਰ ਖਾਨ ਨੂੰ ਲਿਆ ਅਤੇ ਸਿੰਘਾਂ ਵਿਰੁੱਧ ਜਹਾਦ ਦਾ ਨਾਹਰਾ ਦਿੰਦੇ ਹਿੰਦੁਸਤਾਨ ਉੱਪਰ ਆਪਣਾ ਸਤਵਾਂ ਹਮਲਾ ਬੋਲ ਦਿੱਤਾ।

ਇਸ ਵੇਲੇ ਸਿੱਖ ਸਰਦਾਰ ਵੱਖ-ਵੱਖ ਮੁਹਿੰਮਾਂ ਉੱਪਰ ਚੜ੍ਹੇ ਹੋਏ ਸਨ ਅਤੇ ਕੇਂਦਰੀ ਪੰਜਾਬ ਸਿੰਘਾਂ ਤੋਂ ਲੱਗਭਗ ਖਾਲੀ ਹੀ ਸੀ। ਸਰਦਾਰ ਜੱਸਾ ਸਿੰਘ ਆਹਲੂਵਾਲੀਆ ਜਵਾਹਰ ਸਿੰਘ ਦੀ ਸਹਾਇਤਾ ਲਈ ਦਿੱਲੀ ਸੀ। ਭੰਗੀ ਸਰਦਾਰ ਸਾਂਦਲ ਬਾਰ ਦੇ ਇਲਾਕੇ ਵੱਲ ਸਨ। ਕੇਵਲ ਸਰਦਾਰ ਚੜ੍ਹਤ ਸਿੰਘ ਹੀ ਸਿਆਲਕੋਟ ਸੀ ਅਤੇ ਉਸ ਨੇ ਜਦ ਅਬਦਾਲੀ ਦੇ ਲਾਹੌਰ ਪਹੁੰਚਣ ਦੀ ਖ਼ਬਰ ਸੁਣੀ ਤਾਂ ਇਕਦਮ ਅਚਾਨਕ ਅਬਦਾਲੀ ਦੇ ਕੈਂਪ 'ਤੇ ਹਮਲਾ ਬੋਲ ਦਿੱਤਾ। ਹਮਲਾ ਇੰਨਾ ਤੇਜ ਅਤੇ ਸਖ਼ਤ ਸੀ ਕਿ ਦੁਰਾਨੀਆਂ ਨੂੰ ਹੱਥਾਂ-ਪੈਰਾਂ ਦੀ ਪੈ ਗਈ ਅਤੇ ਉਨ੍ਹਾਂ ਦਾ ਬਹੁਤ ਨੁਕਸਾਨ ਹੋਇਆ। ਇਸ ਤਰ੍ਹਾਂ ਸਰਦਾਰ ਚੜ੍ਹਤ ਸਿੰਘ, ਅਬਦਾਲੀ ਨਾਲ ਇਕ ਸਫ਼ਲ ਟੱਕਰ ਲੈ ਕੇ, ਫਿਰ ਕਿਸੇ ਮੌਕੇ

**ਡਾਇਰੈਕਟਰ, ਧਾਰਮਿਕ ਸਿੱਖਿਆ ਅਤੇ ਖੋਜ, ਸ਼੍ਰੋਮਣੀ ਗੁ: ਪ੍ਰ: ਕਮੇਟੀ, ਸ੍ਰੀ ਅੰਮ੍ਰਿਤਸਰ।*
*ਮੋ: ੯੮੧੪੮-੯੮੩੬੫*

ਦੀ ਤਾੜ ਲਈ ਇਕ ਪਾਸੇ ਹਟ ਗਿਆ।

ਅਬਦਾਲੀ ਨੂੰ ਖ਼ਬਰ ਮਿਲੀ ਕਿ ਸਿੰਘ ਅੰਮ੍ਰਿਤਸਰ ਵੱਲ ਗਏ ਹਨ। ਸਿੰਘਾਂ ਦਾ ਪਿੱਛਾ ਕਰਨ ਲਈ ਉਸ ਨੇ ਅੰਮ੍ਰਿਤਸਰ ਵੱਲ ਧਾਈ ਕੀਤੀ। ਅੰਮ੍ਰਿਤਸਰ ਸ੍ਰੀ ਦਰਬਾਰ ਸਾਹਿਬ ਵਿਚ ਇਸ ਵੇਲੇ ਕੇਵਲ ਤੀਹ ਕੁ ਸਿੰਘ ਹੀ ਸਨ ਅਤੇ ਇਨ੍ਹਾਂ ਦੇ ਜਥੇਦਾਰ ਸਨ ਨਿਹੰਗ ਸਿੰਘ ਬਾਬਾ ਗੁਰਬਖਸ਼ ਸਿੰਘ ਜੀ। ਬਾਬਾ ਗੁਰਬਖਸ਼ ਸਿੰਘ ਜੀ ਪਿੰਡ ਲੀਲ (ਅੰਮ੍ਰਿਤਸਰ) ਮਾਝੇ ਦੇ ਵਸਨੀਕ ਸਨ ਅਤੇ ਇਨ੍ਹਾਂ ਨੇ ਭਾਈ ਮਨੀ ਸਿੰਘ ਜੀ ਹੱਥੋਂ ਅੰਮ੍ਰਿਤ ਛਕਿਆ ਸੀ। ਪੱਕੇ ਨਿਤਨੇਮੀ, ਰਹਿਤ ਮਰਯਾਦਾ ਵਿਚ ਪਰਪੱਕ ਅਤੇ ਜਿਧਰ ਵੀ ਕਿਧਰੇ ਜੰਗ-ਯੁੱਧ ਹੁੰਦਾ, ਹਮੇਸ਼ਾਂ ਮੂਹਰੇ ਹੋ ਡਟਦੇ ਸਨ।

ਅਬਦਾਲੀ ਦੇ ਸ੍ਰੀ ਦਰਬਾਰ ਸਾਹਿਬ ਉੱਪਰ ਹਮਲੇ ਦੀ ਖ਼ਬਰ ਸੁਣਦਿਆਂ ਹੀ ਨਿਹੰਗ ਸਿੰਘ ਬਾਬਾ ਗੁਰਬਖਸ਼ ਸਿੰਘ ਅਤੇ ਉਸ ਦੇ ਤੀਹ ਸਾਥੀਆਂ ਨੇ ਵੀ ਸ੍ਰੀ ਦਰਬਾਰ ਸਾਹਿਬ ਦੀ ਰਖਵਾਲੀ ਲਈ ਤਿਆਰੀ ਅਰੰਭ ਦਿੱਤੀ। ਉਹ ਸਾਰੇ ਸਨਮੁਖ ਸ਼ਹੀਦੀਆਂ ਪ੍ਰਾਪਤ ਕਰਨ ਦੀਆਂ ਅਰਜ਼ੋਈਆਂ ਕਰ ਰਹੇ ਸਨ। ਕਿਸੇ ਨੇ ਨੀਲਾ ਬਾਣਾ ਸਜਾਇਆ ਤੇ ਕਿਸੇ ਸਫੈਦ ਤੇ ਕਿਸੇ ਕੇਸਰੀ-

*ਕਿਸੈ ਪੁਸ਼ਾਕ ਥੀ ਨੀਲੀ ਸਜਾਈ। ਕਿਨੈ ਸੇਤ ਕਿਸੈ ਕੇਸਰੀ ਰੰਗਵਾਈ।....੩੫॥*

ਇਨ੍ਹਾਂ ਸਭ ਸਿੰਘਾਂ ਨੇ ਆਪਣੇ ਸ਼ਸਤਰ-ਬਸਤਰ ਸਜਾ ਲਏ। ਅਨੰਦ ਸਾਹਿਬ ਦੀਆਂ ਪੰਜ ਪਉੜੀਆਂ ਦਾ ਪਾਠ ਕੀਤਾ, ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਹੁਕਮਨਾਮਾ ਲਿਆ। ਕੜਾਹ ਪ੍ਰਸ਼ਾਦ ਵਰਤਾਇਆ ਗਿਆ। ਇਹ ਸਭ ਤਿਆਰੀਆਂ ਇਕ ਵਿਆਹ ਦੀ ਤਰ੍ਹਾਂ ਕੀਤੀਆਂ ਗਈਆਂ।

ਭਾਈ ਰਤਨ ਸਿੰਘ (ਭੰਗੂ) ਲਿਖਦੇ ਹਨ-

*ਪੰਜ ਪੌੜੀ ਸਿੰਘ ਅਨੰਦ ਪੜ੍ਹਾਯੋ, ਗੁਰ ਗਣੇਸ਼ ਜਿਮ ਗ੍ਰੰਥ ਪੁਜਾਯੋ।*
*ਬਿਆਹਿ ਵਾਂਗ ਕੀਯੋ ਜੱਗ ਉਛਾਹਿ, ਸਿੰਘਨ ਬਹਾਇ ਖੁਲਾਯੋ ਕੜਾਹਿ॥੩੮॥*

ਇਸ ਤਰ੍ਹਾਂ ਪੂਰੀ ਤਿਆਰੀ ਕਰਕੇ ਅਕਾਲ ਬੁੰਗੇ ਤੋਂ ਉਤਰ ਕੇ ਬਾਬਾ ਗੁਰਬਖਸ਼ ਸਿੰਘ ਜੀ ਆਪਣੇ ਸਾਥੀਆਂ ਸਮੇਤ ਸ੍ਰੀ ਦਰਬਾਰ ਸਾਹਿਬ ਮੱਥਾ ਟੇਕਣ ਗਏ-

*ਕਰ ਕੰਗਨੋ, ਸਿਰ ਸੇਹਰੋ ਮੋਢੇ ਧਰ ਤਲਵਾਰ।*
*ਤਖਤੋਂ ਉਤਰ ਨਿਹੰਗ ਸਿੰਘ ਪੂਜਣ ਚਲਯੋ ਦਰਬਾਰ॥੪੩॥*

ਸ੍ਰੀ ਦਰਬਾਰ ਸਾਹਿਬ ਮੱਥਾ ਟੇਕਿਆ, ਚਾਰ ਪਰਦੱਖਣਾ ਕੀਤੀਆਂ ਅਤੇ ਫਿਰ ਸਿੰਘਾਂ ਇਹ ਅਰਦਾਸ ਕੀਤੀ-

*ਹਰਿਮੰਦਰ ਕੇ ਹਜੂਰ ਇਮ ਖੜ ਕਰ ਕਰੀ ਅਰਦਾਸ।*
*ਸਤਿਗੁਰ ਸਿੱਖੀ ਸੰਗ ਨਿਭੈ ਸੀਸ ਕੇਸਨ ਕੇ ਸਾਸ॥੪੮॥* *(ਉਹੀ)*

ਇਤਨੇ ਨੂੰ ਅਬਦਾਲੀ ਦੀਆਂ ਫੌਜਾਂ ਪ੍ਰਕਰਮਾਂ ਨੇੜੇ ਪਹੁੰਚ ਗਈਆਂ। ਸਿੰਘ ਤੀਹ ਪ੍ਰੰਤੂ ਅਬਦਾਲੀ ਦੀਆਂ ਫੌਜਾਂ ਦੀ ਗਿਣਤੀ ਛੱਤੀ ਹਜ਼ਾਰ ਸੀ, ਸਿੰਘ ਜਿਸ ਪਾਸੇ ਵੀ

ਪੈਂਦੇ, ਦੁਸ਼ਮਣਾਂ ਦੀਆਂ ਸਫ਼ਾਂ ਵਿਹਲੀਆਂ ਕਰੀ ਜਾਂਦੇ। ਇਸ ਤਰ੍ਹਾਂ ਉਹ ਸ੍ਰੀ ਦਰਬਾਰ ਸਾਹਿਬ ਦੀ ਰਖਵਾਲੀ ਲਈ ਦੁਸ਼ਮਣ ਨਾਲ ਲੋਹਾ ਲੈਂਦੇ ਇਕ ਦੂਸਰੇ ਤੋਂ ਅੱਗੇ ਹੋ ਕੇ ਸ਼ਹੀਦ ਹੁੰਦੇ ਗਏ। ਨਿਹੰਗ ਸਿੰਘ, ਬਾਬਾ ਗੁਰਬਖਸ਼ ਸਿੰਘ ਜੀ ਸਭ ਨੂੰ ਹੌਂਸਲਾ ਦੇ ਰਹੇ ਸਨ ਅਤੇ ਅੱਗੇ ਹੀ ਅੱਗੇ ਹੋ ਲੜਨ ਦੀ ਪ੍ਰੇਰਨਾ ਕਰ ਰਹੇ ਸਨ। ਇਸ ਪ੍ਰੇਰਨਾ ਸਦਕਾ ਉਹ ਸ਼ਹੀਦ ਹੋ ਜਾਂਦੇ, ਪਰ ਉਨ੍ਹਾਂ ਦੇ ਪੈਰ ਅੱਗੇ ਹੀ ਅੱਗੇ ਜਾਂਦੇ ਹਨ–

*ਪਗ ਆਗੈ ਪਤ ਊਬਰੇ ਪਗ ਪਾਛੈ ਪਤ ਜਾਇ।*
*ਬੈਰੀ ਖੰਡੈ ਸਿਰ ਧਰੈ, ਫਿਰ ਕਯਾ ਤਕਨ ਸਹਾਇ॥੫੮॥*

ਦੁਰਾਨੀਆਂ ਦੇ ਸਰੀਰ ਸੰਜੋਆਂ ਵਿਚ ਢੱਕੇ ਹੋਏ ਸਨ, ਇਧਰ ਸਿੰਘਾਂ ਪਾਸ ਸਰੀਰ ਢੱਕਣ ਲਈ ਪੂਰੇ ਬਸਤਰ ਵੀ ਨਹੀਂ ਸਨ। ਉਨ੍ਹਾਂ ਪਾਸ ਲੰਮੀ ਮਾਰ ਕਰਨ ਵਾਲੇ ਹਥਿਆਰ, ਤੀਰ, ਬੰਦੂਕ ਆਦਿ ਸਨ। ਸਿੰਘਾਂ ਪਾਸ ਤੇਗਾਂ ਤੇ ਬਰਛੇ ਹੀ ਸਨ ਪਰ ਸਿੰਘਾਂ ਦੇ ਮਨਾਂ ਵਿਚ ਆਪਣੇ ਪਵਿੱਤਰ ਅਸਥਾਨ ਦੀ ਰੱਖਿਆ ਲਈ ਇਕ ਦੂਜੇ ਤੋਂ ਅੱਗੇ ਹੋ ਕੇ ਸ਼ਹੀਦ ਹੋਣ ਦਾ ਚਾਅ ਸੀ–

*ਆਪ ਬਿਚ ਤੇ ਕਰੇ ਕਰਾਰ, ਤੁਹਿ ਤੇ ਅਗੇ ਮੈਂ ਹੋਗੁ ਸਿਧਾਰ॥੫੨॥*

ਸਿੰਘਾਂ ਦੇ ਇਸ ਜੋਸ਼ ਨੇ ਦੁਸ਼ਮਣ ਦੇ ਕੰਨੀਂ ਹੱਥ ਲੁਆ ਦਿੱਤੇ। ਜਦ ਕਾਫ਼ੀ ਸਿੰਘ ਸ਼ਹੀਦ ਹੋ ਗਏ ਤਾਂ ਬਾਬਾ ਗੁਰਬਖਸ਼ ਸਿੰਘ ਆਪ ਤੇਗਾ ਲੈ ਕੇ ਵੈਰੀ ਦੇ ਸਿਰ ਜਾ ਧਮਕੇ। ਸਰੀਰਾਂ ਨੂੰ ਸੰਜੋਆਂ ਸਹਿਤ ਚੀਰਦੇ ਵੈਰੀ ਦੀਆਂ ਸਫ਼ਾਂ ਵਿਹਲੀਆਂ ਕਰਦੇ ਗਏ। ਵੈਰੀ ਢਾਲ ਦਾ ਆਸਰਾ ਲੈਂਦੇ ਸਨ, ਪਰ ਸਿੰਘ ਜੀ ਨੇ ਢਾਲ ਵੀ ਛੱਡ ਦਿੱਤੀ, 'ਮੂੰਹ ਲੁਕਾ ਕੇ ਨਹੀਂ ਹੁਣ ਸਨਮੁਖ ਹੋ ਲੜਨਾ ਹੈ।' ਗਿਲਜ਼ੇ ਹੁਣ ਦੂਰੋਂ ਹੀ ਗੋਲੀਆਂ ਜਾਂ ਤੀਰਾਂ ਨਾਲ ਲੜ ਰਹੇ ਸਨ, ਨੇੜੇ ਆਉਣ ਦੀ ਜੁਰਅੱਤ ਨਹੀਂ ਸਨ ਕਰ ਰਹੇ।

ਬਾਬਾ ਗੁਰਬਖਸ਼ ਸਿੰਘ ਜੀ ਐਨ ਮੈਦਾਨ ਵਿਚ ਪੁੱਜ ਕੇ ਲੜ ਰਹੇ ਸਨ। ਵੈਰੀ ਦੇ ਤੀਰ ਉਨ੍ਹਾਂ ਦੇ ਸਰੀਰ ਨੂੰ ਚੀਰੀ ਜਾਂਦੇ। ਅਣਗਿਣਤ ਜ਼ਖ਼ਮ ਅਤੇ ਸਰੀਰ ਵਿਚੋਂ ਖ਼ੂਨ ਇਵੇਂ ਚੋ ਰਿਹਾ ਸੀ, ਜਿਵੇਂ ਕੋਹਲੂ ਵਿੱਚੋਂ ਪਰਨਾਲੇ ਛੁੱਟ ਰਹੇ ਹੋਣ ਜਾਂ ਜਿਵੇਂ ਵੱਡੀ ਮਸ਼ਕ ਵਿਚ ਛੇਕ ਹੋਏ ਹੋਣ ਤੇ ਉਸ ਵਿੱਚੋਂ ਚਾਰੇ ਪਾਸੀਂ ਫੁਹਾਰੇ ਛੁੱਟ ਰਹੇ ਹੋਣ–

*ਜਨੁ ਬਡ ਮਛਕ ਸੁ ਭਏ ਸੁਲਾਖ, ਛੁਟੇ ਫੁਹਾਰੇ ਚਹੁੰ ਵਲ ਝਾਕ।*

ਸਰੀਰ ਰਤ-ਹੀਣ ਹੋ ਗਿਆ, ਪਰ ਪੈਰ ਫਿਰ ਵੀ ਅੱਗੇ ਹੀ ਜਾਂਦੇ ਹਨ। ਚਾਰ-ਚੁਫ਼ੇਰੇ ਘੇਰਾ ਪੈ ਗਿਆ। ਗਿਲਜ਼ਿਆਂ ਨੇ ਚੁਫੇਰਿਓਂ ਨੇਜੇ ਵਹਾਏ ਅਤੇ ਸਿੰਘ ਜੀ ਗੋਡਿਆਂ ਭਾਰ ਡਿੱਗੇ ਪਰ ਹੱਥੋਂ ਤੇਗ ਨਹੀਂ ਛੱਡੀ ਚਲਦੀ ਰਹੀ। ਅਖੀਰ ਅੰਤ ਸਮਾਂ ਆ ਗਿਆ ਅਤੇ ਗੁਰੂ-ਚਰਨਾਂ ਵਿਚ ਜਾ ਬਿਰਾਜੇ। 'ਜੰਗਨਾਮੇ' ਦੇ ਕਰਤਾ ਕਾਜ਼ੀ ਨੂਰ ਮੁਹੰਮਦ ਨੇ ਇਹ ਸਾਰਾ ਯੁੱਧ ਅੱਖੀਂ ਡਿੱਠਾ। ਉਹ ਇਸ ਹਮਲੇ ਦੌਰਾਨ ਅਬਦਾਲੀ ਦੇ ਨਾਲ ਹੀ ਸੀ। ਇਸ ਸਾਕੇ ਬਾਰੇ ਨੂਰ ਮੁਹੰਮਦ ਲਿਖਦਾ ਹੈ–

*(ਬਾਕੀ ਸਫ਼ਾ ੭੪ 'ਤੇ)*

*ਜਿਹੋ ਜਿਹਾ ਮੈਂ ਦੇਖਿਆ/ਸੁਣਿਆ*

# ਗੁਰਦੁਆਰਾ ਗੁਰੂ ਨਾਨਕ ਟਿੱਲਾ, ਬ੍ਰਿੰਦਾਬਨ

*-ਡਾ. ਪਰਮਵੀਰ ਸਿੰਘ**

ਬ੍ਰਿੰਦਾਬਨ ਪ੍ਰਸਿੱਧ ਇਤਿਹਾਸਿਕ ਨਗਰੀ ਹੈ। ਕਿਹਾ ਜਾਂਦਾ ਹੈ ਕਿ ਜਮਨਾ ਨਦੀ ਦੇ ਕੋਲ ਇਸ ਸਥਾਨ 'ਤੇ ਇਕ ਜੰਗਲ ਸੀ ਜਿੱਥੇ ਕੇਦਾਰ ਦੀ ਪੁੱਤ੍ਰੀ ਵ੍ਰਿੰਦਾ ਤਪ ਕਰਦੀ ਸੀ। ਇਸ ਦੇ ਨਾਂ 'ਤੇ ਇਸ ਬਨ ਦਾ ਨਾਂ ਬ੍ਰਿੰਦਾਬਨ ਪਿਆ। ਰਾਧਾ ਦਾ ਇਕ ਨਾਂ ਵੀ ਵ੍ਰਿੰਦਾ ਦੱਸਦੇ ਹਨ। ਵ੍ਰਿੰਦਾ ਤੁਲਸੀ ਨੂੰ ਵੀ ਕਿਹਾ ਜਾਂਦਾ ਹੈ। ਜਮਨਾ ਦੇ ਕਿਨਾਰੇ ਤੁਲਸੀ ਦਾ ਜੰਗਲ ਸੀ ਜਿਸ ਕਰਕੇ ਇਸ ਸਥਾਨ ਦਾ ਨਾਂ ਬ੍ਰਿੰਦਾਬਨ ਪੈ ਗਿਆ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵੀ ਇਸ ਨਗਰੀ ਨੂੰ ਕ੍ਰਿਸ਼ਨ ਜੀ ਨਾਲ ਜੋੜ ਕੇ ਦੇਖਿਆ ਜਾਂਦਾ ਹੈ। ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ:

*ਜੁਜ ਮਹਿ ਜੋਰਿ ਛਲੀ ਚੰਦ੍ਰਾਵਲਿ ਕਾਨ੍ਹ ਕ੍ਰਿਸਨੁ ਜਾਦਮੁ ਭਇਆ॥*
*ਪਾਰਜਾਤੁ ਗੋਪੀ ਲੈ ਆਇਆ ਬਿੰਦ੍ਰਾਬਨ ਮਹਿ ਰੰਗੁ ਕੀਆ॥ (ਪੰਨਾ ੪੭੦)*

ਕ੍ਰਿਸ਼ਨ ਜੀ ਨਾਲ ਸੰਬੰਧਿਤ ਰਹੀ ਇਸ ਨਗਰੀ ਦਾ ਧਾਰਮਿਕ ਮਹੱਤਵ ਅੱਜ ਵੀ ਕਿਸੇ ਤਰ੍ਹਾਂ ਘੱਟ ਨਹੀਂ ਹੈ। ਦਿੱਲੀ ਤੋਂ ਲੱਗਭਗ ਡੇਢ ਸੌ ਕਿਲੋਮੀਟਰ ਦੂਰ ਮਥਰਾ ਤੋਂ ਇਸ ਨਗਰੀ ਲਈ ਆਵਾਜਾਈ ਦੇ ਸਾਧਨ ਆਮ ਮਿਲਦੇ ਹਨ। ਇਤਿਹਾਸਿਕ ਮਹੱਤਵ ਦੀ ਪ੍ਰਤੀਕ ਇਸ ਨਗਰੀ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਰਨਾਂ ਦੀ ਛੋਹ ਪ੍ਰਾਪਤ ਹੈ। ਗੁਰੂ ਨਾਨਕ ਦੇਵ ਜੀ ਇਸ ਨਗਰੀ ਵਿਚ ਆਏ ਤਾਂ ਉਨ੍ਹਾਂ ਇਥੇ ਰਾਸ ਲੀਲ੍ਹਾ ਹੁੰਦੀ ਤੱਕੀ ਜਿਸ ਨੂੰ ਗੁਰੂ ਸਾਹਿਬ ਨੇ ਪ੍ਰਭੂ-ਪ੍ਰਾਪਤੀ ਦੇ ਮਾਰਗ ਵਿਚ ਰੁਕਾਵਟ ਦੱਸਿਆ। ਗਿਆਨੀ ਗਿਆਨ ਸਿੰਘ ਦੱਸਦੇ ਹਨ ਕਿ ਬ੍ਰਿੰਦਾਬਨ ਵਿਖੇ ਉੱਥੋਂ ਦੇ 'ਬੈਰਾਗੀ ਫ਼ਕੀਰ ਸਾਰੇ ਅੰਗਾਂ ਵਿਚ ਕਾਠ ਦੀਆਂ ਮਾਲਾ ਪਾਈਆਂ ਹੋਈਆਂ ਤੁਲਸੀ ਦੇ ਪੱਤ੍ਰ ਚਬਾਉਂਦੇ ਮੰਦਰਾਂ ਵਿਚ ਪਰਇਸਤ੍ਰੀਆਂ ਨਾਲ... ਅਯੋਗ ਹਰਕਤਾਂ ਕਰਦੇ ਦੇਖ ਕੇ ਮਰਦਾਨੇ ਦੇ ਪੁੱਛਣ ਪਰ ਬਾਬਾ ਜੀ ਨੇ ਆਖ੍ਯਾ ਏਨ੍ਹਾਂ ਲੋਕਾਂ ਨੇ ਏਹੋ ਕੰਮ ਕਰਨ ਵਾਸਤੇ ਮੰਦਰ ਮੂਰਤਾਂ ਬਣਾ ਰੱਖੇ ਹਨ'[੧] ਗੁਰੂ ਗੋਬਿੰਦ ਸਿੰਘ ਜੀ ਦੇ ਬ੍ਰਿੰਦਾਬਨ ਆਉਣ ਦਾ ਜ਼ਿਕਰ ਕਰਦੇ ਹੋਏ ਕਵੀ ਜੀ ਲਿਖਦੇ ਹਨ:

*ਮਥਰਾ ਦੇਖ ਪ੍ਰਭੂ ਜਬ ਆਏ। ਪੁਨਿ ਬਿੰਦ੍ਰਾਬਨ ਆਪ ਸਿਧਾਏ।*
*ਦੇਖੀ ਕੁੰਜ ਗਲੀ ਸਬ ਠਉਰਾ। ਦੇਖੀ ਛਾਵ ਅਧਿਕ ਇਕ ਔਰਾ॥*
*ਆਪ ਆਨ ਬੈਠੇ ਤਹਾ ਅਰੁ ਮਿਸਟਾਨ ਮੰਗਾਇ।*
*ਰਾਖ ਦੀਉ ਮੈਦਾਨ ਮੈ ਬੰਚਰ ਭੁੰਚਤ ਖਾਇ॥*
*ਆਪਸ ਮੈ ਲਰ ਲਰ ਮਰਤ ਕਿਲਕਤ ਅਤਿ ਖੁਨਸਾਇ।*

** ਰੀਡਰ, ਸਿੱਖ ਵਿਸ਼ਵਕੋਸ਼ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ। ਮੋ: ੯੮੭੨੦-੭੪੩੨੨*

*ਕਉਤਕ ਤਿਨ ਕੇ ਅਨਿਕ ਬਿਧਿ ਦੇਖਿ ਪ੍ਰਭੂ ਬਿਗਸਾਇ॥*
*ਅਨਿਕ ਭਾਂਤ ਲੀਲਾ ਕਰੀ ਬਿੰਦ੍ਰਾਬਨ ਮੈ ਆਇ।*
*ਗਉਨ ਕੀਉ ਪ੍ਰਭ ਨੇ ਤਬੈ ਚਲੇ ਆਗਰੇ ਧਾਇ॥*[੨]

ਗੁਰੂ ਸਾਹਿਬਾਨ ਧਾਰਮਿਕ ਮਹੱਤਵ ਵਾਲੇ ਸਥਾਨਾਂ 'ਤੇ ਅਕਾਲ ਪੁਰਖ ਦਾ ਸੰਦੇਸ਼ ਪਹੁੰਚਾਉਣ ਲਈ ਜਾਂਦੇ ਰਹੇ ਹਨ। ਉਨ੍ਹਾਂ ਦਾ ਇਸ ਨਗਰ ਵਿਖੇ ਆਉਣਾ ਇਹ ਸਿੱਧ ਕਰਦਾ ਹੈ ਕਿ ਕ੍ਰਿਸ਼ਨ ਜੀ ਦੇ ਸ਼ਰਧਾਲੂਆਂ ਵਿਚ ਇਸ ਨਗਰ ਦਾ ਖਾਸ ਧਾਰਮਿਕ ਅਤੇ ਇਤਿਹਾਸਿਕ ਮਹੱਤਵ ਸੀ ਅਤੇ ਗੁਰੂ ਸਾਹਿਬ ਨੇ ਇਸ ਨਗਰ ਦੇ ਲੋਕਾਂ ਦੀ ਜੀਵਨ-ਜਾਚ ਦੇਖ ਕੇ ਉਨ੍ਹਾਂ ਨੂੰ ਧਰਮ-ਉਪਦੇਸ਼ ਦਿੱਤਾ ਸੀ ਤਾਂ ਕਿ ਲੋਕ ਦੁਨਿਆਵੀ ਕਰਮਕਾਂਡ ਅਤੇ ਰਾਸ-ਲੀਲ੍ਹਾ ਦੇ ਪਿੱਛੇ ਲੱਗ ਕੇ ਜੀਵਨ ਖਰਾਬ ਨਾ ਕਰਨ। ਲੋਕਾਈ ਨੂੰ ਧਰਮ-ਮਾਰਗ 'ਤੇ ਪਾ ਕੇ ਉਨ੍ਹਾਂ ਨੂੰ ਪ੍ਰਭੂ ਨਾਲ ਜੋੜਨ ਦੇ ਉਦੇਸ਼ ਵਜੋਂ ਗੁਰੂ ਨਾਨਕ ਸਾਹਿਬ ਨੇ ਉਦਾਸੀਆਂ ਕੀਤੀਆਂ ਸਨ। ਗੁਰੂ ਜੀ ਨੇ ਜਦੋਂ ਇੱਥੋਂ ਦੇ ਲੋਕਾਂ ਦੀ ਜੀਵਨ-ਜਾਚ ਦੇਖੀ ਤਾਂ ਉਨ੍ਹਾਂ ਨੇ ਦੁਨੀਆਦਾਰੀ ਵਿਚ ਖਚਿਤ ਹੋਣ ਦੀ ਬਜਾਏ ਉਨ੍ਹਾਂ ਨੂੰ ਸੱਚ ਦੇ ਮਾਰਗ ਦਾ ਉਪਦੇਸ਼ ਦਿੱਤਾ ਸੀ। ਸਥਾਨਕ ਪਰੰਪਰਾ ਹੈ ਕਿ ਜਦੋਂ ਗੁਰੂ ਨਾਨਕ ਦੇਵ ਜੀ ਇਸ ਅਸਥਾਨ 'ਤੇ ਆਏ ਤਾਂ ਉਨ੍ਹਾਂ ਇਕ ਟਿੱਲੇ 'ਤੇ ਨਿਵਾਸ ਕੀਤਾ ਸੀ। ਮੌਜੂਦਾ ਸਮੇਂ ਵਿਚ ਉੱਥੇ ਇੱਕੋ-ਇੱਕ ਸਿੱਖ ਪਰਵਾਰ ਹੈ ਜਿਸ ਦੇ ਜਤਨਾਂ ਸਦਕਾ ਇਸ ਗੁਰਦੁਆਰੇ ਦੀ ਕਾਰ ਸੇਵਾ ਚੱਲ ਰਹੀ ਹੈ। ਪਰਵਾਰ ਦੇ ਮੁਖੀ ਸ. ਬਰਜਿੰਦਰ ਸਿੰਘ ਨੇ ਇਸ ਗੁਰਦੁਆਰੇ ਸੰਬੰਧੀ ਜਾਣਕਾਰੀ ਪ੍ਰਦਾਨ ਕੀਤੀ। ਉਨ੍ਹਾਂ ਦੱਸਿਆ ਕਿ ੧੯੪੭ ਈ. ਵਿਚ ਪਾਕਿਸਤਾਨ ਬਣਨ ਤੋਂ ਬਾਅਦ ਇੱਥੇ ਕੁਝ ਸਿੱਖ ਪਰਵਾਰ ਆ ਵੱਸੇ ਸਨ। ਸਾਖੀਆਂ ਅਤੇ ਸੀਨਾ-ਬਸੀਨਾ ਚਲੀਆਂ ਆ ਰਹੀਆਂ ਕਥਾ-ਕਹਾਣੀਆਂ ਤੋਂ ਉਨ੍ਹਾਂ ਨੂੰ ਪਤਾ ਲੱਗਿਆ ਕਿ ਜਮਨਾ ਕਿਨਾਰੇ ਜਿਸ ਸਥਾਨ ਤੇ 'ਗੁਰਦੁਆਰਾ ਗੁਰੂ ਨਾਨਕ ਬਗੀਚੀ' ਬਣਿਆ ਹੋਇਆ ਹੈ ਉੱਥੋਂ ਗੁਰੂ ਨਾਨਕ ਦੇਵ ਜੀ ਚੱਲ ਕੇ ਬ੍ਰਿੰਦਾਬਨ ਆਏ ਸਨ। ਉਨ੍ਹਾਂ ਸਿੱਖਾਂ ਨੇ ਉਸ ਸਥਾਨ ਦੀ ਖੋਜ ਅਰੰਭ ਕੀਤੀ ਤਾਂ ਮੌਜੂਦਾ ਟਿੱਲੇ ਤਕ ਪਹੁੰਚ ਗਏ। ਉਨ੍ਹਾਂ ਨੇ ਪੂਰੀ ਖੋਜਬੀਨ ਤੋਂ ਬਾਅਦ ਇਸ ਟਿੱਲੇ ਨੂੰ ਸਿੱਖਾਂ ਦੇ ਇਤਿਹਾਸਕ ਅਸਥਾਨ ਹੋਣ ਦਾ ਐਲਾਨ ਕਰ ਦਿੱਤਾ। ਇਸ ਟਿੱਲੇ ਦਾ ਮਾਲਕ ਬ੍ਰਿੰਦਾਬਨ ਨਿਵਾਸੀ ਠਾਕੁਰ ਪੀਤਾਂਬਰ ਸਿੰਹ ਸੀ। ਉਸ ਨੇ ਗੁਰੂ ਨਾਨਕ ਦੇਵ ਜੀ ਪ੍ਰਤੀ ਸ਼ਰਧਾ ਭੇਟ ਕਰਦੇ ਹੋਏ ਇਸ ਦਾ ਕੁਝ ਹਿੱਸਾ ਗੁਰੂ ਨਾਨਕ ਦੇਵ ਜੀ ਦੇ ਨਾਂ ਲੁਆ ਦਿੱਤਾ। ਉਸ ਵੱਲੋਂ ਤਹਿਸੀਲ ਵਿਚ ਦਿੱਤਾ ਬਿਆਨ ਇਸ ਪ੍ਰਕਾਰ ਹੈ:

ਮੈਂ ਪੀਤਾਂਬਰ ਸਿੰਹ ਪੁੱਤਰ ਸ੍ਰੀ ਨੱਥੀ ਸਿੰਹ ਜਾਤਿ ਠਾਕੁਰ ਨਿਵਾਸੀ ਵ੍ਰਿੰਦਾਵਨ ਜ਼ਿਲ੍ਹਾ ਮਥੁਰਾ ਕਾ ਹੂੰ ਜੋ ਕਿ ਪੰਚਾਯਾਨ ਨੰਬਰ ੫੦੯ ਖੇਵਟ ਨੰਬਰ ੩੬ ਜਿਸ ਕੋ ਮੁਝ ਉਪਰੋਕਤ ਨੇ ਪਾਂਡੇ ਹਰਿਜਨ ਪਾੜਾਕਸਬਾ ਵ੍ਰਿੰਦਾਵਨ ਜਿਸ ਮੇਂ ੨੭ ਡੇਸੀਮਲ ਪਰ ਕਬਜ਼ਾ ਆਜ ਤਕ ਚਲਾ ਆ ਰਹਾ ਹੈ ਔਰ ਪਲਾਟ ਕਾ ਮੈਂ ਅਕੇਲਾ ਮਾਲਿਕ

ਵ ਕਾਬਿਜ ਹੂੰ। ਅਰਸੇ ਸੇ ਮੇਰਾ ਇਰਾਜੀ ਇਸ ਪਲਾਟ ਕੋ ਦਾਨ ਕਰਨੇ ਕਾ ਹੋ ਰਹਾ ਹੈ। ਅਬ ਮੈਂ ਅਪਨੇ ਇਸ ਪਲਾਟ ਕੋ ਗੁਰੂ ਨਾਨਕ ਸਾਹਬ ਕੋ ਅਪਨੇ ਹਿੱਸੇ ਉਪਰੋਕਤ ੨੭ ਡੇਸੀਮਲ ਕੋ ਦਾਨ ਕਰਤਾ ਹੂੰ ਔਰ ਇਸ ਅਨੇ ਇਸ ੨੭ ਡੇਸੀਮਲ ਕੇ ਪਲਾਟ ਕੋ ਗੁਰੂ ਨਾਨਕ ਸਾਹਬ ਕੇ ਮੈਨੇਜਰ (ਕਾਰਯਕਰਤਾ) ਸ੍ਰੀ ਸੰਪੂਰਨ ਸਿੰਹ ਪੁੱਤਰ ਸ੍ਰੀ ਡਾਲ ਸਿੰਹ ਜਾਤਿ ਸਿੱਖ ਨਿਵਾਸੀ ਵ੍ਰਿੰਦਾਵਨ ਵਾਲੇ ਕੋ ਬੜੀ ਖੁਸ਼ੀ ਕੇ ਸਾਥ ਦਾਨ ਕਰ ਦੀ ਔਰ ਪਲਾਟ ਉਪਰੋਕਤ ਜੋ ਅਬ ਤਕ ਮੇਰੇ ਹਿੱਸੇ ਮੇਂ ਥਾ ਉਸ ਪਰ ਸੇ ਅਪਨਾ ਕਬਜ਼ਾ ਹਟਾ ਕਰ ਉਸ ਪਰ ਠਾਕੁਰ ਗੁਰੂ ਨਾਨਕ ਸਾਹਬ ਕਾ ਕਬਜ਼ਾ ਕਰਾ ਦਿਯਾ ਹੈ। ਪਲਾਟ ਉਪਰੋਕਤ ਪਰ ਠਾਕੁਰ ਗੁਰੂ ਨਾਨਕ ਸਾਹਬ ਜਿਸ ਪ੍ਰਕਾਰ ਚਾਹੇ ਅਪਨੇ ਪ੍ਰਯੋਗ ਮੇ ਲਾਏ ਮੁਝੇ ਵ ਮੇਰੇ ਵਾਰਿਸਾਨ (ਉੱਤਰਧਿਕਾਰੀਉਂ) ਕੋ ਕੋਈ ਏਤਰਾਜ ਨਾ ਹੋਗਾ। ਇਸ ਲਿਯੇ ਮੈਨੇ ਯਹ ਦਾਨ ਪੱਤ੍ਰ ਅਪਨੀ ਖੁਸ਼ੀ ਵ ਰਜਾਮੰਦੀ ਸੇ ਸ੍ਰੀ ਠਾਕੁਰ ਗੁਰੂ ਨਾਨਕ ਸਾਹਬ ਕੋ ਲਿਖ ਦਿਯਾ ਕਿ ਪ੍ਰਮਾਣ ਹੋ ਔਰ ਸਮਯ ਪਰ ਕਾਮ ਆਏ। ਪਲਾਟ ੧੦੦ ਰੁਪਏ ਪਰ ਲਿਖਾ ਹੈ ਤਾਰੀਖ ੧੩-੨-੧੯੫੫ ਕੋ ਨੋਟ ਲਾਈਨ ਤੀਨ ਮੇ ਹਰਿਜਨ ਗੰਦਾ ਲਿਖਾ ਹੂਆ ਔਰ ਲਾਈਨ ੪ ਮੇਂ (ਬੰਦਾ) ਲਿਖਾ ਹੈ ਵ ਲਾਈਨ ੧੩ ਮੇਂ ਠਾਕੁਰ ਗੰਦਾ ਲਿਖਾ ਹੈ। ਦਸਤਾਵੇਜ ਲੇ. ਬਾਬੂਲਾਲ। ੧੦੦ ਕੇ ਸਟਾਮ ਪਰ ਦਸਤਾਵੇਜ ਲਿਖੀ ਗਈ ਹੈ।

ਸੰਭਵ ਹੈ ਕਿ ਬਾਅਦ ਵਿਚ ਹੋਰ ਜ਼ਮੀਨ ਵੀ ਗੁਰਦੁਆਰੇ ਦੇ ਨਾਂ ਲੱਗੀ ਹੋਵੇ ਪਰ ਇਸ ਸੰਬੰਧੀ ਹਾਲੇ ਕੋਈ ਦਸਤਾਵੇਜ਼ ਹੱਥ ਨਹੀਂ ਲੱਗਾ। ਸਮਾਂ ਪਾ ਕੇ ਇਸ ਟਿੱਲੇ 'ਤੇ ਬਹੁਤ ਸਾਰੇ ਲੋਕਾਂ ਨੇ ਕਬਜ਼ਾ ਕਰ ਲਿਆ ਸੀ। ਬਹੁਤ ਸਾਰੀ ਜ਼ਮੀਨ ਤਾਂ ਛੁਡਵਾ ਲਈ ਗਈ ਹੈ ਅਤੇ ਬਾਕੀ ਜ਼ਮੀਨ ਛੁਡਵਾਉਣ ਲਈ ਮਥਰਾ ਦੀ ਅਦਾਲਤ ਵਿਚ ਕੇਸ ਚੱਲ ਰਿਹਾ ਹੈ। ਦਸਤਾਵੇਜ਼ਾਂ ਦੀ ਅਣਹੋਂਦ ਕਾਰਨ ਕੇਸ ਲੰਮੇ ਚੱਲ ਰਹੇ ਹਨ ਅਤੇ ਕਾਬਜ਼ਕਾਰਾਂ ਤੋਂ ਜ਼ਮੀਨ ਛੁਡਾਉਣੀ ਔਖੀ ਹੋ ਰਹੀ ਹੈ। ੧੯੭੮ ਈ. ਤੋਂ ਪਹਿਲਾਂ ਇਸ ਗੁਰਦੁਆਰੇ ਦਾ ਪ੍ਰਬੰਧ ਮਥਰਾ ਸਿੰਘ ਸਭਾ ਕਮੇਟੀ ਕਰਦੀ ਸੀ। ੧੯੭੮ ਈ. ਵਿਚ ਇਸ ਦਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅਧੀਨ ਆ ਗਿਆ ਅਤੇ ਉਸ ਸਮੇਂ ਤੋਂ ਲੈ ਕੇ ਹੁਣ ਤਕ ਉਨ੍ਹਾਂ ਵੱਲੋਂ ਹਾਪੁੜ ਮਿਸ਼ਨ ਅਧੀਨ ਇਸ ਗੁਰਦੁਆਰੇ ਦੀ ਸੇਵਾ-ਸੰਭਾਲ ਕੀਤੀ ਜਾ ਰਹੀ ਹੈ। ਉਨ੍ਹਾਂ ਵੱਲੋਂ ਨਿਯੁਕਤ ਸੇਵਾਦਾਰ ਹੀ ਇੱਥੇ ਸੇਵਾ ਕਰਦੇ ਆ ਰਹੇ ਹਨ। ਮਥਰਾ ਦੀ ਸਥਾਨਕ ਕਮੇਟੀ ਇਸ ਅਸਥਾਨ ਦੀ ਦੇਖਭਾਲ ਕਰਦੀ ਰਹੀ ਹੈ। ਸਥਾਨਕ ਕਮੇਟੀ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਸਹਾਇਤਾ ਨਾਲ ਇੱਥੇ ਪ੍ਰਕਾਸ਼ ਅਸਥਾਨ ਅਤੇ ਸੇਵਾਦਾਰਾਂ ਦੇ ਨਿਵਾਸ ਲਈ ਕੁਝ ਕਮਰੇ ਬਣਵਾਏ ਸਨ। ੧੯੮੪ ਈ. ਦੀ ਘਟਨਾ ਨੇ ਇਲਾਕੇ ਦੀ ਸਿੱਖ ਸੰਗਤ 'ਤੇ ਕਾਫ਼ੀ ਪ੍ਰਭਾਵ ਪਾਇਆ ਜਿਸ ਕਾਰਨ ਇੱਥੋਂ ਦੇ ਪ੍ਰਬੰਧ ਵਿਚ ਵੀ ਢਿੱਲ ਆ ਗਈ ਸੀ। ਸ. ਬਰਜਿੰਦਰ ਸਿੰਘ ਨੇ ਦੱਸਿਆ ਕਿ ਟਿੱਲੇ 'ਤੇ ਬਣੇ ਹੋਏ ਗੁਰਦੁਆਰੇ 'ਤੇ ਜਾਣ ਲਈ ਇਕ ਛੋਟਾ ਜਿਹਾ ਰਸਤਾ ਸੀ ਅਤੇ ਟਿੱਲੇ ਦੇ ਹੇਠਾਂ ਕੁਝ ਲੋਕਾਂ ਨੇ ਕਬਜ਼ਾ ਕੀਤਾ ਹੋਇਆ ਸੀ। ਦਿੱਲੀ ਵਾਲੇ ਬਾਬਾ

ਹਰਬੰਸ ਸਿੰਘ ਨੇ ਇਸ ਗੁਰਦੁਆਰੇ ਦੀ ਕਾਰ-ਸੇਵਾ ਅਰੰਭ ਕਰਵਾਈ ਸੀ। ਉਨ੍ਹਾਂ ਨੇ ਕਾਬਜ਼ਕਾਰਾਂ ਨੂੰ ਪੈਸੇ ਦੇ ਕੇ ਕੁਝ ਜ਼ਮੀਨ ਖਾਲੀ ਕਰਵਾ ਲਈ ਸੀ।

ਇਸ ਗੁਰਦੁਆਰੇ ਦੀ ਨਵ-ਉਸਾਰੀ ਕਰਾਉਣ ਸਮੇਂ ਇੱਥੇ ਮੌਜੂਦ ਟਿੱਲੇ ਨੂੰ ਸਾਫ਼ ਕਰ ਦਿੱਤਾ ਗਿਆ ਹੈ ਅਤੇ ਜ਼ਮੀਨੀ ਪੱਧਰ 'ਤੇ ਇਕ ਵੱਡਾ ਹਾਲ ਬਣਾਇਆ ਜਾ ਰਿਹਾ ਹੈ ਜਿੱਥੇ ਆਉਣ ਵਾਲੇ ਸਮੇਂ ਵਿਚ ਪ੍ਰਕਾਸ਼ ਕੀਤਾ ਜਾਣਾ ਹੈ। ਗੁਰਦੁਆਰੇ ਦੇ ਨਾਲ ਹੀ ਯਾਤਰੂਆਂ ਦੇ ਨਿਵਾਸ ਲਈ ਕਮਰੇ ਬਣਾਏ ਜਾ ਰਹੇ ਹਨ ਤਾਂ ਕਿ ਦਿੱਲੀ ਤੋਂ ਦੱਖਣ ਦੇ ਗੁਰਦੁਆਰਿਆਂ ਦੇ ਦਰਸ਼ਨਾਂ ਨੂੰ ਜਾਣ ਵਾਲੀ ਸੰਗਤ ਅਤੇ ਹੋਰ ਯਾਤਰੂ ਰਾਤ ਸਮੇਂ ਇੱਥੇ ਅਰਾਮ ਕਰ ਸਕਣ। ਪੁਰਾਤਨ ਇਤਿਹਾਸਿਕ ਨਗਰੀ ਵਿਚ ਸਿੱਖ ਅਸਥਾਨ ਹੋਣਾ ਮਾਣ ਵਾਲੀ ਗੱਲ ਹੈ। ਦੇਸ਼-ਵਿਦੇਸ਼ ਤੋਂ ਬਹੁਤ ਸਾਰੇ ਯਾਤਰੂ ਰੋਜ਼ਾਨਾ ਇਸ ਨਗਰੀ ਵਿਚ ਆਉਂਦੇ ਹਨ ਪਰ ਸਿੱਖ ਵੱਸੋਂ ਦੀ ਘਾਟ ਅਤੇ ਸਿੱਖਾਂ ਨੂੰ ਇਸ ਅਸਥਾਨ ਦੀ ਜਾਣਕਾਰੀ ਨਾ ਹੋਣ ਕਰਕੇ ਇੱਥੇ ਆਉਣ ਵਾਲੇ ਸਿੱਖ ਸ਼ਰਧਾਲੂਆਂ ਦੀ ਗਿਣਤੀ ਬਹੁਤ ਘੱਟ ਹੈ। ਇਸ ਅਸਥਾਨ ਦੀ ਜਾਣਕਾਰੀ ਦੇਣ ਲਈ ਹਾਲੇ ਕੋਈ ਵਿਸ਼ੇਸ਼ ਕਾਰਜ ਨਹੀਂ ਕੀਤੇ ਗਏ ਹਨ। ਇਸ ਪਾਸੇ ਜਤਨ ਕੀਤੇ ਜਾਣ ਦੀ ਲੋੜ ਹੈ ਤਾਂ ਕਿ ਆਉਣ ਵਾਲੇ ਸਮੇਂ ਵਿਚ ਸੰਗਤ ਇਸ ਅਸਥਾਨ ਨਾਲ ਜੁੜੇ ਅਤੇ ਇਹ ਪਾਵਨ ਇਤਿਹਾਸਿਕ ਅਸਥਾਨ ਨਿਰੰਤਰ ਵਿਕਾਸ ਕਰਦਾ ਰਹੇ।

***ਹਵਾਲੇ :***

*੧. ਗਿਆਨੀ ਗਿਆਨ ਸਿੰਘ, ਤਵਾਰੀਖ਼ ਗੁਰੂ ਖ਼ਾਲਸਾ, ਸਫ਼ਾ ੧੩੬.*

*੨. ਸੈਨਾਪਤਿ, ਸ੍ਰੀ ਗੁਰ ਸੋਭਾ, ਸੰਪਾਦਕ ਗੰਡਾ ਸਿੰਘ, ਅਧਿਆਇ ੧੬. ਸਫ਼ਾ ੬੯੯-੭੦੨.*

■

---

## ***ਬਾਬਾ ਗੁਰਬਖਸ਼ ਸਿੰਘ ਜੀ***

*(ਸਫ਼ਾ ੭੦ ਦਾ ਬਾਕੀ ਹਿੱਸਾ)*

"ਜਦ ਬਾਦਸ਼ਾਹ ਅਤੇ ਸ਼ਾਹੀ ਲਸ਼ਕਰ (ਗੁਰੂ) ਚੱਕ (ਅੰਮ੍ਰਿਤਸਰ) ਪੁੱਜਾ ਤਾਂ ਕੋਈ ਕਾਫ਼ਰ ਉੱਥੇ ਨਜ਼ਰ ਨਾ ਆਇਆ। ਪਰ ਕੁਝ ਥੋੜ੍ਹੇ ਜਿਹੇ ਬੰਦੇ ਗੜ੍ਹੀ (ਬੁੰਗੇ) ਵਿਚ ਟਿਕੇ ਹੋਏ ਸਨ ਕਿ ਆਪਣਾ ਖੂਨ ਡੋਲ੍ਹ ਦੇਣ ਅਤੇ ਜਿਨ੍ਹਾਂ ਨੇ ਆਪਣੇ-ਆਪ ਨੂੰ ਗੁਰੂ ਤੋਂ ਕੁਰਬਾਨ ਕਰ ਦਿੱਤਾ। ਜਦ ਉਨ੍ਹਾਂ ਨੇ ਬਾਦਸ਼ਾਹ ਅਤੇ ਇਸਲਾਮੀ ਲਸ਼ਕਰ ਨੂੰ ਦੇਖਿਆ ਤਾਂ ਉਹ ਸਾਰੇ ਬੁੰਗੇ ਵਿੱਚੋਂ ਨਿਕਲ ਪਏ। ਉਹ ਸਾਰੇ ਗਿਣਤੀ ਵਿਚ ਤੀਹ ਸਨ। ਉਹ ਜਰਾ ਭਰ ਵੀ ਡਰੇ ਅਤੇ ਘਬਰਾਏ ਨਹੀਂ। ਉਨ੍ਹਾਂ ਨੂੰ ਨਾ ਕਤਲ ਹੋਣ ਦਾ ਡਰ ਸੀ ਨਾ ਮੌਤ ਦਾ ਭੈ। ਉਹ ਗਾਜ਼ੀਆਂ ਨਾਲ ਜੁਟ ਪਏ ਅਤੇ ਉਲਝਣ ਵਿਚ ਆਪਣਾ ਲਹੂ ਡੋਲ੍ਹ ਗਏ। ਇਸ ਤਰ੍ਹਾਂ ਠੀਕ ਸਾਰੇ ਹੀ (ਸਿੰਘ) ਕਤਲ ਹੋ ਗਏ।"

ਇਹ ਹੈ ਕਾਜ਼ੀ ਨੂਰ ਮੁਹੰਮਦ ਦਾ ਅੱਖੀਂ ਡਿੱਠਾ ਬਿਆਨ ਕਿ ਕਿਵੇਂ ਕੇਵਲ ਤੀਹ ਸਿੰਘਾਂ ਨੇ ਅਬਦਾਲੀ ਦੀ ਤੀਹ ਹਜ਼ਾਰ ਅਫਗਾਨੀ ਤੇ ਬਲੋਚ ਫੌਜ ਦਾ ਮੁਕਾਬਲਾ ਕੀਤਾ ਅਤੇ ਮੌਤ ਤੋਂ ਨਿਡਰ ਹੋ ਕੇ ਗੁਰੂ ਦੇ ਨਾਮ 'ਪਰ ਆਪਣੀਆਂ ਜਾਨਾਂ ਵਾਰ ਗਏ। ■

*ਸ਼੍ਰੋਮਣੀ ਗੁ: ਪ੍ਰ: ਕਮੇਟੀ ਦੇ ਪ੍ਰਧਾਨ-੧੪*

# ਬਾਵਾ ਹਰਿਕਿਸ਼ਨ ਸਿੰਘ ਜੀ ਪ੍ਰਿੰਸੀਪਲ

*-ਸ. ਰੂਪ ਸਿੰਘ **

ਕੋਮਲ ਕਾਵਿ ਕਲਾ ਦੇ ਪ੍ਰੇਮੀ, ਵਿੱਦਿਆ ਸ਼ਾਸ਼ਤਰੀ, ਬੁੱਧੀਮਾਨ, ਗੁਰਸਿੱਖੀ ਜੀਵਨ-ਜਾਚ ਦੇ ਧਾਰਨੀ, ਸਫ਼ਲ ਵਕਤਾ, ਅਧਿਆਪਕ ਤੇ ਪ੍ਰਿੰਸੀਪਲ, ਸ਼੍ਰੋਮਣੀ ਗੁ: ਪ੍ਰ: ਕਮੇਟੀ ਦੇ ਪ੍ਰਧਾਨ ਦੇ ਅਹੁਦੇ ’ਤੇ ਬਿਰਾਜਮਾਨ ਹੋਣ ਵਾਲੇ ਪ੍ਰਿੰਸੀਪਲ ਬਾਵਾ ਹਰਿਕਿਸ਼ਨ ਸਿੰਘ ਜੀ ਦਾ ਜਨਮ ੨੬ ਜੁਲਾਈ, ੧੮੯੨ ਈ: ਨੂੰ ਬਾਵਾ ਦਸੌਂਧਾ ਸਿੰਘ ਜੀ ਮੁੱਖ ਅਧਿਆਪਕ ਦੇ ਘਰ ਡੇਰਾ ਇਸਮਾਈਲ ਖਾਂ ’ਚ ਹੋਇਆ। ਅਰੰਭਿਕ ਵਿੱਦਿਆ ਪਿੰਡ ਦੇ ਸਕੂਲ ਤੋਂ ਪ੍ਰਾਪਤ ਕਰ, ਉਚੇਰੀ ਵਿੱਦਿਆ ਦੀ ਪ੍ਰਾਪਤੀ ਲਈ ਬਾਵਾ ਹਰਿਕਿਸ਼ਨ ਸਿੰਘ ਜੀ ਫ਼ਾਰਮਨ ਕਰਿਸ਼ਚਨ ਕਾਲਜ ਲਾਹੌਰ ਦਾਖਲ ਹੋ ਗਏ। ੨੦ ਸਾਲ ਦੀ ਉਮਰ ’ਚ ਬਾਵਾ ਹਰਿਕਿਸ਼ਨ ਸਿੰਘ ਜੀ ਨੇ ੧੯੧੨ ਈ: ’ਚ ਐਮ.ਏ. ਅੰਗਰੇਜ਼ੀ ਸਾਹਿਤ ਵਿਸ਼ੇ ’ਚ ਪਾਸ ਕੀਤੀ ਅਤੇ ਖਾਲਸਾ ਕਾਲਜ ਅੰਮ੍ਰਿਤਸਰ ’ਚ ਅੰਗਰੇਜ਼ੀ ਦੇ ਅਧਿਆਪਕ ਨਿਯੁਕਤ ਹੋ ਗਏ। ਪੰਜਾਬ ਯੂਨੀਵਰਸਿਟੀ ਲਾਹੌਰ ਦੇ ਸੈਨੇਟ ਮੈਂਬਰ ਵਜੋਂ ਖਾਲਸਾ ਕਾਲਜ ਅੰਮ੍ਰਿਤਸਰ ਦੇ ਪ੍ਰਿੰਸੀਪਲ ਮਿਸਟਰ ਵਾਦਨ ਨੇ ਪ੍ਰੋ: ਬਾਵਾ ਹਰਿਕਿਸ਼ਨ ਸਿੰਘ ਦਾ ਨਾਂ ਭੇਜਿਆ ਤਾਂ ਯੂਨੀਵਰਸਿਟੀ ਦੇ ਚਾਂਸਲਰ ਨੇ ਪੜਤਾਲ ਉਪਰੰਤ ਲਿਖ ਭੇਜਿਆ ਕਿ ਪ੍ਰੋ: ਬਾਵਾ ਹਰਿਕਿਸ਼ਨ ਸਿੰਘ ਅਕਾਲੀ ਲਹਿਰ ’ਚ ਸਰਗਰਮ ਰਹੇ ਹਨ, ਇਸ ਲਈ ਇਨ੍ਹਾਂ ਦੀ ਥਾਂ ਕਿਸੇ ਹੋਰ ਦਾ ਨਾਂ ਭੇਜਿਆ ਜਾਵੇ। ਮਿਸਟਰ ਵਾਦਨ ਨੇ ਜੁਆਬ ਦਿੱਤਾ ਕਿ ਮੈਂ ਪ੍ਰੋ: ਬਾਵਾ ਹਰਿਕਿਸ਼ਨ ਸਿੰਘ ਜੀ ਦੀ ਲਿਆਕਤ, ਦਿਆਨਤਦਾਰੀ ਤੇ ਇਮਾਨਦਾਰੀ ਦੇ ਬਰਾਬਰ ਹੋਰ ਕਿਸੇ ਦਾ ਨਾਂ ਨਹੀਂ ਦੇ ਸਕਦਾ। ਪ੍ਰੋ: ਬਾਵਾ ਹਰਿਕਿਸ਼ਨ ਸਿੰਘ ਜੀ ਨੂੰ ਦੋ ਵਾਰ ਇੰਪੀਰੀਅਰ ਐਜੂਕੇਸ਼ਨ ਭਾਵ ਸਰਕਾਰੀ ਕਾਲਜ ਲਾਹੌਰ ਵਿਖੇ ਪ੍ਰੋਫੈਸਰ ਦੀ ਸੇਵਾ ’ਤੇ ਆਉਣ ਲਈ ਸੱਦਾ ਪ੍ਰਾਪਤ ਹੋਇਆ ਪਰ ਇਨ੍ਹਾਂ ਨੇ ਸਰਕਾਰੀ ਨੌਕਰੀ ਨੂੰ ਅਪ੍ਰਵਾਨ ਕਰ ਦਿੱਤਾ।

ਖਾਲਸਾ ਕਾਲਜ ਅੰਮ੍ਰਿਤਸਰ ਤੋਂ ਬਾਅਦ, ਬਾਵਾ ਹਰਕਿਸ਼ਨ ਸਿੰਘ ਜੀ ੧੯੨੪ ਈ: ਤੋਂ ੧੯੪੭ ਈ: ਤਕ ਗੁਰੂ ਨਾਨਕ ਖਾਲਸਾ ਕਾਲਜ ਗੁਜਰਾਂਵਾਲਾ (ਪਾਕਿਸਤਾਨ) ਦੇ ਪ੍ਰਿੰਸੀਪਲ ਰਹੇ। ਦੇਸ਼-ਵੰਡ ਸਮੇਂ ਗੁਰੂ ਨਾਨਕ ਖਾਲਸਾ ਕਾਲਜ ਗੁਜਰਾਂਵਾਲਾ (ਪਾਕਿਸਤਾਨ) ਦੇ ਪ੍ਰਿੰਸੀਪਲ ਵਜੋਂ ਬਾਵਾ ਹਰਿਕਿਸ਼ਨ ਸਿੰਘ ਰੀਫਿਊਜੀ ਕੈਂਪ ਦੇ ਕਮਾਂਡਰ ਸਨ। ਇਸ ਕੈਂਪ ਦਾ ਦੌਰਾ ਲਾਰਡ ਮਾਊਂਟ ਬੈਟਨ ਤੇ ਪੰਡਤ ਜਵਾਹਰ ਲਾਲ ਨਹਿਰੂ ਨੇ ਕੀਤਾ ਤਾਂ ਪ੍ਰਿੰ: ਸਾਹਿਬ ਨੇ ਗਰੀਬਾਂ, ਨਿਰਦੋਸ਼ਾਂ, ਮਜ਼ਲੂਮਾਂ ’ਤੇ ਤਸ਼ੱਦਦ-ਕਤਲੇਆਮ ਤੇ ਗੁੰਡਾਗਰਦੀ ਦੀ ਤਸਵੀਰ ਅੰਗਰੇਜ਼ੀ ਵਿਚ ਬਾਖ਼ੂਬੀ ਬਿਆਨ ਕੀਤੀ।

** ਐਡੀਸ਼ਨਲ ਸਕੱਤਰ, ਸ਼੍ਰੋਮਣੀ ਗੁ: ਪ੍ਰ: ਕਮੇਟੀ, ਸ੍ਰੀ ਅੰਮ੍ਰਿਤਸਰ। ਮੋ: ੯੮੧੪੬-੩੭੯੭੯*

ਦੇਸ਼-ਵੰਡ ਹੋਣ ਉਪਰੰਤ ਸਿੱਖ ਨੈਸ਼ਨਲ ਕਾਲਜ, ਕਾਦੀਆਂ ਦੇ ਪ੍ਰਿੰਸੀਪਲ ਵਜੋਂ ਸੇਵਾ ਅਰੰਭ ਕੀਤੀ, ਜੋ ਲੱਗਭਗ ੧੯੬੦ ਈ: ਤੀਕ ਨਿਰੰਤਰ ਜਾਰੀ ਰਹੀ।

੧੯੫੩ ਈ: ਵਿਚ ਗੁਰੂ ਨਾਨਕ ਖਾਲਸਾ ਕਾਲਜ ਗੁਜਰਾਂਵਾਲਾ, ਲੁਧਿਆਣਾ ’ਚ ਅਰੰਭ ਹੋਇਆ ਤਾਂ ਗੁਜਰਾਂਵਾਲਾ ਖਾਲਸਾ ਐਜੂਕੇਸ਼ਨ ਕਮੇਟੀ ਦੇ ਪ੍ਰਧਾਨ ਨਿਯੁਕਤ ਹੋਏ ਤੇ ਨਿਰੰਤਰ ੧੨ ਸਾਲ ਸੇਵਾ ਨਿਭਾਈ।

ਗੁਰਮਤਿ ਵਿਚਾਰਧਾਰਾ, ਸਿੱਖ ਰਹਿਤ ਮਰਯਾਦਾ ਤੇ ਸਿੱਖ ਪਰੰਪਰਾਵਾਂ ਨੂੰ ਗੁਰਮਤਿ ਦੀ ਰੋਸ਼ਨੀ ’ਚ ਅੱਗੇ ਲਿਜਾਣ ਲਈ ਹਮੇਸ਼ਾਂ ਤਤਪਰ ਰਹਿੰਦੇ ਸਨ। ਬਾਵਾ ਹਰਿਕਿਸ਼ਨ ਸਿੰਘ ਜੀ ਲੋਭ-ਲਾਲਚ ਤੇ ਅਹੁਦੇ ਦੀ ਭੁੱਖ ਤੋਂ ਸੁਤੰਤਰ ਹੋ ਸਿੱਖ ਧਰਮ ਦੇ ਪ੍ਰਚਾਰ-ਪ੍ਰਸਾਰ ਲਈ ਜਤਨਸ਼ੀਲ ਰਹੇ। ਬਾਵਾ ਹਰਿਕਿਸ਼ਨ ਸਿੰਘ ਜੀ ‘ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ’ ਸ਼ੁਰੂ ਕਰਨ ਵਾਲਿਆਂ ਵਿੱਚੋਂ ਪ੍ਰਮੁੱਖ ਸਨ। ਉਸ ਸਮੇਂ ਬਾਵਾ ਹਰਿਕਿਸ਼ਨ ਸਿੰਘ ਖਾਲਸਾ ਕਾਲਜ ਅੰਮ੍ਰਿਤਸਰ ’ਚ ਬਤੌਰ ਪ੍ਰੋਫੈਸਰ ਸੇਵਾ ਨਿਭਾ ਰਹੇ ਸਨ ਜਦ ਖਾਲਸਾ ਬਰਾਦਰੀ ਜਥੇਬੰਦੀ ਨੇ ਅਖੌਤੀ ਪਛੜੀਆਂ ਸ਼੍ਰੇਣੀਆਂ ਨੂੰ ੧੨ ਅਕਤੂਬਰ, ੧੯੨੦ ਨੂੰ ਅੰਮ੍ਰਿਤ ਛਕਾਇਆ। ਨਵੇਂ ਸਜੇ ਸਿੰਘਾਂ ਨੂੰ ਸ੍ਰੀ ਦਰਬਾਰ ਸਾਹਿਬ ਦਰਸ਼ਨ ਕਰਨ ਤੇ ਕੜਾਹ ਪ੍ਰਸ਼ਾਦ ਦੀ ਦੇਗ ਭੇਟ ਕਰਨ ਲਈ ਜਥੇਬੰਦੀ ਨੇ ਪ੍ਰੋਗਰਾਮ ਉਲੀਕਿਆ। ਕਾਰਨ ਇਹ ਸੀ ਕਿ ਸਮੇਂ ਦੇ ਪੁਜਾਰੀ ਤੇ ਮਹੰਤ ਸ੍ਰੀ ਦਰਬਾਰ ਸਾਹਿਬ ’ਚ ਅਖੌਤੀ ਪਛੜੀਆਂ ਸ਼੍ਰੇਣੀਆਂ ਦੀ ਦੇਗ ਪ੍ਰਵਾਨ ਨਹੀਂ ਸਨ ਕਰਦੇ। ਇਨ੍ਹਾਂ ਮਹੰਤਾਂ, ਪੁਜਾਰੀਆਂ ਦੀਆਂ ਕਰਤੂਤਾਂ ਕਰਕੇ ਅੰਮ੍ਰਿਤ ਦੇ ਸੋਮੇ ਗੰਧਲੇ ਹੋ ਚੁੱਕੇ ਸਨ। ਸਰਬ-ਸਾਂਝੇ ਧਰਮ-ਅਸਥਾਨ, ਸ੍ਰੀ ਹਰਿਮੰਦਰ ਸਾਹਿਬ ’ਚ ਗੁਰਮਤਿ ਮਰਯਾਦਾ ਬਹਾਲ ਕਰਨ ਲਈ ਖਾਲਸਾ ਬਰਾਦਰੀ ਵੱਲੋਂ ਪ੍ਰਮੁੱਖ ਸਿੱਖ ਸ਼ਖ਼ਸੀਅਤਾਂ ਨੂੰ ਉਚੇਚਾ ਸੱਦਾ ਦਿੱਤਾ ਗਿਆ, ਜਿਨ੍ਹਾਂ ਵਿਚ ਪ੍ਰੋ: ਬਾਵਾ ਹਰਿਕਸ਼ਨ ਸਿੰਘ, ਪ੍ਰੋ: ਤੇਜਾ ਸਿੰਘ ਤੇ ਪ੍ਰੋ: ਨਰਿੰਜਨ ਸਿੰਘ ਜੀ ਖਾਲਸਾ ਕਾਲਜ ਪ੍ਰਮੁੱਖ ਸਨ। ਨਵੇਂ ਸਜੇ ਸਿੰਘਾਂ ਸਮੇਤ ਜਦ ਖਾਲਸਾ ਬਰਾਦਰੀ ਵਾਲੇ ਸ੍ਰੀ ਦਰਬਾਰ ਸਾਹਿਬ ਪਹੁੰਚੇ ਤਾਂ ਬਾਵਾ ਹਰਿਕਿਸ਼ਨ ਸਿੰਘ ਜੀ ਨੇ ਪਹਿਲਾਂ ਪੁਜਾਰੀ ਤੇ ਫਿਰ ਗ੍ਰੰਥੀ ਗੁਰਬਚਨ ਸਿੰਘ ਨੂੰ ਬੜੇ ਮਿੱਠੇ ਸ਼ਬਦਾਂ ’ਚ ਬੇਨਤੀ ਕੀਤੀ ਕਿ ਸੰਗਤ ਵੱਲੋਂ ਅਰਦਾਸ ਕਰਕੇ, ਕੜਾਹ ਪ੍ਰਸ਼ਾਦ ਵਰਤਾ ਦਿੱਤਾ ਜਾਵੇ। ਜੇਕਰ ਤੁਸਾਂ ਅਰਦਾਸ ਨਾ ਕੀਤੀ ਤਾਂ ਅਸੀਂ ਆਪ ਅਰਦਾਸ ਕਰਕੇ ਕੜਾਹ ਪ੍ਰਸ਼ਾਦ ਵਰਤਾ ਦਿਆਂਗੇ। ਵਿਚਾਰ-ਚਰਚਾ ਪਿੱਛੋਂ ਦਰਬਾਰ ਸਾਹਿਬ ਦੇ ਪੁਜਾਰੀ ਹੁਕਮਨਾਮਾ ਲੈਣ ਉਪਰੰਤ ਅਰਦਾਸ ਕਰਨ, ਕੜਾਹ ਪ੍ਰਸ਼ਾਦ ਵਰਤਾਉਣ ਲਈ ਸਹਿਮਤ ਹੋ ਗਏ।

੧੩ ਅਕਤੂਬਰ, ੧੯੨੦ ਨੂੰ ਖਾਲਸਾ ਬਰਾਦਰੀ ਵੱਲੋਂ ਦਿਖਾਈ ਇਸ ਸਰਗਰਮੀ ਸਦਕਾ ਡੀ.ਸੀ. ਅੰਮ੍ਰਿਤਸਰ ਨੇ ਸ੍ਰੀ ਦਰਬਾਰ ਸਾਹਿਬ ਦੇ ਪ੍ਰਬੰਧ ਵਾਸਤੇ ਸੁਧਾਰਵਾਦੀਆਂ ਦੀ ੯-ਮੈਂਬਰੀ ਆਰਜ਼ੀ ਪ੍ਰਬੰਧਕ ਕਮੇਟੀ ਨਿਯੁਕਤ ਕੀਤੀ, ਜਿਨ੍ਹਾਂ ਵਿਚ ਬਾਵਾ

ਹਰਿਕਿਸ਼ਨ ਸਿੰਘ ਜੀ ਵੀ ਸ਼ਾਮਲ ਸਨ। ੧੫ ਨਵੰਬਰ, ੧੯੨੦ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਸ਼੍ਰੋਮਣੀ ਗੁ: ਪ੍ਰ: ਕਮੇਟੀ ਸ੍ਰੀ ਅੰਮ੍ਰਿਤਸਰ ਦਾ ਗਠਨ ਕੀਤਾ ਗਿਆ, ਜਿਸ ਵਿਚ ੧੭੫ ਮੈਂਬਰ ਚੁਣੇ ਗਏ। ਚੋਣ ਉਪਰੰਤ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਾਹਮਣੇ ਦੀਵਾਨ ਸਜਾਇਆ ਗਿਆ, ਜਿਸ ਵਿਚ ਬਾਵਾ ਹਰਿਕਿਸ਼ਨ ਸਿੰਘ ਜੀ ਨੇ ਪਹਿਲਾਂ ਭੁੱਲਾਂ ਬਖਸ਼ਾਉਣ ਵਾਲਿਆਂ ਦਾ ਜ਼ਿਕਰ ਕਰਦਿਆਂ ਤਨਖ਼ਾਹੀਆਂ ਦੇ ਨਾਂ ਲਏ ਤੇ ਉਨ੍ਹਾਂ ਨੂੰ ਤਨਖ਼ਾਹ ਲਾਈ ਗਈ। ਤਨਖ਼ਾਹ ਲਾਉਣ ਵਾਲਿਆਂ ਪੰਜਾਂ ਪਿਆਰਿਆਂ ਵਿਚ ਬਾਵਾ ਹਰਿਕਿਸ਼ਨ ਸਿੰਘ ਜੀ ਵੀ ਸ਼ਾਮਲ ਸਨ।

ਨਨਕਾਣਾ ਸਾਹਿਬ, ਗੁਰੂ ਕੇ ਬਾਗ ਤੇ ਜੈਤੋ ਮੋਰਚੇ ਸਮੇਂ ਵੀ ਬਾਵਾ ਹਰਿਕਿਸ਼ਨ ਸਿੰਘ ਜੀ ਨੇ ਵਧ-ਚੜ੍ਹ ਕੇ ਹਿੱਸਾ ਲਿਆ। ੧੩ ਅਕਤੂਬਰ, ੧੯੨੩ ਨੂੰ ਗੰਗਸਰ ਜੈਤੋ-(ਨਾਭਾ ਮੋਰਚਾ) ਸਮੇਂ ਗ੍ਰਿਫਤਾਰ ਹੋਏ ਤੇ ਲਾਹੌਰ ਕਿਲ੍ਹੇ 'ਚ ਬੰਦ ਕੀਤੇ ਗਏ। ਇਸ ਮੋਰਚੇ ਸਮੇਂ ਅੰਗਰੇਜ਼ ਹਕੂਮਤ ਨੇ ਸ਼੍ਰੋਮਣੀ ਗੁ: ਪ੍ਰ: ਕਮੇਟੀ ਤੇ ਸ਼੍ਰੋਮਣੀ ਅਕਾਲੀ ਦਲ ਨੂੰ ਗੈਰ-ਕਾਨੂੰਨੀ ਐਲਾਨ ਕਰ ਦਿੱਤਾ। ਸ਼੍ਰੋਮਣੀ ਗੁ: ਪ੍ਰ: ਕਮੇਟੀ ਤੇ ਸ਼੍ਰੋਮਣੀ ਅਕਾਲੀ ਦਲ ਦੇ ਆਗੂ ਤੇ ਮੈਂਬਰ ਸਾਹਿਬਾਨ ਜੇਲ੍ਹੀਂ ਬੰਦ ਕਰ ਦਿੱਤੇ। ਖਾਲਸਾ ਕਾਲਜ ਅੰਮ੍ਰਿਤਸਰ ਦੇ ਪ੍ਰੋ: ਬਾਵਾ ਹਰਿਕਿਸ਼ਨ ਸਿੰਘ, ਪ੍ਰੋ: ਤੇਜਾ ਸਿੰਘ ਤੇ ਪ੍ਰੋ: ਨਿਰੰਜਨ ਸਿੰਘ ਜੀ ਨੂੰ ਵੀ ਅੰਗਰੇਜ਼ ਹਕੂਮਤ ਨੇ ਗ੍ਰਿਫਤਾਰ ਕਰ ਲਿਆ। ਪ੍ਰੋ: ਤੇਜਾ ਸਿੰਘ ਤਾਂ ਬੀਮਾਰੀ ਕਾਰਨ ਰਿਹਾਅ ਹੋ ਗਏ ਪਰ ਬਾਵਾ ਹਰਿਕਿਸ਼ਨ ਸਿੰਘ ਨੂੰ ਲੰਮੀ ਜੇਲ੍ਹ ਯਾਤਰਾ ਕਰਨੀ ਪਈ।

੨੫ ਜਨਵਰੀ, ੧੯੨੬ ਨੂੰ ਪ੍ਰੋ: ਬਾਵਾ ਹਰਿਕਿਸ਼ਨ ਸਿੰਘ ਜੀ ਨੇ ਅਦਾਲਤ ਵਿਚ ਇਕ ਬਿਆਨ ਅੰਗਰੇਜ਼ੀ ਵਿਚ ਪੜ੍ਹਿਆ ਜਿਸ ਦਾ ਸਾਰ ਸੀ: "ਮੈਂ ਹੇਲੀ ਦੀ ੧ ਜੁਲਾਈ, ੧੯੨੫ ਦੀ ਸਪੀਚ ਦਾ ਹਵਾਲਾ ਦੇ ਕੇ ਬਿਆਨ ਦੇਣਾ ਚਾਹੁੰਦਾ ਹਾਂ ਕਿ ਮੈਂ ਗੁਰਦੁਆਰਾ ਐਕਟ ਬਣਾਉਣ ਵਿਚ ਇਮਦਾਦ ਕੀਤੀ ਹੈ ਅਤੇ ਮੈਂ ਖਿਆਲ ਕਰਦਾ ਹਾਂ ਕਿ ਇਹ ਐਕਟ ਗੁਰਦੁਆਰਾ ਸੁਧਾਰ ਲਹਿਰ ਦੀਆਂ ਜ਼ਰੂਰੀ ਗੱਲਾਂ ਪੂਰੀਆਂ ਕਰਦਾ ਹੈ। ਇਸ ਕਾਨੂੰਨ ਦੇ ਪਾਸ ਹੋ ਜਾਣ ਪਿੱਛੋਂ ਸਿੱਧੀ ਕਾਰਵਾਈ ਕਰਨ ਦੀ ਕੋਈ ਲੋੜ ਨਹੀਂ ਰਹਿ ਜਾਂਦੀ। ਇਸ ਲਈ ਸਿੱਖ ਗੁਰਦੁਆਰਿਆਂ ਦੇ ਪ੍ਰਬੰਧ ਦੇ ਸੰਬੰਧ ਵਿਚ ਕੋਈ ਸਿੱਧੀ ਕਾਰਵਾਈ ਨਹੀਂ ਕਰਾਂਗਾ ਅਤੇ ਮੈਂ ਈਮਾਨਦਾਰੀ ਤੇ ਪੂਰੇ ਦਿਲ ਨਾਲ ਐਕਟ ਨੂੰ ਅਮਲ ਵਿਚ ਲਿਆਵਾਂਗਾ। ਹਕੀਕਤ ਇਹ ਹੈ ਕਿ ਮੈਂ ਪਹਿਲੋਂ ਹੀ ਪੰਥ ਨੂੰ ਇਸ 'ਤੇ ਅਮਲ ਕਰਨ ਦੀ ਅਪੀਲ ਕੀਤੀ ਹੋਈ ਹੈ।"

ਬਾਵਾ ਜੀ ਪਿੱਛੋਂ ੧੯ ਹੋਰ ਅਕਾਲੀ ਆਗੂਆਂ ਨੇ ਇਕ ਦੂਜੇ ਮਗਰੋਂ ਉੱਠ ਕੇ ਅਦਾਲਤ ਵਿਚ ਆਖਿਆ, "ਸਾਡਾ ਵੀ ਉਹੀ ਬਿਆਨ ਹੈ ਜੋ ਪ੍ਰੋ: ਬਾਵਾ ਹਰਿਕਿਸ਼ਨ ਸਿੰਘ ਜੀ ਦਾ ਹੈ।" ਇਸ ਤਰ੍ਹਾਂ ੨੦ ਸੱਜਣ ਆਪਣਾ ਸਾਮਾਨ ਸਮੇਟ ਕੇ, ਰਿਹਾਈ ਪ੍ਰਾਪਤ ਕਰ ਜੇਲ੍ਹ ਤੋਂ ਬਾਹਰ ਆ ਗਏ। ਸਾਰੇ ਅਕਾਲੀ ਆਗੂਆਂ ਦੀ ਰਿਹਾਈ

ਉਪਰੰਤ ੧੪ ਮਾਰਚ ੧੯੨੭, ਨੂੰ ਸ਼੍ਰੋਮਣੀ ਗੁ: ਪ੍ਰ: ਕਮੇਟੀ ਦਾ ਜਨਰਲ ਸਮਾਗਮ ਬੁਲਾਇਆ ਗਿਆ ਜਿਸ ਵਿਚ 'ਸਿੱਖ ਰਹਿਤ ਮਰਯਾਦਾ' ਨਿਰਧਾਰਤ ਕਰਨ ਲਈ ਸਬ-ਕਮੇਟੀ ਬਣਾਈ ਗਈ, ਜਿਸ ਵਿਚ ਪ੍ਰਿੰ: ਬਾਵਾ ਹਰਿਕਿਸ਼ਨ ਸਿੰਘ ਤੇ ਪ੍ਰੋ: ਤੇਜਾ ਸਿੰਘ ਜੀ ਪ੍ਰਮੁੱਖ ਸਨ। ੩੦ ਦਸੰਬਰ, ੧੯੩੩ ਨੂੰ ਸਿੱਖ ਰਹੁ-ਰੀਤ ਕਮੇਟੀ ਤੇ ਸ਼੍ਰੋਮਣੀ ਗੁ: ਪ੍ਰ: ਕਮੇਟੀ ਦਾ ਉਚੇਚਾ ਜਨਰਲ ਇਜਲਾਸ ਬੁਲਾਇਆ ਗਿਆ ਜਿਸ ਵਿਚ ਪ੍ਰਿੰ: ਬਾਵਾ ਹਰਿਕਿਸ਼ਨ ਸਿੰਘ ਵੀ ਸ਼ਾਮਲ ਸਨ।

ਸਿੱਖ ਗੁਰਦੁਆਰਾ ਐਕਟ ੧੯੨੫ ਅਨੁਸਾਰ ਹੋਈਆਂ ਚੋਣਾਂ ਸਮੇਂ ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ ਦੇ ਆਗੂ ਦੋ ਧੜਿਆਂ 'ਚ ਵੰਡੇ ਗਏ। ਬਾਵਾ ਹਰਿਕਿਸ਼ਨ ਸਿੰਘ ਜੀ ਆਪ ਧੜੇਬੰਦੀ ਤੋਂ ਨਿਰਲੇਪ ਰਹੇ ਅਤੇ ਪੰਥਕ ਸਰੂਪ ਬਣਾਈ ਰੱਖਣ ਲਈ ਹਮੇਸ਼ਾਂ ਜਤਨਸ਼ੀਲ ਤੇ ਸਰਗਰਮ ਰਹੇ। ਦਸੰਬਰ, ੧੯੩੩ 'ਚ ਪ੍ਰਿੰ: ਹਰਿਕਿਸ਼ਨ ਸਿੰਘ ਤੇ ਹੋਰ ਸਿੱਖ ਪ੍ਰੋਫੈਸਰਾਂ ਨੇ ਮਿਲ ਕੇ 'ਗੁਰਸੇਵਕ ਸਭਾ ਬਣਾਈ' ਜਿਸ ਦਾ ਮੂਲ ਮਨੋਰਥ ਪੰਥਕ ਏਕਤਾ ਤੇ ਧੜੇਬੰਦੀ ਤੋਂ ਰਹਿਤ ਜਥੇਬੰਦਕ ਅਗਵਾਈ ਦੇਣਾ ਸੀ। ਗੁਰਸੇਵਕ ਸਭਾ ਨੇ ਹੀ ਮਾਸਟਰ ਤਾਰਾ ਸਿੰਘ ਜੀ ਨੂੰ ਸਰਗਰਮ ਸਿੱਖ ਸਿਆਸਤ ਤੋਂ ਕੁਝ ਸਮੇਂ ਲਈ ਕਿਨਾਰਾ ਕਰਨ ਦੀ ਸਲਾਹ ਦਿੱਤੀ, ਜੋ ਮਾਸਟਰ ਜੀ ਨੇ ਪੰਥਕ ਹਿੱਤਾਂ 'ਚ ਪ੍ਰਵਾਨ ਕਰ ਲਈ। ਗੁਰਸੇਵਕ ਸਭਾ ਵੱਲੋਂ ਹੀ ਮੂਲ ਰੂਪ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ 'ਸ਼ਬਦਾਰਥ' ਤਿਆਰ ਕਰਨ ਲਈ ਕਾਰਜ ੧੯੩੬ ਈ: 'ਚ ਅਰੰਭ ਕੀਤਾ ਗਿਆ ਜੋ ੧੯੪੧ ਈ: 'ਚ ਸੰਪੂਰਨ ਹੋਇਆ। ਇਹ 'ਸ਼ਬਦਾਰਥ' ਚਾਰ ਭਾਗਾਂ 'ਚ ਸ਼੍ਰੋਮਣੀ ਗੁ: ਪ੍ਰ: ਕਮੇਟੀ ਵੱਲੋਂ ਨਿਰੰਤਰ ਪ੍ਰਕਾਸ਼ਤ ਕੀਤਾ ਜਾ ਰਿਹਾ ਹੈ।

੨੬ ਮਾਰਚ, ੧੯੪੯ ਨੂੰ ਪ੍ਰਿੰ: ਬਾਵਾ ਹਰਿਕਿਸ਼ਨ ਸਿੰਘ ਜੀ ਨੇ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਨੂੰ ਬੇਨਤੀ ਕੀਤੀ ਕਿ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਦੀਵਾਨ ਕਰਨ ਦੀ ਆਗਿਆ ਦਿੱਤੀ ਜਾਵੇ। ਦੀਵਾਨ ਦਾ ਮਨੋਰਥ ੨ ਮਾਰਚ, ੧੯੪੯ ਨੂੰ ਸ੍ਰੀ ਦਰਬਾਰ ਸਾਹਿਬ 'ਚ ਹੋਈ ਦੁਰਘਟਨਾ 'ਤੇ ਅਫਸੋਸ ਦਾ ਪ੍ਰਾਸਚਿਤ ਕਰਨਾ ਤੇ ਪੰਥਕ ਮਸਲਿਆਂ 'ਤੇ ਵਿਚਾਰ ਕਰਨਾ ਸੀ। ਜਥੇਦਾਰ ਮੋਹਨ ਸਿੰਘ ਨਾਗੋਕੇ ਨੇ ਦੀਵਾਨ ਸਜਾਉਣ ਦੀ ਆਗਿਆ ਕੀਤੀ।

੨੬ ਫਰਵਰੀ, ੧੯੫੫ ਨੂੰ ਹੋਈ ਅੰਤ੍ਰਿੰਗ ਕਮੇਟੀ ਦੀ ਮੀਟਿੰਗ 'ਚ ਗੁਰਮਤਿ ਲਿਟ੍ਰੇਚਰ ਦੇ ਵਾਧੇ ਲਈ ਨਵਾਂ ਗੁਰਮਤਿ ਲਿਟ੍ਰੇਚਰ ਛਪਵਾਉਣ ਹਿਤ ਸਲਾਹਕਾਰ ਬੋਰਡ ਨੀਯਤ ਕੀਤਾ, ਜਿਸ ਵਿਚ ਬਾਵਾ ਹਰਿਕਿਸ਼ਨ ਸਿੰਘ ਜੀ ਪ੍ਰਿੰਸੀਪਲ ਸਿੱਖ ਨੈਸ਼ਨਲ ਕਾਲਜ ਕਾਦੀਆਂ ਮੈਂਬਰ ਸਨ। ਸ਼੍ਰੋਮਣੀ ਗੁ:ਪ੍ਰ:ਕਮੇਟੀ ਦੀ ਧਾਰਮਿਕ ਸਲਾਹਕਾਰ ਕਮੇਟੀ ਦੇ ਵੀ ਬਾਵਾ ਹਰਿਕਿਸ਼ਨ ਸਿੰਘ ਜੀ ਮੈਂਬਰ ਸਨ, ਜਿਸ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਛਾਪਣ ਬਾਰੇ ਆਪਣੀ ਰੀਪੋਰਟ ੨੪ ਅਪ੍ਰੈਲ,੧੯੫੫ ਨੂੰ ਪੇਸ਼ ਕੀਤੀ।

'ਗੁਰਦੁਆਰਾ ਗਜ਼ਟ ਮਈ, ੧੯੫੫' ਅਨੁਸਾਰ ਸ਼੍ਰੋਮਣੀ ਗੁ:ਪ੍ਰ:ਕਮੇਟੀ ਦੀ

ਪਿਛਲੀ ਦਿਨੀਂ ਹੋਈ ਚੋਣ ਵਿਚ ਸ੍ਰੀਮਾਨ ਮਾਸਟਰ ਤਾਰਾ ਸਿੰਘ ਜੀ ਹਲਕਾ ਨੰ: ੪੬ ਅਤੇ ੮੫ ਦੋਹਾਂ ਥਾਵਾਂ ਤੋਂ ਉਮੀਦਵਾਰ ਖੜ੍ਹੇ ਹੋਏ ਸਨ। ਆਪ ਜੀ ਦੇ ਹਲਕਾ ਨੰ: ੪੬ ਵਿੱਚੋਂ ਕਾਮਯਾਬ ਹਲਕਾ ਨੰ: ੮੫ ਖਾਲੀ ਹੋ ਗਿਆ। ਬੜੀ ਖੁਸ਼ੀ ਨਾਲ ਪ੍ਰਗਟ ਕੀਤਾ ਜਾਂਦਾ ਹੈ, ਕਿ ਹਲਕਾ ਨੰ: ੮੫ ਵਿੱਚੋਂ ਬਾਵਾ ਹਰਿਕਿਸ਼ਨ ਸਿੰਘ ਜੀ ਪ੍ਰਿੰਸੀਪਲ ਸਿੱਖ ਨੈਸ਼ਨਲ ਕਾਲਜ਼ ਜ਼ਿਲ੍ਹਾ ਗੁਰਦਾਸਪੁਰ ਮੈਂਬਰ, ਸ਼੍ਰੋਮਣੀ ਕਮੇਟੀ ਚੁਣੇ ਗਏ।

ਅੰਤ੍ਰਿੰਗ ਕਮੇਟੀ ਦੇ ਮਤਾ ੮੫੪ ਮਿਤੀ ੨੪ ਅਪ੍ਰੈਲ,੧੯੫੫ ਅਨੁਸਾਰ ਸ. ਮੁਖਤਿਆਰ ਸਿੰਘ ਅੰਤ੍ਰਿੰਗ ਕਮੇਟੀ ਮੈਂਬਰ ਸ਼੍ਰੋਮਣੀ ਗੁ:ਪ੍ਰ:ਕਮੇਟੀ ਦੀ ਥਾਂ ਬਾਵਾ ਹਰਿਕਿਸ਼ਨ ਸਿੰਘ ਜੀ ਅੰਤ੍ਰਿੰਗ ਕਮੇਟੀ ਮੈਂਬਰ ਚੁਣੇ ਗਏ।ਇਸੇ ਦਿਨ ਹੀ ਮਤਾ ੮੫੫ ਰਾਹੀਂ ਮਾਸਟਰ ਤਾਰਾ ਸਿੰਘ ਜੀ ਪ੍ਰਧਾਨ, ਸ਼੍ਰੋਮਣੀ ਗੁ:ਪ੍ਰ:ਕਮੇਟੀ ਨੇ ਆਪਣੇ ਅਹੁਦੇ ਤੋਂ ਅਸਤੀਫਾ ਦੇ ਦਿੱਤਾ, ਜੋ ਪ੍ਰਵਾਨ ਕੀਤਾ ਗਿਆ। ਮਤਾ ਨੰ: ੮੫੬ ਰਾਹੀਂ ਸ੍ਰੀਮਾਨ ਮਾਸਟਰ ਤਾਰਾ ਸਿੰਘ ਜੀ ਪ੍ਰਧਾਨ, ਸ਼੍ਰੋਮਣੀ ਗੁ:ਪ੍ਰ:ਕਮੇਟੀ ਦੇ ਅਸਤੀਫਾ ਦੇਣ ਕਰਕੇ ਖਾਲੀ ਹੋਈ ਥਾਂ ਪੁਰ ਕਰਨ ਲਈ ਸ. ਅਮਰ ਸਿੰਘ ਜੀ ਦੁਸਾਂਝ ਨੇ ਬਾਵਾ ਹਰਿਕਿਸ਼ਨ ਸਿੰਘ ਜੀ ਅੰਤ੍ਰਿੰਗ ਕਮੇਟੀ ਮੈਂਬਰ ਦਾ ਨਾਂ ਤਜ਼ਵੀਜ਼ ਕੀਤਾ। ਸ. ਪ੍ਰਕਾਸ਼ ਸਿੰਘ ਜੀ ਬਾਦਲ ਨੇ ਇਸ ਦੀ ਤਾਈਦ ਕੀਤੀ, ਉਪਰੰਤ ਬਾਵਾ ਹਰਿਕਿਸ਼ਨ ਸਿੰਘ ਜੀ ਸਰਬ-ਸੰਮਤੀ ਨਾਲ ਆਰਜ਼ੀ ਤੌਰ ’ਤੇ ਜਨਰਲ ਇਕੱਤਰਤਾ ਤੀਕਰ ਸ਼੍ਰੋਮਣੀ ਗੁ:ਪ੍ਰ:ਕਮੇਟੀ ਦੇ ਪ੍ਰਧਾਨ ਚੁਣੇ ਗਏ।

ਮਤਾ ਨੰ: ੯੦੩ ਮਿਤੀ ੨੪ ਅਪ੍ਰੈਲ,੧੯੫੫ ਅਨੁਸਾਰ ਪੇਸ਼ ਹੋਣ ’ਤੇ ਪ੍ਰਵਾਨ ਹੋਇਆ ਕਿ ਸਿੰਘ ਸਾਹਿਬ ਗਿਆਨੀ ਫ਼ੌਜਾ ਸਿੰਘ ਜਥੇਦਾਰ, ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੇ ਅਚਾਨਕ ਗ੍ਰਿਫਤਾਰ ਹੋ ਜਾਣ ਕਰਕੇ ਸਿੰਘ ਸਾਹਿਬ ਗਿ: ਪ੍ਰਤਾਪ ਸਿੰਘ ਜਥੇਦਾਰ, ਸ੍ਰੀ ਅਕਾਲ ਤਖ਼ਤ ਸਾਹਿਬ ਨੂੰ ਆਰਜ਼ੀ ਤੌਰ ’ਤੇ ਬਤੌਰ ਜਥੇਦਾਰ, ਤਖ਼ਤ ਕੇਸਗੜ੍ਹ ਸਾਹਿਬ ਤਬਦੀਲ ਕੀਤਾ ਜਾਂਦਾ ਹੈ ਅਤੇ ਇਨ੍ਹਾਂ ਦੀ ਥਾਂ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਜਥੇਦਾਰੀ ਦੀ ਸੇਵਾ ਆਰਜ਼ੀ ਤੌਰ ’ਤੇ ਜਥੇਦਾਰ ਅੱਛਰ ਸਿੰਘ ਜੀ ਗ੍ਰੰਥੀ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਨਿਭਾਉਣਗੇ।

ਇਸ ਤਰ੍ਹਾਂ ੦੭ ਜੁਲਾਈ,੧੯੫੫ ਤੀਕ ਬਾਵਾ ਹਰਿਕਿਸ਼ਨ ਸਿੰਘ ਪ੍ਰਿੰਸੀਪਲ ਨੇ ਪ੍ਰਧਾਨ, ਸ਼੍ਰੋਮਣੀ ਗੁ:ਪ੍ਰ:ਕਮੇਟੀ ਦੀ ਸੇਵਾ ਨਿਭਾਈ।ਸ੍ਰੀ ਦਰਬਾਰ ਸਾਹਿਬ ’ਤੇ ਅਸ਼ਵਨੀ ਕੁਮਾਰ ਵੱਲੋਂ ਕਰਵਾਏ ਗਏ ਹਮਲੇ ਸਮੇਂ ਇਹ ਛਾਤੀ ਡਾਹ ਕੇ ਖੜ੍ਹ ਗਏ ਕਿ ਪਹਿਲਾਂ ਮੈਨੂੰ ਗੋਲੀ ਮਾਰੀ ਜਾਵੇ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ’ਚ ਪ੍ਰਧਾਨਗੀ ਦਾ ਇਨ੍ਹਾਂ ਦਾ ਸਮਾਂ ਬੜਾ ਬਿਖੜਾ ਸੀ।

੩ ਦਸੰਬਰ, ੧੯੫੭ ਨੂੰ ਜਨਰਲ ਅਜਲਾਸ ਸਮੇਂ ਮਾਸਟਰ ਤਾਰਾ ਸਿੰਘ ਜੀ ਪ੍ਰਧਾਨ, ਪ੍ਰਿੰ: ਬਾਵਾ ਹਰਿਕਿਸ਼ਨ ਸਿੰਘ ਸੀਨੀਅਰ ਮੀਤ ਪ੍ਰਧਾਨ ਤੇ ਪ੍ਰੋ: ਕਿਰਪਾਲ ਸਿੰਘ ਚੱਕਸ਼ੇਰੇ ਵਾਲਾ ਜੂਨੀਅਰ ਮੀਤ ਪ੍ਰਧਾਨ ਚੁਣੇ ਗਏ। ੯ ਮਾਰਚ, ੧੯੫੮ ਨੂੰ

ਜਨਰਲ ਸਮਾਗਮ, ਬਾਵਾ ਹਰਿਕਿਸ਼ਨ ਸਿੰਘ ਜੀ ਸੀਨੀਅਰ ਮੀਤ ਪ੍ਰਧਾਨ, ਦੀ ਪ੍ਰਧਾਨਗੀ 'ਚ ਅਰੰਭ ਹੋਇਆ ਜਿਸ ਵਿਚ ਪੰਥ ਦੇ ਪ੍ਰਸਿੱਧ ਵਿਦਵਾਨ, ਵਿਆਖਿਆਕਾਰ, ਖੋਜੀ-ਲਿਖਾਰੀ ਤੇ ਪ੍ਰਿੰਸੀਪਲ, ਪ੍ਰੋ: ਤੇਜਾ ਸਿੰਘ ਜੀ ਦੇ ਅਕਾਲ ਚਲਾਣੇ ਅਤੇ ਮੌਲਾਨਾ ਅਬੁਲ ਕੁਲਾਮ ਅਜ਼ਾਦ ਦੀ ਮੌਤ 'ਤੇ ਅਫ਼ਸੋਸ ਦਾ ਮਤਾ ਪਾਸ ਕੀਤਾ ਗਿਆ ਅਤੇ ਪ੍ਰੋ: ਤੇਜਾ ਸਿੰਘ ਜੀ ਦੀ ਤਸਵੀਰ ਤੇਜਾ ਸਿੰਘ ਸਮੁੰਦਰੀ ਹਾਲ 'ਚ ਲਾਉਣ ਦਾ ਫ਼ੈਸਲਾ ਹੋਇਆ। ਉਪਰੰਤ ਸਾਲ ੧੯੫੭-੫੮ ਦਾ ਸਾਲਾਨਾ ਬਜਟ ਪਾਸ ਕੀਤਾ ਗਿਆ ਤੇ ਪਾਕਿਸਤਾਨ 'ਚ ਰਹਿ ਗਏ ਗੁਰਦੁਆਰਿਆਂ ਦੀ ਯਾਤਰਾ ਲਈ ਸਿੱਖ ਸ਼ਰਧਾਲੂਆਂ ਵਾਸਤੇ ਸਹੂਲਤਾਂ ਦਾ ਮਤਾ ਵੀ ਪ੍ਰਿੰ: ਬਾਵਾ ਹਰਿਕਿਸ਼ਨ ਸਿੰਘ ਜੀ ਦੀ ਪ੍ਰਧਾਨਗੀ ਸਮੇਂ ਹੋਇਆ। ਇਸ ਜਨਰਲ ਅਜਲਾਸ ਸਮੇਂ ੯੬ ਮੈਂਬਰ, ਸ਼੍ਰੋਮਣੀ ਗੁ: ਪ੍ਰ: ਕਮੇਟੀ ਦੇ ਹਾਜ਼ਰ ਸਨ।

ਪ੍ਰਿੰ: ਬਾਵਾ ਹਰਿਕਿਸ਼ਨ ਸਿੰਘ ਜੀ ਆਖਰੀ ਸਮੇਂ ਤੀਕ 'ਗੁਰੂ-ਗ੍ਰੰਥ ਤੇ ਗੁਰੂ-ਪੰਥ' ਨੂੰ ਸਮਰਪਿਤ ਰਹੇ। ਉਮਰ ਭਰ ਕਦੇ ਕਿਸੇ ਪਦ-ਪਦਵੀ ਤੇ ਅਹੁਦੇ ਦੇ ਮਗਰ ਨਹੀਂ ਦੌੜੇ ਸਗੋਂ ਸਤਿਕਾਰਤ ਪਦਵੀਆਂ 'ਤੇ ਸੇਵਾ ਨਿਭਾਉਣ ਦਾ ਉਨ੍ਹਾਂ ਨੂੰ ਸੁਭਾਗ ਹੀ ਪ੍ਰਾਪਤ ਹੋਇਆ। ਪ੍ਰਿੰ: ਬਾਵਾ ਹਰਿਕਿਸ਼ਨ ਸਿੰਘ ਜੀ ਵੱਲੋਂ ਕੀਤੀਆਂ ਪੰਥਕ ਸੇਵਾਵਾਂ ਦਾ ਸਨਮਾਨ ਸ੍ਰੀ ਅਕਾਲ ਤਖਤ ਸਾਹਿਬ ਤੋਂ ਵਿਸ਼ੇਸ਼ ਰੂਪ 'ਚ ਕੀਤਾ ਗਿਆ। ਧੰਨਵਾਦ ਦੇ ਸ਼ਬਦਾਂ 'ਚ ਪ੍ਰਿੰਸੀਪਲ ਸਾਹਿਬ ਨੇ ਕਿਹਾ ਸੀ ਕਿ ਅਕਾਲੀ ਦਲ ਵਰਗੀ ਪੰਥਕ ਜਥੇਬੰਦੀ ਨੂੰ ਕਿਸੇ ਵੀ ਰੂਪ 'ਚ ਢਾਹ ਨਾ ਲਾਈ ਜਾਵੇ, ਇਸ ਵਿਚ ਹੀ ਸਾਡਾ ਸਾਰਿਆਂ ਦਾ ਭਲਾ ਹੈ। ਕਾਇਦੇ ਆਜ਼ਮ ਮੁਹੰਮਦ ਅਲੀ ਜਿਨਾਹ ਯੂਨੀਵਰਸਿਟੀ ਇਸਲਾਮਾਬਾਦ ਦੇ ਪ੍ਰੋ. ਵਾਈਸ ਚਾਂਸਲਰ ਮੁਹੰਮਦ ਯੂਸਫ ਨੇ ਪ੍ਰਿੰ: ਬਾਵਾ ਹਰਿਕਿਸ਼ਨ ਸਿੰਘ ਜੀ ਬਾਰੇ ਇਹ ਕਿਹਾ ਸੀ ਕਿ ਬਾਵਾ ਹਰਿਕਿਸ਼ਨ ਸਿੰਘ ਗੁਰੂ ਨਾਨਕ ਦੇਵ ਜੀ ਦੇ ਐਸੇ ਸਿੱਖ ਹਨ ਜਿਵੇਂ ਦਾ ਸਿੱਖ ਗੁਰੂ ਨਾਨਕ ਸਾਹਿਬ ਬਣਾਉਣਾ ਚਾਹੁੰਦੇ ਸਨ।

੧੯੫੫ ਈ: ਵਿਚ ਕੇਂਦਰ ਸਰਕਾਰ ਨੇ ਰਾਜਸੀ ਸਮਝੌਤਾ ਕਰਨ ਲਈ ਸਿੱਖਾਂ ਦੀ ਇਕ ਕਮੇਟੀ ਬਣਾਈ ਜਿਸ ਵਿਚ ਪ੍ਰਿੰ: ਬਾਵਾ ਹਰਿਕਿਸ਼ਨ ਸਿੰਘ ਨੂੰ ਮੈਂਬਰ ਲਿਆ ਗਿਆ। ਇਸ ਕਮੇਟੀ ਦੇ ਮੁਖੀ ਭਾਰਤ ਦੇ ਪ੍ਰਧਾਨ ਮੰਤਰੀ ਪੰਡਿਤ ਜਵਾਹਰ ਲਾਲ ਨਹਿਰੂ ਸਨ। ਭਾਵੇਂ ਕਿ ਪ੍ਰਿੰਸੀਪਲ ਸਾਹਿਬ ਉਸ ਸਮੇਂ ਸ. ਹੁਕਮ ਸਿੰਘ ਦੇ ਨਿਵਾਸ 'ਤੇ ਦਿੱਲੀ ਠਹਿਰੇ ਹੋਏ ਸਨ ਪਰ ਕਿਸੇ ਮੀਟਿੰਗ ਵਿਚ ਸ਼ਾਮਲ ਨਹੀਂ ਹੋਏ।੧੯੬੦ ਈ: ਵਿਚ ਪੰਜਾਬੀ ਯੂਨੀਵਰਿਸਟੀ ਪਟਿਆਲਾ ਦੇ ਕਮਿਸ਼ਨ ਮੈਂਬਰ ਨਾਮਜ਼ਦ ਹੋਏ ਪਰ ਉਹ ਕਿਸੇ ਵੀ ਮੀਟਿੰਗ ਵਿਚ ਸ਼ਾਮਲ ਨਾ ਹੋਏ।

੨੦ ਅਗਸਤ, ੧੯੭੮ ਈ: ਵਿਚ ਦਿੱਲੀ ਦੇ ਸੈਨਿਕ ਹਸਪਤਾਲ 'ਚ ਕੁਝ ਸਮਾਂ ਬੀਮਾਰ ਰਹਿਣ ਉਪਰੰਤ ਪ੍ਰਿੰ: ਬਾਵਾ ਹਰਿਕਿਸ਼ਨ ਸਿੰਘ ਇਸ ਨਾਸ਼ਮਾਨ ਸੰਸਾਰ ਨੂੰ ਅਲਵਿਦਾ ਕਹਿ ਗਏ। ■

*ਬਾਬਾਣੀਆ ਕਹਾਣੀਆ ਪੁਤ ਸਪੁਤ ਕਰੇਨਿ*

# ਸੋ ਪੰਡਿਤੁ ਦਰਗਹ ਪਰਵਾਣੁ...

*-ਸ. ਬਲਵਿੰਦਰ ਸਿੰਘ 'ਜੌੜਾਸਿੰਘਾ'**

ਸਤਿਗੁਰਾਂ ਦੀ ਚਰਨ ਸਰਨ ਜਾਣ ਨਾਲ ਹੀ ਸਹੀ ਮਾਰਗ ਦਰਸ਼ਨ ਪ੍ਰਾਪਤ ਹੁੰਦਾ ਹੈ। ਐਸੀ ਹੀ ਇਕ ਬਾਬਾਣੀ ਕਹਾਣੀ ਪੰਡਿਤ ਬੇਣੀ ਪ੍ਰਸਾਦ ਦੀ ਹੈ। ਲਾਹੌਰ ਦੇ ਨੇੜੇ ਚੂਹਣੀਆਂ ਪਿੰਡ ਦਾ ਰਹਿਣ ਵਾਲਾ ਬੇਣੀ ਪ੍ਰਸਾਦ ਨਾਂ ਦਾ ਇਕ ਕਰਮਕਾਂਡੀ ਪੰਡਿਤ ਸੀ। ਉਹ ਵਿੱਦਿਆ ਵਿਚ ਨਿਪੁੰਨ ਸੀ ਅਤੇ ਕਈ ਸ਼ਾਸਤਰ ਉਸ ਨੂੰ ਕੰਠ ਸਨ। ਉਹ ਚਰਚਾ ਕਰਨ ਵਿਚ ਬੜਾ ਮਾਹਿਰ ਸੀ ਅਤੇ ਆਪਣੀ ਵਿੱਦਿਆ ਦਾ ਉਸ ਨੂੰ ਬੜਾ ਹੰਕਾਰ ਸੀ। ਉਹ ਚਰਚਾ ਸਮੇਂ ਜਿੱਤ ਅਤੇ ਹਾਰ ਲਈ ਪੋਥੀਆਂ ਦਾਅ ਉੱਤੇ ਲਾਉਂਦਾ। ਉਸ ਦੀ ਵਿੱਦਿਆ ਕਰਕੇ ਧਨੀ ਲੋਕ ਉਸ ਨੂੰ ਦਾਨ ਵੀ ਦਿੰਦੇ ਸਨ। ਉਹ ਪੋਥੀਆਂ ਦਾ ਊਠ ਲੱਦ ਕੇ ਆਪਣੇ ਮਨ ਵਿਚ ਹੰਕਾਰ ਭਰ ਕੇ ਇਧਰ-ਉਧਰ ਘੁੰਮਦਾ-ਫਿਰਦਾ ਰਹਿੰਦਾ ਤੇ ਕਹਿੰਦਾ ਕਿ ਮੈਂ ਸਾਰੀਆਂ ਦਿਸ਼ਾਵਾਂ ਵਿਚ ਜਿੱਤ ਪ੍ਰਾਪਤ ਕਰਾਂਗਾ।

ਕਰਨੀ ਰੱਬ ਦੀ ਸਹਿਜ ਸੁਭਾਅ ਉਹ ਗੋਇੰਦਵਾਲ ਸਾਹਿਬ ਪੁੱਜ ਗਿਆ, ਉੱਥੇ ਉਸ ਨੇ ਧੰਨ ਸ੍ਰੀ ਗੁਰੂ ਅਮਰਦਾਸ ਜੀ ਦੀ ਮਹਿਮਾ ਸੁਣੀ ਜੋ ਚਾਰੇ ਪਾਸੇ ਫੈਲੀ ਹੋਈ ਸੀ। ਉਸ ਦੇ ਮਨ ਵਿਚ ਗੁਰੂ ਜੀ ਦੇ ਦਰਸ਼ਨ ਕਰਨ ਦਾ ਉਤਸ਼ਾਹ ਪੈਦਾ ਹੋਇਆ। ਬਉਲੀ ਸਾਹਿਬ ਦੇ ਨੇੜੇ ਲੋਕ ਸਤਿਗੁਰਾਂ ਦੇ ਦਰਸ਼ਨ ਕਰਕੇ ਚਰਨ ਕਮਲਾਂ ਉੱਤੇ ਭੇਟਾਵਾਂ ਭੇਟ ਕਰ ਰਹੇ ਸਨ ਤੇ ਮਨ ਚਾਹਿਆ ਫਲ ਅਤੇ ਮੁਕਤੀ ਦੀਆਂ ਦਾਤਾ ਪ੍ਰਾਪਤ ਕਰ ਰਹੇ ਸਨ। ਪੰਡਤ ਬੇਣੀ ਵੀ ਉੱਠ ਕੇ ਸਤਿਗੁਰਾਂ ਕੋਲ ਆ ਗਿਆ। ਸਤਿਗੁਰਾਂ ਨੇ ਪ੍ਰਸੰਨਤਾ ਸਹਿਤ ਸੁੱਖ-ਸਾਂਦ ਪੁੱਛੀ। ਸਾਰੀ ਸੰਗਤ ਨੂੰ ਦੇਖ ਕੇ ਪੰਡਤ ਹੰਕਾਰ ਨਾਲ ਬੋਲਿਆ 'ਤਪੱਸਿਆ, ਤੀਰਥ-ਰਟਨ, ਵਰਤ ਆਦਿ ਮਨ ਨਿਰਮਲ ਕਰਦੇ ਹਨ ਪਰ ਇਹ ਤੁਹਾਡੇ ਧਰਮ 'ਚ ਨਹੀਂ' ਫਿਰ ਇਹ ਮੁਕਤੀ ਕਿਵੇਂ ਪਉਣਗੇ? ਤੁਸੀ ਜੇ ਇਨ੍ਹਾਂ ਦਾ ਭਲਾ ਚਾਹੁੰਦੇ ਹੋ ਤਾਂ ਇਨ੍ਹਾਂ ਨੂੰ ਤਪੱਸਿਆ 'ਚ ਜੋੜੋ ਤੇ ਸ਼ਾਸਤਰਾਂ ਦਾ ਉਪਦੇਸ਼ ਦਿਉ।'

ਸਤਿਗੁਰ ਜੀ ਪੰਡਤ ਦੀਆਂ ਝੱਖ ਮਾਰੀਆਂ ਸੁਣਦੇ ਰਹੇ ਤੇ ਮੁਸਕਰਾਉਂਦੇ ਰਹੇ। ਉਹ ਬੋਲ ਹਟਿਆ ਤਾਂ ਪਾਤਸ਼ਾਹ ਜੀ ਨੇ ਫ਼ੁਰਮਾਇਆ ਕਿ 'ਯੱਗ, ਤਪੱਸਿਆ ਆਦਿ ਦੇ ਕਰਮ ਤੇ ਪਹਿਲੇ ਜੁਗਾਂ (ਸਤਿਜੁਗ, ਤ੍ਰੇਤਾ, ਦੁਆਪਰ) ਦੇ ਧਰਮ ਸਨ। ਕਲਿਜੁਗ ਦੇ ਲੋਕ ਇਹ ਕਰਨ ਦੀ ਸਮੱਰਥਾ ਨਹੀਂ ਰੱਖਦੇ। ਨਾ ਯੱਗ ਕਰਨ ਲਈ ਧਨ ਹੈ ਤੇ ਨਾ ਹੀ ਲੋਕ ਹੁਣ ਭੋਜਨ ਤੋਂ ਬਿਨਾਂ ਰਹਿ ਸਕਦੇ ਹਨ, ਇਨ੍ਹਾਂ ਦਾ ਸਾਰਾ ਦਿਨ ਉਪਜੀਵਕਾ ਲਈ ਦੌੜਦਿਆਂ ਲੰਘ ਜਾਂਦਾ ਹੈ। ਫਿਰ ਜੇਕਰ ਇਹ ਕਰਮਕਾਂਡ ਕਰਨ ਲੱਗ ਜਾਣ ਤਾਂ ਪੂਰੇ ਨਹੀਂ ਹੋਣਗੇ ਕਿਉਂਕਿ ਖਾਣ-ਪੀਣ ਦੇ ਢੰਗ ਕਰਕੇ ਪਵਿੱਤਰਤਾ ਆਦਿ ਰੱਖਣਾ

** ਮੀਤ ਸਕੱਤਰ, ਸਿੱਖ ਇਤਿਹਾਸ ਰੀਸਰਚ ਬੋਰਡ, ਸ੍ਰੀ ਅੰਮ੍ਰਿਤਸਰ। ਮੋ: ੯੮੧੪੮-੯੮੨੧੨*

ਔਖਾ ਕਾਰਜ ਹੈ। ਕਰਮਕਾਂਡ ਨਾਲ ਅਬਿਚਲ (ਸਥਾਈ) ਪਦਵੀ ਨੂੰ ਨਹੀਂ ਪਾਇਆ ਜਾ ਸਕਦਾ। ਪੰਡਤ ਜੀ! ਇਹ ਸ਼ੁਭ ਕਰਮ ਜੋ ਦੱਸ ਰਹੇ ਹੋ ਇਹ ਸਭ ਹੰਕਾਰ ਵਾਲੇ ਹਨ। ਇਹ ਕਰਨ ਨਾਲ ਦੁੱਖ ਜ਼ਿਆਦਾ ਤੇ ਸੁਖ ਘੱਟ ਮਿਲਦਾ ਹੈ। ਇਹ ਸਾਰੇ ਨਸ਼ਟ ਹੋ ਜਾਣ ਵਾਲੇ ਹਨ।' ਸਤਿਗੁਰਾਂ ਹੋਰ ਅੱਗੇ ਕਿਹਾ। 'ਸਤਿਨਾਮੁ ਦੇ ਸਿਮਰਨ ਨਾਲ ਸਭ ਭੋਗਾਂ ਤੋਂ ਮੁਕਤੀ ਦੀ ਪ੍ਰਾਪਤੀ ਹੋ ਜਾਂਦੀ ਹੈ। ਪ੍ਰਭੂ ਦਾ ਨਾਮ ਲੈਣਾ ਤੇ ਸੁਣਨਾ ਭਗਤੀ ਦੀ ਬਹੁਤ ਵਡਿਆਈ ਹੈ। ਕਲਿਜੁਗ ਵਿਚ ਇਸ ਦੇ ਤੁਲ ਹੋਰ ਕੋਈ ਵਡਿਆਈ ਨਹੀਂ ਹੈ':

*ਸੱਤਿਨਾਮ ਕੋ ਸਿਮਰਨ ਸਾਰ। ਭੁਕਤਿ ਮੁਕਤਿ ਤੇ ਮਹਿ ਉਦਾਰ।*
*ਸਿਮਰਨ ਸ਼੍ਰਵਨ ਭਗਤਿ ਬਡਿਆਈ। ਇਸ ਸਮ ਕਲਿ ਨਹਿਂ ਆਨ ਬਡਾਈ॥੨੨॥*

*(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ ਪਹਿਲੀ, ਅਧਿ: ੬੨)*

ਨਾਮ ਤੋਂ ਬਿਨਾਂ ਤਪੱਸਿਆ ਵਰਤ ਆਦਿ ਝੂਠੇ ਤੇ ਫੋਕੇ ਹਨ। ਹੋਰ ਕਰਮਕਾਂਡ ਨਾਲ ਹੰਕਾਰ ਵਧਦਾ ਹੈ ਤੇ ਇਹ ਸਭ ਉਲਟੇ ਪੈਂਦੇ ਹਨ ਤੇ ਸਗੋਂ ਜਨਮ-ਮਰਨ ਦੇ ਚੱਕਰ ਹੋਰ ਪੈ ਜਾਂਦੇ ਹਨ। ਇਹ ਹੰਕਾਰ ਔਗੁਣਾਂ ਦੀ ਜੜ੍ਹ ਹੈ। ਸਿਮਰਨ ਨਾਲ ਹੰਕਾਰ ਖਤਮ ਹੋ ਜਾਂਦਾ ਹੈ। ਤੁਸੀਂ ਆਪ ਤਾਂ ਵਿੱਦਿਆ ਦੀ ਮਸ਼ਾਲ ਫੜੀ ਹੋਈ ਹੈ ਫਿਰ ਵੀ ਅੰਧਕਾਰ ਵਿਚ ਹੋ ਤੇ ਹੋਰਨਾਂ ਨੂੰ ਕਹਿੰਦੇ ਹੋ ਜਗਤ ਤੋਂ ਪਾਰ ਹੋ ਜਾਉ? ਪੰਡਤ ਜੀ! ਵਿੱਦਿਆ ਤਾਂ ਉੱਚੀ ਵਸਤੂ ਹੋਈ ਪਰ ਮਨ ਵਿਚ ਵਿੱਦਿਆ ਦਾ ਹੰਕਾਰ ਨਹੀਂ ਸੋਭਦਾ। ਤੁਸੀਂ ਹੋ ਕਿ ਵਿੱਦਿਆ ਪ੍ਰਾਪਤ ਕਰਕੇ ਤਿੰਨਾਂ ਲੋਕਾਂ ਨੂੰ ਜਿੱਤਣ ਦਾ ਸੰਕਲਪ ਨੂੰ ਕੀਤਾ ਹੋਇਆ ਹੈ। ਵੱਡੇ ਵੈਰੀ ਮਨ ਨੂੰ ਤਾਂ ਤੁਸੀ ਜਿੱਤ ਨਹੀਂ ਸਕੇ। ਹੋਰਨਾਂ ਨੂੰ ਕਿਵੇਂ ਜਿੱਤ ਸਕੋਗੇ? ਸਤਿਨਾਮੁ ਦਾ ਸਿਮਰਨ ਕਰਨ ਨਾਲ ਹੰਕਾਰ ਮੁਕਤ ਹੋ ਕੇ ਸਾਡੇ ਤਾਂ ਹਜ਼ਾਰਾਂ ਸਿੱਖ ਤਰ ਗਏ ਹਨ।' ਸੋ ਗੁਰੂ ਜੀ ਨੇ ਸਪਸ਼ਟ ਕੀਤਾ ਕਿ ਥਿਤਾਂ, ਵਾਰਾਂ, ਜਗ, ਵਰਤ ਆਦਿ ਦੀਆਂ ਗਿਣਤੀਆਂ-ਮਿਣਤੀਆਂ ਦੀ ਚਿੰਤਾ ਵਿਚ ਹਿਰਦੇ ਦੇ ਹੰਕਾਰ ਦੀ ਧਾਰਾ ਵਿਚ ਰੁੜ੍ਹ ਜਾਣਾ ਪ੍ਰਾਪਤੀ ਨਹੀਂ ਸਗੋਂ ਬਹੁਤ ਵੱਡਾ ਘਾਟਾ ਹੈ। ਹੰਕਾਰ ਰਹਿਤ ਮਨੁੱਖ ਹੀ ਆਤਮਪਦ ਨੂੰ ਪ੍ਰਾਪਤ ਕਰਦੇ ਹਨ। ਸਤਿਨਾਮੁ ਦਾ ਸਿਮਰਨ ਪਾਪਾਂ ਨੂੰ ਦੂਰ ਕਰਦਾ ਹੈ। ਇਸ ਲਈ ਗੁਰਬਾਣੀ ਰਾਹੀਂ ਨਿਮਰਤਾ ਨਾਲ ਹੀ ਕੁਝ ਪ੍ਰਾਪਤ ਕੀਤਾ ਜਾ ਸਕਦਾ ਹੈ:

*ਨਿਰ ਹੰਕਾਰ ਪਰਮਪਦ ਪਾਵੈ। ਸੱਤਯਨਾਮ ਜਪ ਦੋਸ਼ ਨਸਾਵੈ।*
*ਯਾਂ ਤੇ ਜਥਾ ਜੋਗ ਗੁਰ ਬਾਨੀ। ਮੈਂ ਪਾਵੌਂ ਕਛੁ ਹੋਇ ਨਿਰਮਾਨੀ॥੨੯॥*

*(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ ਪਹਿਲੀ, ਅਧਿ: ੬੨)*

ਸਤਿਗੁਰਾਂ ਦੇ ਪਾਵਨ ਬਚਨ ਸੁਣ ਕੇ ਪੰਡਤ ਬੇਣੀ ਦੇ ਕਪਾਟ ਖੁੱਲ੍ਹ ਗਏ ਤੇ ਕਹਿਣ ਲੱਗਾ ਕਿ 'ਮੈਂ ਵਿੱਦਿਆ ਪੜ੍ਹ ਕੇ ਵਿਚਾਰੀ ਹੈ ਅਤੇ ਇਸ ਦਾ ਹੰਕਾਰ ਕੀਤਾ ਹੈ। ਪ੍ਰਭੂ-ਭਗਤੀ ਨਹੀਂ ਕੀਤੀ। ਮੈਂ ਕਰਮਕਾਂਡ ਹੀ ਕਰਦਾ ਰਿਹਾ ਹਾਂ। ਸੱਚ ਹੀ ਮੈਂ ਸਤਿਸੰਗਤ ਤੇ ਪ੍ਰਭੂ ਦੇ ਮਾਰਗ ਬਾਰੇ ਨਹੀਂ ਜਾਣਿਆ:

*ਯਾਂਤੇ ਹਰਿ ਕੀ ਭਗਤਿ ਨ ਹੋਈ। ਕਰਤਿ ਰਹਯੋ ਖਟ ਕਰਮ ਜਿ ਸੋਈ।*
*ਚਰਚਾ ਕਰਿ ਮਿਥਯਾ ਅਭਿਮਾਨੀ। ਸਤਿ ਸੰਗਤ ਪ੍ਰਭੁ ਗਤਿ ਨਹਿਂ ਜਾਨੀ॥੩੧॥*
*(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ ਪਹਿਲੀ, ਅਧਿ: ੬੨)*

ਪੰਡਤ ਬੇਣੀ ਸਤਿਗੁਰਾਂ ਦੇ ਚਰਨਾਂ 'ਤੇ ਢਹਿ ਪਿਆ ਤੇ ਬੋਲਿਆ 'ਤੀਨ ਲੋਕ ਦੀ ਸੋਝੀ ਦੇਣ ਵਾਲੇ ਸਤਿਗੁਰ ਜੀਉ! ਆਪ ਨੇ ਮਹਾਨ ਕਿਰਪਾ ਕੀਤੀ ਹੈ ਜੋ ਨਿਰੰਕਾਰ ਦਾ ਮਾਰਗ ਜਣਾਇਆ ਹੈ। ਭੁੱਲੇ-ਭਟਕੇ ਨੂੰ ਅੰਤਰ-ਆਤਮੇ ਧਿਆਨ ਵੱਲ ਲਾਇਆ ਹੈ। ਹੁਣ ਕਿਰਪਾ ਕਰੋ ਅਤੇ ਮੈਨੂੰ ਨਾਮ ਦਾਨ ਦਿਉ ਅਤੇ ਮੇਰੇ ਵੱਡੇ ਦੁਖਾਂ ਕਲੇਸਾਂ ਦਾ ਨਾਸ਼ ਕਰ ਦਿਉ। ਮਨ ਵਿਚ ਪੰਜ ਵਿਕਾਰ ਕਿਵੇਂ ਕਾਬੂ ਆ ਸਕਦੇ ਹਨ? ਮਨ ਸਵੱਛ ਕਿਵੇਂ ਹੋਵੇਗਾ? ਪੰਡਤ ਦੀ ਅਰਜ਼ ਸੁਣ ਕੇ ਦਇਆ ਦੀ ਮੂਰਤ ਭਵਜਲ ਤੋਂ ਪਾਰ ਉਤਾਰਾ ਕਰਾਉਣ ਵਾਲੇ ਧੰਨ ਗੁਰੂ ਅਮਰਦਾਸ ਜੀ ਨੇ ਫੁਰਮਾਨ ਕੀਤਾ:

*ਮਲਾਰ ਮਹਲਾ ੩ ਘਰੁ ੨ ੴ ਸਤਿਗੁਰ ਪ੍ਰਸਾਦਿ॥*

*ਇਹੁ ਮਨੁ ਗਿਰਹੀ ਕਿ ਇਹੁ ਮਨੁ ਉਦਾਸੀ॥ ਕਿ ਇਹੁ ਮਨੁ ਅਵਰਨੁ ਸਦਾ ਅਵਿਨਾਸੀ॥*
*ਕਿ ਇਹੁ ਮਨੁ ਚੰਚਲੁ ਕਿ ਇਹੁ ਮਨੁ ਬੈਰਾਗੀ॥ ਇਸੁ ਮਨ ਕਉ ਮਮਤਾ ਕਿਥਹੁ ਲਾਗੀ॥੧॥*
*ਪੰਡਿਤ ਇਸੁ ਮਨ ਕਾ ਕਰਹੁ ਬੀਚਾਰੁ॥ ਅਵਰੁ ਕਿ ਬਹੁਤਾ ਪੜਹਿ ਉਠਾਵਹਿ ਭਾਰੁ॥੧॥ ਰਹਾਉ॥*
*ਮਾਇਆ ਮਮਤਾ ਕਰਤੈ ਲਾਈ॥ ਏਹੁ ਹੁਕਮੁ ਕਰਿ ਸ੍ਰਿਸਟਿ ਉਪਾਈ॥*
*ਗੁਰ ਪਰਸਾਦੀ ਬੂਝਹੁ ਭਾਈ॥ ਸਦਾ ਰਹਹੁ ਹਰਿ ਕੀ ਸਰਣਾਈ॥੨॥*
*ਸੋ ਪੰਡਿਤੁ ਜੋ ਤਿਹਾਂ ਗੁਣਾ ਕੀ ਪੰਡ ਉਤਾਰੈ॥ ਅਨਦਿਨੁ ਏਕੋ ਨਾਮੁ ਵਖਾਣੈ॥*
*ਸਤਿਗੁਰ ਕੀ ਓਹੁ ਦੀਖਿਆ ਲੇਇ॥ ਸਤਿਗੁਰ ਆਗੈ ਸੀਸੁ ਧਰੇਇ॥*
*ਸਦਾ ਅਲਗੁ ਰਹੈ ਨਿਰਬਾਣੁ॥ ਸੋ ਪੰਡਿਤੁ ਦਰਗਹ ਪਰਵਾਣੁ॥੩॥ (ਪੰਨਾ ੧੨੬੧)*

ਗੁਰਬਾਣੀ ਦੇ ਇਹ ਪਾਵਨ ਬੋਲ ਸੁਣ ਕੇ ਪੰਡਤ ਬੇਣੀ ਦਾ ਮਨ ਐਨ ਪੂਰੀ ਤਰ੍ਹਾਂ ਸਾਫ ਹੋ ਗਿਆ। ਕਰਮਕਾਂਡਾਂ ਦੀ ਵਿਅਰਥਤਾ ਤੇ ਨਾਮ ਮਹਿਮਾ ਦੀ ਸੋਝੀ ਹੋ ਗਈ। ਬੈਠੇ-ਬੈਠੇ ਸਮਾਧੀ ਲੱਗ ਗਈ। ਸਤਿਗੁਰਾਂ ਨੇ ਪੰਡਤ ਬੇਣੀ ਦੀ ਹਾਲਤ ਵੇਖ ਕੇ ਕਿਹਾ 'ਪਰਮਾਤਮਾ ਤੇਰੇ 'ਤੇ ਤੁੱਠਾ ਹੈ, ਤੂੰ ਦੁੱਖਾਂ ਤੋਂ ਛੁਟਕਾਰਾ ਪਾ ਲਿਆ ਹੈ।' ਪੰਡਤ ਬੇਣੀ ਦਾ ਮਨ ਅਨੰਦ ਮਗਨ ਸੀ। ਸਤਿਗੁਰ ਨੂੰ ਭਿੱਜੀਆਂ ਅੱਖਾਂ ਨਾਲ ਕਹਿਣ ਲੱਗਾ 'ਹੇ ਸਤਿਗੁਰ ਜੀਉ, ਤੁਸੀਂ ਭਗਤੀ ਦ੍ਰਿੜ੍ਹਾਉਣ ਲਈ ਹੀ ਅਵਤਾਰ ਧਾਰਿਆ ਹੈ, ਤੁਹਾਡੀ ਮਹਿਮਾ ਤੁਹਾਨੂੰ ਹੀ ਸੋਭਦੀ ਹੈ:

*ਤਬ ਬੇਨੀ ਮਨ ਆਨੰਦ ਪਾਵਾ। ਸਤਿਗੁਰ ਸੁਜਸ ਅਨਿਕ ਬਿਧਿ ਗਾਵਾ।*
*ਭਗਤਿ ਹੋਤਿ ਅਵਤਾਰ ਗੁਸਾਈਂ। ਮਹਿਮਾ ਤੁਮਾਰੀ ਤੁਮ ਬਨਿ ਆਈ॥੩੮॥*
*(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ ਪਹਿਲੀ, ਅਧਿ: ੬੨)*

■

# ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਸੰਬੰਧਿਤ ਇਤਿਹਾਸਕ ਅਸਥਾਨ

*-ਮਨਮੋਹਨ ਕੌਰ**

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਜੀਵਨ ਦੌਰਾਨ ਬਹੁਤ ਲੰਬੀਆਂ ਪ੍ਰਚਾਰ ਯਾਤਰਾਵਾਂ ਕੀਤੀਆਂ, ਜਿਨ੍ਹਾਂ ਨੂੰ ਉਦਾਸੀਆਂ ਦੇ ਨਾਂ ਨਾਲ ਯਾਦ ਕੀਤਾ ਜਾਂਦਾ ਹੈ। ਆਪਣੀਆਂ ਇਨ੍ਹਾਂ ਉਦਾਸੀਆਂ ਦੇ ਦੌਰਾਨ ਉਹ ਜਿੱਥੇ-ਜਿੱਥੇ ਵੀ ਰੁਕੇ ਉਨ੍ਹਾਂ ਦੀ ਪਵਿੱਤਰ ਯਾਦ ਵਿਚ ਉੱਥੋਂ ਦੀ ਸੰਗਤ ਵੱਲੋਂ ਇਤਿਹਾਸਕ ਯਾਦਗਾਰਾਂ ਉਸਾਰੀਆਂ ਗਈਆਂ, ਜਿਨ੍ਹਾਂ ਨੂੰ 'ਧਰਮਸ਼ਾਲਾ' ਕਿਹਾ ਜਾਂਦਾ ਸੀ। ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਮੇਂ ਤਕ ਇਹ ਧਰਮਸ਼ਾਲਾਵਾਂ ਕਾਫੀ ਵਿਕਸਿਤ ਹੋ ਚੁੱਕੀਆਂ ਸਨ ਅਤੇ ਇਹ ਰਾਹੀਆਂ ਦੀ ਰਿਹਾਇਸ਼ਗਾਹ ਤੋਂ ਇਲਾਵਾ ਭਜਨ-ਬੰਦਗੀ ਦਾ ਕੇਂਦਰ ਵੀ ਬਣ ਗਈਆਂ। ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਮੇਂ ਤਕ ਇਨ੍ਹਾਂ ਧਰਮਸ਼ਾਲਾਵਾਂ ਨੂੰ ਗੁਰਦੁਆਰਾ ਸਾਹਿਬਾਨ ਦੇ ਨਾਂ ਨਾਲ ਬੁਲਾਇਆ ਜਾਣ ਲੱਗਾ। 'ਗੁਰਦੁਆਰਾ' ਸ਼ਬਦ ਆਪਣੇ ਆਪ ਹੀ ਆਪਣੇ ਅਰਥ ਸਪਸ਼ਟ ਕਰ ਦਿੰਦਾ ਹੈ ਜਿਵੇਂ ਕਿ ਗੁਰੂ+ਦੁਆਰਾ= ਗੁਰੂ ਦਾ ਦੁਆਰ ਅਥਵਾ ਗੁਰੂ ਦਾ ਘਰ। ਸਿੱਖ ਇਤਿਹਾਸ ਨਾਲ ਸੰਬੰਧਿਤ ਇਤਿਹਾਸਕ ਥਾਵਾਂ ਨੂੰ ਸੰਭਾਲਣ ਲਈ ਇਨ੍ਹਾਂ ਥਾਵਾਂ 'ਤੇ ਗੁਰਦੁਆਰਿਆਂ ਦੀ ਉਸਾਰੀ ਕੀਤੀ ਗਈ ਹੈ। ਆਓ! ਇਸ ਲੇਖ ਰਾਹੀਂ ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਸੰਬੰਧਿਤ ਕੁਝ ਇਤਿਹਾਸਕ ਅਸਥਾਨਾਂ (ਗੁਰਦੁਆਰਾ ਸਾਹਿਬਾਨ) ਬਾਰੇ ਜਾਣੀਏ:

## ਪੰਜਾਬ

**ਲੁਧਿਆਣਾ:** ਲੁਧਿਆਣਾ ਸ਼ਹਿਰ ਜ਼ਿਲ੍ਹੇ ਦਾ ਹੈੱਡਕੁਆਰਟਰ ਹੈ। ਇਹ ਸ਼ਹਿਰ ਦਿੱਲੀ-ਅੰਮ੍ਰਿਤਸਰ ਰੇਲਵੇ ਲਾਈਨ ਅਤੇ ਨੈਸ਼ਨਲ ਹਾਈਵੇ ਨੰ: ੧ 'ਤੇ ਦਿੱਲੀ ਤੋਂ ੩੧੫ ਕਿਲੋਮੀਟਰ ਤੋਂ, ਅੰਬਾਲਾ ਤੋਂ ੧੧੩ ਅਤੇ ਜਲੰਧਰ ਤੋਂ ੫੭ ਕਿਲੋਮੀਟਰ ਦੀ ਦੂਰੀ 'ਤੇ ਹੈ। ਇਹ ਰੇਲਵੇ ਲਾਈਨ ਅਤੇ ਸਟੇਟ ਹਾਈਵੇ ਨੰ: ੧੮ 'ਤੇ ਫਿਰੋਜ਼ਪੁਰ ਸ਼ਹਿਰ ਨਾਲ ਵੀ ਜੁੜਿਆ ਹੋਇਆ ਹੈ ਜੋ ਇੱਥੋਂ ੧੨੪ ਕਿਲੋਮੀਟਰ ਦੂਰ ਹੈ। ਇੱਥੋਂ ਇਕ ਰੇਲਵੇ ਲਾਈਨ ਲੋਹੀਆਂ ਖਾਸ ਨੂੰ ਵਾਇਆ ਨਕੋਦਰ ਅਤੇ ਇਕ ਜਾਖਲ ਨੂੰ ਵਾਇਆ ਧੂਰੀ ਜਾਂਦੀ ਹੈ। ਗੁਰੂ ਜੀ ਦੀ ਯਾਦ ਨਾਲ ਸੰਬੰਧਿਤ ਕਈ ਪਾਵਨ ਇਤਿਹਾਸਕ ਅਸਥਾਨ ਇਸ ਜ਼ਿਲ੍ਹੇ ਵਿਚ ਮੌਜੂਦ ਹਨ। ਇਨ੍ਹਾਂ ਵਿੱਚੋਂ ਕੁਝ ਸੰਬੰਧੀ ਸੰਖੇਪ ਜਾਣਕਾਰੀ ਹੇਠ ਲਿਖੇ ਅਨੁਸਾਰ ਹਨ:

**੧. ਨਾਨਕਸਰ ਜਗੇੜਾ:** ਜਗੇੜਾ, ਲੁਧਿਆਣਾ ਜ਼ਿਲ੍ਹੇ ਵਿਚ ਅਹਿਮਦਗੜ੍ਹ ਦੇ ਨੇੜੇ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਮੁਬਾਰਕ ਚਰਨ ਇਸ ਧਰਤੀ 'ਤੇ ਪਾਏ ਸਨ।

*#੮੩੬੩, ਗਲੀ ਨੰ: ੨, ਗੁਰੂ ਰਾਮਦਾਸ ਨਗਰ, ਸੁਲਤਾਨਵਿੰਡ ਰੋਡ, ਸ੍ਰੀ ਅੰਮ੍ਰਿਤਸਰ।

ਇਸ ਕਾਰਨ ਹੀ ਇੱਥੋਂ ਦੇ ਇਕ ਤਲਾਅ ਦਾ ਨਾਂ ਉਸ ਵਕਤ ਤੋਂ 'ਨਾਨਕਸਰ' ਕਰਕੇ ਜਾਣਿਆ ਜਾਣ ਲੱਗਾ। ਇੱਥੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਆਮਦ ਦੀ ਯਾਦ ਵਿਚ ਗੁਰਦੁਆਰਾ ਮੰਜੀ ਸਾਹਿਬ ਪਾਤਸ਼ਾਹੀ ਛੇਵੀਂ ਵੀ ਸੁਸ਼ੋਭਿਤ ਹੈ।

**੨. ਗੁਰਦੁਆਰਾ ਗੁਰੂਸਰ (ਕਾਉਂਕੇ):** ਗੁਰਦੁਆਰਾ ਗੁਰੂਸਰ ਜ਼ਿਲ੍ਹਾ ਲੁਧਿਆਣਾ ਦੇ ਪਿੰਡ ਕਾਉਂਕੇ ਵਿਚ ਸੁਸ਼ੋਭਿਤ ਹੈ। ਇਹ ਪਿੰਡ ਤਹਿਸੀਲ ਜਗਰਾਉਂ ਵਿਚ ਲੁਧਿਆਣਾ-ਫਿਰੋਜ਼ਪੁਰ ਸੜਕ ਤੋਂ ੨ ਕਿਲੋਮੀਟਰ ਦੀ ਦੂਰੀ 'ਤੇ ਹੈ। ਰੇਲਵੇ ਸਟੇਸ਼ਨ ਨਾਨਕਸਰ ਇਸ ਪਿੰਡ ਤੋਂ ੪ ਕਿਲੋਮੀਟਰ 'ਤੇ ਹੈ। ਇਸ ਪਿੰਡ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਇਲਾਵਾ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਵੀ ਚਰਨ ਛੋਹ ਅਸਥਾਨ ਸੁਸ਼ੋਭਿਤ ਹੈ।

**੩. ਗੁਰਦੁਆਰਾ ਗਊ ਘਾਟ ਸਾਹਿਬ ਪਾਤਸ਼ਾਹੀ ਪਹਿਲੀ ਲੁਧਿਆਣਾ:** ਗੁਰਦੁਆਰਾ ਗਊ ਘਾਟ ਸਾਹਿਬ ਪਾਤਸ਼ਾਹੀ ਪਹਿਲੀ ਲੁਧਿਆਣਾ ਸ਼ਹਿਰ ਵਿਚ ਬੁੱਢਾ ਨਾਲੇ ਦੇ ਕਿਨਾਰੇ ਸੁਸ਼ੋਭਿਤ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੀ ਇਕ ਪ੍ਰਚਾਰ-ਫੇਰੀ ਦੌਰਾਨ ਇੱਥੇ ਆਪਣੇ ਪਵਿੱਤਰ ਚਰਨ ਪਾਏ ਸਨ।

**੪. ਗੁਰਦੁਆਰਾ ਨਾਨਕਸਰ ਠੱਕਰਵਾਲ:**ਲੁਧਿਆਣਾ ਜ਼ਿਲ੍ਹੇ ਦੇ ਇਕ ਪਿੰਡ ਠੱਕਰਵਾਲ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਆਮਦ ਦੀ ਯਾਦ ਵਿਚ ਗੁਰਦੁਆਰਾ ਨਾਨਕਸਰ ਸੁਸ਼ੋਭਿਤ ਹੈ। ਇਹ ਪਿੰਡ ਲੁਧਿਆਣਾ-ਪੱਖੋਵਾਲ ਸੜਕ ਤੋਂ ੧ ਕਿਲੋਮੀਟਰ ਅਤੇ ਰੇਲਵੇ ਸਟੇਸ਼ਨ ਲੁਧਿਆਣਾ ਤੋਂ ੯ ਕਿਲੋਮੀਟਰ ਦੀ ਦੂਰੀ 'ਤੇ ਹੈ।

**ਸੁਲਤਾਨਪੁਰ ਲੋਧੀ** : ਸੁਲਤਾਨਪੁਰ ਲੋਧੀ ਜ਼ਿਲ੍ਹਾ ਕਪੂਰਥਲਾ ਦੀ ਇਕ ਤਹਿਸੀਲ ਹੈ। ਇਹ ਪ੍ਰਸਿੱਧ ਸ਼ਹਿਰ ਫਿਰੋਜ਼ਪੁਰ, ਜਲੰਧਰ ਰੇਲਵੇ ਸਟੇਸ਼ਨ ਤੋਂ ੪੬ ਕਿਲੋਮੀਟਰ, ਕਪੂਰਥਲਾ ਤੋਂ ੨੫ ਕਿਲੋਮੀਟਰ, ਮਖੂ ਤੋਂ ੩੦ ਕਿਲੋਮੀਟਰ ਅਤੇ ਲੋਹੀਆਂ ਖਾਸ ਤੋਂ ੬ ਕਿਲੋਮੀਟਰ ਦੀ ਦੂਰੀ 'ਤੇ ਸਥਿਤ ਹੈ। ਇਸ ਸ਼ਹਿਰ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਵੱਡੀ ਭੈਣ ਬੀਬੀ ਨਾਨਕੀ ਜੀ ਦੇ ਸਹੁਰੇ ਸਨ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇੱਥੇ ਬੀਬੀ ਨਾਨਕੀ ਜੀ ਕੋਲ ਰਹਿੰਦੇ ਹੋਏ ਮੋਦੀ ਦੀ ਨੌਕਰੀ ਕੀਤੀ ਸੀ। ਗੁਰੂ ਜੀ ਦੀ ਯਾਦ ਨਾਲ ਸੰਬੰਧਿਤ ਬਹੁਤ ਸਾਰੇ ਇਤਿਹਾਸਕ ਅਸਥਾਨ ਇਸ ਸ਼ਹਿਰ ਵਿਚ ਮੌਜੂਦ ਹਨ। ਉਨ੍ਹਾਂ ਵਿੱਚੋਂ ਕੁਝ ਹੇਠ ਲਿਖੇ ਅਨੁਸਾਰ ਹਨ:

**੧. ਗੁਰਦੁਆਰਾ ਹੱਟ ਸਾਹਿਬ ਸੁਲਤਾਨਪੁਰ ਲੋਧੀ :** ਗੁਰਦੁਆਰਾ ਹੱਟ ਸਾਹਿਬ ਸੁਲਤਾਨਪੁਰ ਲੋਧੀ ਵਿਖੇ ਸਥਿਤ ਹੈ। ਇਹ ਉਹ ਥਾਂ ਹੈ ਜਿੱਥੇ ਸ੍ਰੀ ਗੁਰੂ ਨਾਨਕ ਦੇਵ ਜੀ ਨਵਾਬ ਦੌਲਤ ਖਾਂ ਲੋਧੀ ਦੇ ਮੋਦੀਖਾਨੇ ਵਿਚ ਨੌਕਰੀ ਕਰਦੇ ਹੁੰਦੇ ਸਨ। ਜਿਨ੍ਹਾਂ ਪੱਥਰਾਂ ਨਾਲ ਸ੍ਰੀ ਗੁਰੂ ਨਾਨਕ ਦੇਵ ਜੀ ਅਨਾਜ ਤੋਲਿਆ ਕਰਦੇ ਸਨ, ਉਨ੍ਹਾਂ ਦੇ ਇੱਥੇ ਅਜੇ ਵੀ ਦਰਸ਼ਨ ਕੀਤੇ ਜਾ ਸਕਦੇ ਹਨ।

**੨. ਗੁਰਦੁਆਰਾ ਅੰਤਰਯਾਮਤਾ ਸਾਹਿਬ ਸੁਲਤਾਨਪੁਰ ਲੋਧੀ:** ਗੁਰਦੁਆਰਾ

ਅੰਤਰਯਾਮਤਾ ਸਾਹਿਬ ਸੁਲਤਾਨਪੁਰ ਲੋਧੀ ਵਿਖੇ ਉਸ ਅਸਥਾਨ 'ਤੇ ਸੁਸ਼ੋਭਿਤ ਹੈ ਜਿੱਥੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਨਵਾਬ ਦੌਲਤ ਖਾਂ ਲੋਧੀ ਅਤੇ ਕਾਜ਼ੀ ਦੇ ਦਿਲੋਂ ਨਮਾਜ਼ ਨਾ ਪੜ੍ਹਨ ਦਾ ਉਨ੍ਹਾਂ ਨੂੰ ਸਬੂਤ ਦਿੰਦਿਆਂ ਕਿਹਾ ਸੀ ਕਿ ਅਜਿਹੀ ਨਮਾਜ਼ ਦਾ ਕੋਈ ਫਾਇਦਾ ਨਹੀਂ ਜੋ ਦਿਲੋਂ ਨਾ ਕੀਤੀ ਗਈ ਹੋਵੇ।

**੩. ਗੁਰਦੁਆਰਾ ਗੁਰੂ ਕਾ ਬਾਗ ਸੁਲਤਾਨਪੁਰ ਲੋਧੀ:**ਗੁਰਦੁਆਰਾ ਗੁਰੂ ਕਾ ਬਾਗ ਉਸ ਅਸਥਾਨ 'ਤੇ ਸੁਸ਼ੋਭਿਤ ਹੈ ਜਿੱਥੇ ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਆਪਣੇ ਪਰਵਾਰ ਸਮੇਤ ਰਿਹਾਇਸ਼ ਰੱਖੀ ਸੀ।

**੪. ਗੁਰਦੁਆਰਾ ਕੋਠੜੀ ਸਾਹਿਬ ਸੁਲਤਾਨਪੁਰ ਲੋਧੀ :** ਗੁਰਦੁਆਰਾ ਕੋਠੜੀ ਸਾਹਿਬ ਸੁਲਤਾਨਪੁਰ ਲੋਧੀ ਵਿਖੇ ਉਸ ਅਸਥਾਨ 'ਤੇ ਸੁਸ਼ੋਭਿਤ ਹੈ ਜਿੱਥੇ ਗੁਰੂ ਸਾਹਿਬ ਦੇ ਹਿਸਾਬ-ਕਿਤਾਬ ਨੂੰ ਨਵਾਬ ਦੋਲਤ ਖਾਂ ਲੋਧੀ ਦੇ ਮੁਨਸ਼ੀਆਂ ਨੇ ਦੇਖਿਆ ਸੀ।

**੫. ਗੁਰਦੁਆਰਾ ਬੇਰ ਸਾਹਿਬ ਸੁਲਤਾਨਪੁਰ ਲੋਧੀ:** ਗੁਰਦੁਆਰਾ ਬੇਰ ਸਾਹਿਬ ਸੁਲਤਾਨਪੁਰ ਲੋਧੀ ਉਸ ਅਸਥਾਨ 'ਤੇ ਸੁਸ਼ੋਭਿਤ ਹੈ ਜਿੱਥੇ ਗੁਰੂ ਸਾਹਿਬ ਵੇਈਂ ਨਦੀ ਵਿਚ ਇਸ਼ਨਾਨ ਕਰਨ ਜਾਇਆ ਕਰਦੇ ਸਨ। ਇਸ ਅਸਥਾਨ 'ਤੇ ਹੀ ਗੁਰੂ ਸਾਹਿਬ ਨੇ ਉਦਾਸੀਆਂ ਦਾ ਭੇਖ ਧਾਰਨ ਕਰ ਆਪਣੀਆਂ ਪ੍ਰਚਾਰ-ਯਾਤਰਾਵਾਂ ਨੂੰ ਅਰੰਭ ਕੀਤਾ ਸੀ।

**੬. ਗੁਰਦੁਆਰਾ ਸੰਤ ਘਾਟ ਸੁਲਤਾਨਪੁਰ ਲੋਧੀ:** ਗੁਰਦੁਆਰਾ ਸੰਤ ਘਾਟ ਸੁਲਤਾਨਪੁਰ ਲੋਧੀ ਉਸ ਅਸਥਾਨ 'ਤੇ ਸੁਸ਼ੋਭਿਤ ਹੈ ਜਿੱਥੋਂ ਗੁਰੂ ਸਾਹਿਬ ਮਾਨਵਤਾ ਨੂੰ ਇਕ ਅਕਾਲ ਪੁਰਖ ਦੀ ਸੰਤਾਨ ਹੋਣ ਦਾ ਸੰਦੇਸ਼ ਦਿੰਦਿਆਂ ਪ੍ਰਗਟ ਹੋਏ ਸਨ।

**੭. ਗੁਰਦੁਆਰਾ ਰਬਾਬਸਰ ਸਾਹਿਬ ਭੈਰੋਆਣਾ:** ਭੈਰੋਆਣਾ ਪਿੰਡ ਜ਼ਿਲ੍ਹਾ ਕਪੂਰਥਲਾ, ਤਹਿ: ਸੁਲਤਾਨਪੁਰ ਲੋਧੀ ਵਿਖੇ ਸਥਿਤ ਹੈ। ਇਹ ਪਿੰਡ ਸੁਲਤਾਨਪੁਰ ਲੋਧੀ-ਲੋਹੀਆਂ ਸੜਕ 'ਤੇ ਸਥਿਤ ਹੈ। ਰੇਲਵੇ ਸਟੇਸ਼ਨ ਗਿੱਦੜਪਿੰਡੀ ਇੱਥੋਂ ੫ ਕਿਲੋਮੀਟਰ ਦੀ ਦੂਰੀ 'ਤੇ ਸਥਿਤ ਹੈ। ਇਸ ਪਿੰਡ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਆਮਦ ਦੀ ਯਾਦ ਵਿਚ ਗੁਰਦੁਆਰਾ ਰਬਾਬਸਰ ਸਾਹਿਬ ਸੁਸ਼ੋਭਿਤ ਹੈ। ਇਹ ਉਹ ਇਤਿਹਾਸਕ ਅਸਥਾਨ ਹੈ ਜਿੱਥੇ ਗੁਰੂ ਨਾਨਕ ਸਾਹਿਬ, ਭਾਈ ਮਰਦਾਨਾ ਜੀ ਨਾਲ ਇਸ ਪਿੰਡ ਵਿਚ ਭਾਈ ਫਿਰੰਦੇ ਰਬਾਬੀ ਪਾਸੋਂ ਰਬਾਬ ਲੈਣ ਲਈ ਆਏ ਸਨ।

**ਬਟਾਲਾ :** ਬਟਾਲਾ ਜ਼ਿਲ੍ਹਾ ਗੁਰਦਾਸਪੁਰ ਦੀ ਤਹਿਸੀਲ ਹੈ। ਇਹ ਸ਼ਹਿਰ ਪਠਾਨਕੋਟ-ਅੰਮ੍ਰਿਤਸਰ ਰੇਲਵੇ ਲਾਈਨ ਅਤੇ ਨੈਸ਼ਨਲ ਹਾਈਵੇ ਨੰ: ੧੫ 'ਤੇ ਪਠਾਨਕੋਟ ਤੋਂ ੬੯ ਕਿਲੋਮੀਟਰ ਅਤੇ ਅੰਮ੍ਰਿਤਸਰ ਤੋਂ ੩੮ ਕਿਲੋਮੀਟਰ ਦੀ ਦੂਰੀ 'ਤੇ ਸਥਿਤ ਹੈ। ਉੱਘਾ ਸ਼ਹਿਰ ਗੁਰਦਾਸਪੁਰ ਇੱਥੋਂ ੩੩ ਅਤੇ ਜਲੰਧਰ ੮੦ ਕਿਲੋਮੀਟਰ ਦੀ ਦੂਰੀ 'ਤੇ ਹੈ। ਇਸ ਸ਼ਹਿਰ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਵਿਆਹ ਸ੍ਰੀ ਮੂਲ ਚੰਦ ਖੱਤਰੀ ਦੀ ਸਪੁੱਤਰੀ ਬੀਬੀ ਸੁਲੱਖਣੀ ਜੀ ਨਾਲ ਹੋਇਆ। ਗੁਰੂ ਜੀ ਦੀ ਯਾਦ ਨਾਲ ਸੰਬੰਧਿਤ ਬਹੁਤ

ਸਾਰੇ ਪਾਵਨ ਇਤਿਹਾਸਕ ਅਸਥਾਨ ਇਸ ਸ਼ਹਿਰ ਵਿਚ ਮੌਜੂਦ ਹਨ। ਉਨ੍ਹਾਂ ਵਿੱਚੋਂ ਕੁਝ ਹੇਠ ਲਿਖੇ ਅਨੁਸਾਰ ਹਨ:

**੧. ਗੁਰਦੁਆਰਾ ਥੰਮ੍ਹ ਜੀ ਸਾਹਿਬ ਪਾਤਸ਼ਾਹੀ ਪਹਿਲੀ ਅਤੇ ਛੇਵੀਂ:** ਸ੍ਰੀ ਗੁਰੂ ਨਾਨਕ ਦੇਵ ਜੀ ਆਪਣੇ ਵਿਆਹ ਲਈ ਬਟਾਲੇ ਜਾਣ ਸਮੇਂ ਰਸਤੇ ਵਿਚ ਇੱਥੇ ਰੁਕੇ ਸਨ। ਇਸ ਗੁਰਦੁਆਰਾ ਸਾਹਿਬ ਨੂੰ ਪਹਿਲਾਂ 'ਕੋਠਾ ਸਾਹਿਬ' ਕਿਹਾ ਜਾਂਦਾ ਸੀ ਪਰ ਅੱਜਕਲ੍ਹ ਇਹ ਗੁਰਦੁਆਰਾ ਥੰਮ੍ਹ ਸਾਹਿਬ ਪਾਤਸ਼ਾਹੀ ਪਹਿਲੀ ਅਤੇ ਦਮਦਮਾ ਸਾਹਿਬ ਪਾਤਸ਼ਾਹੀ ਛੇਵੀਂ ਕਰਕੇ ਪ੍ਰਸਿੱਧ ਹੈ। ਇਤਿਹਾਸਕ ਸ੍ਰੋਤ ਦੱਸਦੇ ਹਨ ਕਿ ਇਸੇ ਅਸਥਾਨ 'ਤੇ ਹੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਵੀ ਆਪਣੇ ਵੱਡੇ ਬੇਟੇ ਬਾਬਾ ਗੁਰਦਿੱਤਾ ਜੀ ਦੇ ਵਿਆਹ ਸਮੇਂ ਬਟਾਲੇ ਨੂੰ ਜਾਣ ਸਮੇਂ ਰੁਕੇ ਸਨ।

**੨. ਗੁਰਦੁਆਰਾ ਡੇਰਾ ਸਾਹਿਬ ਬਟਾਲਾ :** ਗੁਰਦੁਆਰਾ ਡੇਰਾ ਸਾਹਿਬ ਉਹ ਅਸਥਾਨ 'ਤੇ ਸੁਸ਼ੋਭਿਤ ਹੈ, ਜਿੱਥੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਬੀਬੀ ਸੁਲੱਖਣੀ ਜੀ ਨਾਲ ਵਿਆਹ ਹੋਇਆ ਸੀ। ਅਸਲ ਵਿਚ ਇਹ ਸ੍ਰੀ ਮੂਲਚੰਦ ਜੀ ਦਾ ਹੀ ਘਰ ਸੀ। ਕਿਹਾ ਜਾਂਦਾ ਹੈ ਕਿ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਵੀ ਇਸ ਅਸਥਾਨ 'ਤੇ ਬਾਬਾ ਗੁਰਦਿੱਤਾ ਜੀ ਦੇ ਵਿਆਹ ਸਮੇਂ ਆਪਣੇ ਮੁਬਾਰਕ ਕਦਮ ਪਾਏ ਸਨ।

**੩. ਗੁਰਦੁਆਰਾ ਕੰਧ ਸਾਹਿਬ ਬਟਾਲਾ :** ਗੁਰਦੁਆਰਾ ਕੰਧ ਸਾਹਿਬ ਉਸ ਅਸਥਾਨ 'ਤੇ ਸੁਸ਼ੋਭਿਤ ਹੈ ਜਿੱਥੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਵਿਆਹ ਸਮੇਂ ਬਰਾਤ ਸਮੇਤ ਗੁਰੂ ਨਾਨਕ ਸਾਹਿਬ ਜੀ ਨੇ ਇਕ ਕੱਚੀ ਕੰਧ ਦੇ ਲਾਗੇ ਪੜਾਅ ਕੀਤਾ ਸੀ। ਇਹ ਕੱਚੀ ਕੰਧ ਅਜੇ ਤਕ ਵੀ ਮੌਜੂਦ ਹੈ।

**੪. ਗੁਰਦੁਆਰਾ ਅੱਚਲ ਸਾਹਿਬ ਬਟਾਲਾ:** ਗੁਰਦੁਆਰਾ ਅੱਚਲ ਸਾਹਿਬ ਬਟਾਲਾ ਦੇ ਨਜ਼ਦੀਕ ਸਲਹੋ ਅਤੇ ਚਹਿਲ ਪਿੰਡ ਦੇ ਨਜ਼ਦੀਕ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਆਮਦ ਦੀ ਯਾਦ ਵਿਚ ਸੁਸ਼ੋਭਿਤ ਹੈ। ਇਹ ਪਿੰਡ ਬਟਾਲਾ-ਜਲੰਧਰ ਸੜਕ 'ਤੇ ਮੌਜੂਦ ਹੈ। ਰੇਲਵੇ ਸਟੇਸ਼ਨ ਬਟਾਲਾ ਇੱਥੋਂ ੪ ਕਿਲੋਮੀਟਰ ਦੀ ਦੂਰੀ 'ਤੇ ਹੈ। ਪੁਰਾਤਨ ਸਮਿਆਂ ਤੋਂ ਇੱਥੇ ਇਕ ਸ਼ਿਵ ਮੰਦਰ ਵੀ ਰਿਹਾ ਹੈ, ਜਿੱਥੇ ਉਸ ਸਮੇਂ ਸ਼ਿਵਰਾਤਰੀ ਦੇ ਮੌਕੇ ਦੂਰੋਂ-ਦੂਰੋਂ ਸਾਧੂ ਆਉਂਦੇ ਸਨ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸੇ ਅਸਥਾਨ 'ਤੇ ਸ਼ਿਵਰਾਤਰੀ ਦੇ ਮੌਕੇ ਆ ਕੇ ਜੋਗੀ ਭੰਗਰ ਨਾਥ ਨਾਲ ਵਿਚਾਰਾਂ ਕਰਕੇ ਉਸ ਨੂੰ ਗਿਆਨ ਦਾ ਉਪਦੇਸ਼ ਦਿੱਤਾ ਸੀ।

**ਅੰਮ੍ਰਿਤਸਰ :** ਅੰਮ੍ਰਿਤਸਰ ਜ਼ਿਲ੍ਹਾ ਹੈੱਡਕੁਆਰਟਰ ਹੈ। ਇਹ ਨੈਸ਼ਨਲ ਹਾਈਵੇ ਨੰ: ੧ 'ਤੇ ਦਿੱਲੀ-ਅੰਮ੍ਰਿਤਸਰ ਰੇਲਵੇ ਲਾਈਨ 'ਤੇ ਜਲੰਧਰ ਤੋਂ ੭੯ ਕਿਲੋਮੀਟਰ, ਲੁਧਿਆਣਾ ਤੋਂ ੧੩੬ ਅਤੇ ਦਿੱਲੀ ਤੋਂ ੪੫੧ ਕਿਲੋਮੀਟਰ ਦੀ ਦੂਰੀ 'ਤੇ ਸਥਿਤ ਹੈ। ਇਹ ਨੈਸ਼ਨਲ ਹਾਈਵੇ ੧੫ ਰਾਹੀਂ ਪਠਾਨਕੋਟ ਨਾਲ ਵੀ ਜੁੜਿਆ ਹੋਇਆ ਹੈ। ਪਠਾਨਕੋਟ ਤੋਂ ਅੰਮ੍ਰਿਤਸਰ ਦੀ ਦੂਰੀ ੧੦੫ ਕਿਲੋਮੀਟਰ ਹੈ। ਗੁਰੂ ਜੀ ਦੀ ਯਾਦ ਨਾਲ

ਸੰਬੰਧਿਤ ਬਹੁਤ ਸਾਰੇ ਇਤਿਹਾਸਕ ਅਸਥਾਨ ਇਸ ਜ਼ਿਲ੍ਹੇ ਵਿਚ ਮੌਜੂਦ ਹਨ। ਉਨ੍ਹਾਂ ਵਿੱਚੋਂ ਕੁਝ ਹੇਠ ਲਿਖੇ ਅਨੁਸਾਰ ਹਨ:

**੧. ਗੁਰਦੁਆਰਾ ਬੇਰ ਸਾਹਿਬ ਵੈਰੋਕੇ (ਬਾਬੇ ਦੀ ਬੇਰ):** ਗੁਰਦੁਆਰਾ ਬੇਰ ਸਾਹਿਬ ਅੰਮ੍ਰਿਤਸਰ ਵਿਚ ਲੋਪੋਕੇ ਦੇ ਨਜ਼ਦੀਕ ਪਿੰਡ ਵੈਰੋਕੇ ਵਿਚ ਸੁਸ਼ੋਭਿਤ ਹੈ। ਵੈਰੋਕੇ ਪਿੰਡ ਲੋਪੋਕੇ-ਭਿੰਡੀ ਸੈਦਾਂ ਸੜਕ ਤੋਂ ੨ ਕਿਲੋਮੀਟਰ ਅਤੇ ਰੇਲਵੇ ਸਟੇਸ਼ਨ ਅੰਮ੍ਰਿਤਸਰ ਇੱਥੋਂ ੨੫ ਕਿਲੋਮੀਟਰ ਦੀ ਦੂਰੀ 'ਤੇ ਹੈ। ਇੱਥੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਬੇਰੀ ਦੇ ਦਰਖ਼ਤ ਥੱਲੇ ਇਕ ਮੁਸਲਮਾਨ ਫਕੀਰ ਸ਼ਾਹ ਬਖ਼ਤਰ ਨਾਲ ਬੈਠ ਕੇ ਵਿਚਾਰ-ਵਟਾਂਦਰਾ ਕੀਤਾ ਸੀ।

**੨. ਗੁਰਦੁਆਰਾ ਨਾਨਕਸਰ ਸਾਹਿਬ ਵੇਰਕਾ:** ਗੁਰਦੁਆਰਾ ਸ੍ਰੀ ਗੁਰੂ ਨਾਨਕਸਰ ਸਾਹਿਬ ਅੰਮ੍ਰਿਤਸਰ ਤੋਂ ੮ ਕਿਲੋਮੀਟਰ ਦੀ ਦੂਰੀ 'ਤੇ ਇਕ ਨਗਰ ਵੇਰਕਾ ਹੈ। ਜਿੱਥੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਆਮਦ ਦੀ ਯਾਦ ਵਿਚ ਸੁਸ਼ੋਭਿਤ ਹੈ।

**੩. ਗੁਰਦੁਆਰਾ ਨਾਨਕਸਰ ਪਾਤਸ਼ਾਹੀ ਪਹਿਲੀ ਸਠਿਆਲਾ:** ਅੰਮ੍ਰਿਤਸਰ ਜ਼ਿਲ੍ਹੇ ਵਿਚ ਪਿੰਡ ਸਠਿਆਲਾ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਮੁਬਾਰਕ ਕਦਮ ਪਾਏ ਹਨ। ਉਨ੍ਹਾਂ ਦੀ ਆਗਮਨ ਦੀ ਯਾਦ ਵਿਚ ਇੱਥੇ ਇਕ ਇਤਿਹਾਸਕ ਗੁਰਦੁਆਰਾ ਨਾਨਕਸਰ ਪਾਤਸ਼ਾਹੀ ਪਹਿਲੀ ਸੁਸ਼ੋਭਿਤ ਹੈ। ਇਸ ਪਿੰਡ ਵਿਚ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਅਤੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਵੀ ਆਪਣੇ ਮੁਬਾਰਕ ਕਦਮ ਪਾਏ ਸਨ। ਇਹ ਪਿੰਡ ਬਟਾਲਾ-ਜਲੰਧਰ ਸੜਕ 'ਤੇ ਅਬਾਦ ਹੈ ਅਤੇ ਰੇਲਵੇ ਸਟੇਸ਼ਨ ਬਿਆਸ ਇੱਥੋਂ ੮ ਕਿਲੋਮੀਟਰ ਦੀ ਦੂਰੀ 'ਤੇ ਸਥਿਤ ਹੈ।

**ਫਰੀਦਕੋਟ :** ਫਰੀਦਕੋਟ ਜ਼ਿਲ੍ਹਾ ਹੈੱਡਕੁਆਰਟਰ ਹੈ। ਇਹ ਸ਼ਹਿਰ ਫਿਰੋਜ਼ਪੁਰ-ਬਠਿੰਡਾ ਰੇਲਵੇ ਲਾਈਨ ਅਤੇ ਨੈਸ਼ਨਲ ਹਾਈਵੇ ਨੰ: ੧੫ 'ਤੇ ਫਿਰੋਜ਼ਪੁਰ ਤੋਂ ੩੩ ਕਿਲੋਮੀਟਰ ਅਤੇ ਬਠਿੰਡਾ ਤੋਂ ੫੫ ਕਿਲੋਮੀਟਰ ਦੀ ਦੂਰੀ 'ਤੇ ਹੈ। ਫਰੀਦਕੋਟ ਤੋਂ ਕੋਟਕਪੂਰਾ ੧੨ ਕਿਲੋਮੀਟਰ ਦੀ ਦੂਰੀ 'ਤੇ ਹੈ। ਮੋਗਾ ਤੋਂ ਦੋ ਸੜਕਾਂ ਫਰੀਦਕੋਟ ਨੂੰ ਵਾਇਆ ਕੋਟਕਪੂਰਾ ਅਤੇ ਵਾਇਆ ਤਲਵੰਡੀ ਭਾਈ ਵੀ ਜਾਂਦੀਆਂ ਹਨ। ਗੁਰੂ ਜੀ ਦੀ ਯਾਦ ਨਾਲ ਸੰਬੰਧਿਤ ਗੁਰਦੁਆਰਾ ਸਾਹਿਬਾਨ ਇਸ ਜ਼ਿਲ੍ਹੇ ਵਿਚ ਮੌਜੂਦ ਹਨ:

**੧. ਗੁਰਦੁਆਰਾ ਪਾਤਸ਼ਾਹੀ ਪਹਿਲੀ ਅਤੇ ਛੇਵੀਂ ਦੋਦੜ:** ਗੁਰਦੁਆਰਾ ਪਾਤਸ਼ਾਹੀ ਪਹਿਲੀ ਅਤੇ ਛੇਵੀਂ ਦੋਦੜ ਜ਼ਿਲ੍ਹਾ ਫਰੀਦਕੋਟ ਦੇ ਇਕ ਪਿੰਡ 'ਦੋਦੜ' ਵਿਖੇ ਸ੍ਰੀ ਗੁਰੂ ਨਾਨਕ ਸਾਹਿਬ ਅਤੇ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਸੁਸ਼ੋਭਿਤ ਹੈ।

**ਮੁਕਤਸਰ :** ਮੁਕਤਸਰ ਜ਼ਿਲ੍ਹਾ ਹੈੱਡਕੁਆਰਟਰ ਹੈ। ਇਹ ਸ਼ਹਿਰ ਬਠਿੰਡਾ-ਫਾਜ਼ਿਲਕਾ ਰੇਲਵੇ ਲਾਈਨ 'ਤੇ ਬਠਿੰਡਾ ਤੋਂ ੭੫ ਕਿਲੋਮੀਟਰ ਅਤੇ ਫਾਜ਼ਿਲਕਾ ਤੋਂ ੪੮ ਕਿਲੋਮੀਟਰ ਦੂਰ ਹੈ। ਇਹ ਮੋਗਾ-ਅਬੋਹਰ ਸੜਕ ਸਟੇਟ ਹਾਈਵੇ ਨੰ: ੧੬ 'ਤੇ ਕੋਟਕਪੂਰਾ ਤੋਂ ੩੨

ਅਤੇ ਮਲੋਟ ਤੋਂ ੨੯ ਕਿਲੋਮੀਟਰ ਦੀ ਦੂਰੀ 'ਤੇ ਹੈ।

**੧. ਗੁਰਦੁਆਰਾ ਪਹਿਲੀ ਪਾਤਸ਼ਾਹੀ ਸਰਾਇ ਨਾਂਗਾ:** ਗੁਰਦੁਆਰਾ ਪਾਤਸ਼ਾਹੀ ਪਹਿਲੀ ਸਰਾਇ ਨਾਂਗਾ ਪੰਜਾਬ ਦੇ ਜ਼ਿਲ੍ਹਾ ਮੁਕਤਸਰ ਦੇ ਇਕ ਪਿੰਡ ਵਿਚ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਆਮਦ ਦੀ ਯਾਦ ਵਿਚ ਸੁਸ਼ੋਭਿਤ ਹੈ। ਇਸ ਪਿੰਡ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਇਲਾਵਾ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਵੀ ਆਪਣੇ ਮੁਬਾਰਕ ਚਰਨ ਪਾਏ ਸਨ। ਇਹ ਪਿੰਡ ਮੁਕਤਸਰ-ਕੋਟਕਪੂਰਾ ਸੜਕ 'ਤੇ ਰੇਲਵੇ ਸਟੇਸ਼ਨ ਬਰੀਵਾਲਾ ਤੋਂ ੨ ਕਿਲੋਮੀਟਰ ਦੀ ਦੂਰੀ 'ਤੇ ਹੈ।

**ਮੋਗਾ :** ਮੋਗਾ ਜ਼ਿਲ੍ਹਾ ਹੈੱਡਕੁਆਰਟਰ ਹੈ। ਇਹ ਸ਼ਹਿਰ ਫਿਰੋਜ਼ਪੁਰ-ਲੁਧਿਆਣਾ ਰੇਲਵੇ ਲਾਈਨ ਅਤੇ ਸਟੇਟ ਹਾਈਵੇ ਨੰ: ੧੮ 'ਤੇ ਫਿਰੋਜ਼ਪੁਰ ਤੋਂ ੫੬ ਕਿਲੋਮੀਟਰ ਅਤੇ ਲੁਧਿਆਣਾ ਤੋਂ ੬੮ ਕਿਲੋਮੀਟਰ ਦੀ ਦੂਰੀ 'ਤੇ ਹੈ। ਗੁਰੂ ਜੀ ਦੀ ਯਾਦ ਨਾਲ ਸੰਬੰਧਿਤ ਹੇਠ ਲਿਖੇ ਗੁਰਦੁਆਰੇ ਸਾਹਿਬਾਨ ਇਸ ਜ਼ਿਲ੍ਹੇ ਵਿਚ ਮੌਜੂਦ ਹਨ:

**੧. ਗੁਰਦੁਆਰਾ ਨਾਨਕਸਰ ਤਖਤੂਪੁਰਾ:** ਪੰਜਾਬ ਦੇ ਜ਼ਿਲ੍ਹਾ ਮੋਗਾ ਦੀ ਤਹਿਸੀਲ ਨਿਹਾਲ ਸਿੰਘ ਵਾਲਾ ਦੇ ਪਿੰਡ ਤਖਤੂਪੁਰਾ ਵਿਚ ਤਿੰਨ ਗੁਰੂ ਸਾਹਿਬਾਨ ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਮੁਬਾਰਕ ਆਮਦ ਦੀ ਯਾਦ ਵਿਚ ਤਿੰਨ ਇਤਿਹਾਸਕ ਗੁਰਦੁਆਰਾ ਸਾਹਿਬਾਨ ਸੁਸ਼ੋਭਿਤ ਹਨ ਜਿਨ੍ਹਾਂ ਨੂੰ ਗੁਰੁਦਆਰਾ ਨਾਨਕਸਰ ਆਖਿਆ ਜਾਂਦਾ ਹੈ। ਕਿਹਾ ਜਾਂਦਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇੱਥੇ ਸਿੱਧਾਂ ਨਾਲ ਵਿਚਾਰਾਂ ਕੀਤੀਆਂ ਸਨ ਅਤੇ ਇੱਥੇ ਹੀ ਗੁਰੂ ਸਾਹਿਬ ਜੀ ਨੇ ਗੋਪੀ ਚੰਦ ਭਰਥਰੀ ਨਾਮਕ ਯੋਗੀ ਨਾਲ ਮੁਲਾਕਾਤ ਕੀਤੀ ਸੀ। ਇਹ ਪਿੰਡ ਮੋਗਾ-ਬਰਨਾਲਾ ਸੜਕ ਤੋਂ ੩ ਕਿਲੋਮੀਟਰ ਅਤੇ ਰੇਲਵੇ ਸਟੇਸ਼ਨ ਮੋਗਾ ਇੱਥੋਂ ੩੫ ਕਿਲੋਮੀਟਰ ਦੀ ਦੂਰੀ 'ਤੇ ਹੈ।

**੨. ਗੁਰਦੁਆਰਾ ਗੁਰੂਸਰ ਸਾਹਿਬ ਪੱਤੋ ਹੀਰਾ ਸਿੰਘ:** ਮੋਗਾ ਦੀ ਤਹਿਸੀਲ ਨਿਹਾਲ ਸਿੰਘ ਵਾਲਾ ਦੇ ਪਿੰਡ ਪੱਤੋ ਹੀਰਾ ਸਿੰਘ ਵਿਖੇ ਸ੍ਰੀ ਗੁਰੂ ਨਾਨਕ ਸਾਹਿਬ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ, ਸ੍ਰੀ ਗੁਰੂ ਹਰਿਰਾਇ ਸਾਹਿਬ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਇਕ ਗੁਰਦੁਆਰਾ ਗੁਰੂਸਰ ਸਾਹਿਬ ਸੁਸ਼ੋਭਿਤ ਹੈ।

**ਸੰਗਰੂਰ :** ਸੰਗਰੂਰ ਜ਼ਿਲ੍ਹਾ ਹੈੱਡਕੁਆਰਟਰ ਹੈ। ਇਹ ਸ਼ਹਿਰ ਹਿਸਾਰ-ਲੁਧਿਆਣਾ ਰੇਲਵੇ ਲਾਈਨ 'ਤੇ ਧੂਰੀ ਤੋਂ ੧੬ ਕਿਲੋਮੀਟਰ ਅਤੇ ਜਾਖਲ ਤੋਂ ੫੧ ਕਿਲੋਮੀਟਰ ਦੀ ਦੂਰੀ 'ਤੇ ਹੈ। ਇਹ ਸ਼ਹਿਰ ਸਟੇਟ ਹਾਈਵੇ ਨੰ: ੧੧ 'ਤੇ ਲੁਧਿਆਣਾ ਤੋਂ ੭੮ ਕਿਲੋਮੀਟਰ ਦੀ ਦੂਰੀ ਤੋਂ ਅਤੇ ਸਟੇਟ ਹਾਈਵੇ ਨੰ: ੧੨ 'ਤੇ ਬਰਨਾਲਾ ਤੋਂ ੩੫ ਅਤੇ ਪਟਿਆਲਾ ਤੋਂ ੫੪ ਕਿਲੋਮੀਟਰ ਦੀ ਦੂਰੀ 'ਤੇ ਸਥਿਤ ਹੈ। ਗੁਰੂ ਜੀ ਦੀ ਯਾਦ ਨਾਲ ਸੰਬੰਧਿਤ ਬਹੁਤ ਸਾਰੇ ਇਤਿਹਾਸਕ ਅਸਥਾਨ ਇਸ ਜ਼ਿਲ੍ਹੇ ਵਿਚ ਮੌਜੂਦ ਹਨ। ਉਨ੍ਹਾਂ

ਵਿੱਚੋਂ ਕੁਝ ਹੇਠ ਲਿਖੇ ਅਨੁਸਾਰ ਹਨ:

**੧. ਗੁਰਦੁਆਰਾ ਪਹਿਲੀ ਪਾਤਸ਼ਾਹੀ ਸੁਨਾਮ:** ਪੰਜਾਬ ਦੇ ਜ਼ਿਲ੍ਹਾ ਸੰਗਰੂਰ ਦੇ ਇਕ ਸ਼ਹਿਰ ਸੁਨਾਮ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਆਮਦ ਦੀ ਯਾਦ ਵਿਚ ਗੁਰਦੁਆਰਾ ਪਹਿਲੀ ਪਾਤਸ਼ਾਹੀ ਸੁਸ਼ੋਭਿਤ ਹੈ। ਇਤਿਹਾਸਕ ਸ੍ਰੋਤ ਦੱਸਦੇ ਹਨ ਕਿ ਮਾਲਵੇ ਵਿਚਲੀ ਆਪਣੀ ਪ੍ਰਚਾਰ-ਫੇਰੀ ਦੌਰਾਨ ਗੁਰੂ ਸਾਹਿਬ ਇਸ ਸ਼ਹਿਰ ਵਿਚ ਆਏ ਸਨ। ਸੁਨਾਮ ਜ਼ਿਲ੍ਹਾ ਸੰਗਰੂਰ ਦੀ ਤਹਿਸੀਲ ਹੈ। ਇਹ ਪਿੰਡ ਸੁਨਾਮ-ਬਠਿੰਡਾ ਸੜਕ ’ਤੇ ਸਥਿਤ ਹੈ। ਰੇਲਵੇ ਸਟੇਸ਼ਨ ਸੁਨਾਮ ਵਿਖੇ ਹੀ ਹੈ।

**੨. ਗੁਰਦੁਆਰਾ ਸਾਹਿਬ ਅਕੋਈ:** ਗੁਰਦੁਆਰਾ ਸਾਹਿਬ ਅਕੋਈ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਆਮਦ ਦੀ ਯਾਦ ਵਿਚ ਪੰਜਾਬ ਦੇ ਜ਼ਿਲ੍ਹਾ ਸੰਗਰੂਰ ਦੀ ਤਹਿਸੀਲ ਸੰਗਰੂਰ ਦੇ ਪਿੰਡ ਅਕੋਈ ਵਿਚ ਸਥਿਤ ਹੈ। ਇਹ ਪਿੰਡ ਸੰਗਰੂਰ-ਲੁਧਿਆਣਾ ਸੜਕ ਤੋਂ ੧ ਕਿਲੋਮੀਟਰ ਅਤੇ ਰੇਲਵੇ ਸਟੇਸ਼ਨ ਸੰਗਰੂਰ ਤੋਂ ੪ ਕਿਲੋਮੀਟਰ ਦੀ ਦੂਰੀ ’ਤੇ ਹੈ।

**੩. ਗੁਰਦੁਆਰਾ ਪੰਚਖੰਡ ਸਾਹਿਬ ਭਸੌੜ:** ਸੰਗਰੂਰ ਜ਼ਿਲ੍ਹੇ ਦੀ ਤਹਿਸੀਲ ਧੂਰੀ ਦੇ ਪਿੰਡ ਭਸੌੜ ਦੇ ਨਜ਼ਦੀਕ ਸ੍ਰੀ ਗੁਰੂ ਨਾਨਕ ਸਾਹਿਬ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ ਕਿਹਾ ਜਾਂਦਾ ਹੈ ਕਿ ਇਸ ਅਸਥਾਨ ’ਤੇ ਜਿੱਥੇ ਗੁਰੂ ਨਾਨਕ ਸਾਹਿਬ ਸੁਨਾਮ ਤੋਂ ਮੁੜਦੇ ਸਮੇਂ ਇੱਥੇ ਆਏ ਸਨ। ਇਹ ਪਿੰਡ ਮਲੇਰਕੋਟਲਾ-ਧੂਰੀ ਸੜਕ ’ਤੇ ਹੈ। ਰੇਲਵੇ ਸਟੇਸ਼ਨ ਹਿੰਮਤਾਨਾ ਇੱਥੋਂ ੪ ਕਿਲੋਮੀਟਰ ਦੂਰ ਹੈ।

**੪. ਗੁਰਦੁਆਰਾ ਸਾਹਿਬ ਪਾਤਸ਼ਾਹੀ ਪਹਿਲੀ ਕਾਂਝਲਾ:** ਗੁਰਦੁਆਰਾ ਸਾਹਿਬ ਪਾਤਸ਼ਾਹੀ ਪਹਿਲੀ ਸੰਗਰੂਰ ਦੇ ਪਿੰਡ ਕਾਂਝਲਾ ਵਿਖੇ ਸ਼ੁਸ਼ੋਭਿਤ ਹੈ। ਇਸ ਪਿੰਡ ਨੂੰ ਸ੍ਰੀ ਗੁਰੂ ਨਾਨਕ ਸਾਹਿਬ ਤੋਂ ਇਲਾਵਾ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਅਤੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੀ ਮੁਬਾਰਕ ਚਰਨ-ਛੋਹ ਪ੍ਰਾਪਤ ਹੈ। ਇਹ ਪਿੰਡ ਸੰਗਰੂਰ-ਬਰਨਾਲਾ ਸੜਕ ’ਤੇ ਰੇਲਵੇ ਸਟੇਸ਼ਨ ਧੂਰੀ ਤੋਂ ੧੪ ਕਿਲੋਮੀਟਰ ਦੂਰ ਹੈ।

**ਫਿਰੋਜ਼ਪੁਰ:** ਫਿਰੋਜ਼ਪੁਰ ਜ਼ਿਲ੍ਹਾ ਹੈੱਡ-ਕੁਆਰਟਰ ਹੈ। ਇਹ ਸ਼ਹਿਰ ਲੁਧਿਆਣਾ-ਫਿਰੋਜ਼ਪੁਰ ਰੇਲਵੇ ਲਾਈਨ ਅਤੇ ਸਟੇਟ ਹਾਈਵੇ ਨੰ: ੧੮ ’ਤੇ ਲੁਧਿਆਣਾ ਤੋਂ ੧੨੮ ਕਿਲੋਮੀਟਰ ਅਤੇ ਮੋਗਾ ਤੋਂ ੬੦ ਕਿਲੋਮੀਟਰ, ਤਲਵੰਡੀ ਭਾਈ ਤੋਂ ੩੫ ਕਿਲੋਮੀਟਰ ਦੀ ਦੂਰੀ ’ਤੇ ਹੈ। ਬਠਿੰਡਾ-ਫਿਰੋਜ਼ਪੁਰ ਰੇਲਵੇ ਲਾਈਨ ਅਤੇ ਸਟੇਟ ਹਾਈਵੇ ਨੰ: ੧੫ ’ਤੇ ਬਠਿੰਡਾ ਤੋਂ ੮੮ ਕਿਲੋਮੀਟਰ ਅਤੇ ਫਰੀਦਕੋਟ ਤੋਂ ੩੩ ਕਿਲੋਮੀਟਰ ਦੀ ਦੂਰੀ ’ਤੇ ਹੈ। ਸਟੇਟ ਹਾਈਵੇ ਨੰ: ੨੦ ’ਤੇ ਜ਼ੀਰਾ ਇਸ ਅਸਥਾਨ ਤੋਂ ੩੫ ਕਿਲੋਮੀਟਰ ਦੀ ਦੂਰੀ ’ਤੇ ਹੈ। ਗੁਰੂ ਜੀ ਦੀ ਯਾਦ ਨਾਲ ਸੰਬੰਧਿਤ ਇਤਿਹਾਸਕ ਗੁਰਦੁਆਰਾ ਚਰਨ ਪਾਕਿ ਪਾਤਸ਼ਾਹੀ ਪਹਿਲੀ ਹਰੀਪੁਰਾ ਇਸ ਜ਼ਿਲ੍ਹੇ ਦੇ ਇਕ ਪਿੰਡ ਹਰੀਪੁਰਾ ਵਿਖੇ ਸੁਸ਼ੋਭਿਤ ਹੈ।

**੧. ਗੁਰਦੁਆਰਾ ਚਰਨ ਪਾਕਿ ਪਾਤਸ਼ਾਹੀ ਪਹਿਲੀ ਹਰੀਪੁਰਾ:** ਗੁਰਦੁਆਰਾ ਚਰਨ ਪਾਕਿ ਪਾਤਸ਼ਾਹੀ ਪਹਿਲੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਆਮਦ ਦੀ ਯਾਦ ਵਿਚ ਫਿਰੋਜ਼ਪੁਰ ਦੇ ਪਿੰਡ ਹਰੀਪੁਰਾ ਵਿਚ ਸਥਿਤ ਹੈ। ਕਿਹਾ ਜਾਂਦਾ ਹੈ ਕਿ ਇਸ ਪਿੰਡ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਵੀ ਮੁਕਤਸਰ ਦੀ ਜੰਗ ਤੋਂ ਬਾਅਦ ਇੱਥੇ ਆਪਣੇ ਮੁਬਾਰਕ ਚਰਨ ਪਾਏ ਸਨ।

**ਸਰਹਿੰਦ-ਫ਼ਤਿਹਗੜ੍ਹ ਸਾਹਿਬ :** ਫ਼ਤਿਹਗੜ੍ਹ ਸਾਹਿਬ ਜ਼ਿਲ੍ਹਾ ਹੈੱਡ-ਕੁਆਰਟਰ ਹੈ। ਇਹ ਨੈਸ਼ਨਲ ਹਾਈਵੇ ਨੰ: ੧ 'ਤੇ ਖੰਨੇ ਤੋਂ ੧੮ ਕਿਲੋਮੀਟਰ, ਰਾਜਪੁਰੇ ਤੋਂ ੨੫ ਕਿਲੋਮੀਟਰ ਦੀ ਦੂਰੀ 'ਤੇ ਹੈ। ਪਟਿਆਲਾ ਇੱਥੋਂ ੩੩ ਕਿਲੋਮੀਟਰ ਦੂਰ ਹੈ। ਅੰਬਾਲਾ-ਲੁਧਿਆਣਾ ਰੇਲਵੇ ਲਾਈਨ ਰਾਹੀਂ ਅੰਬਾਲਾ ਇੱਥੋਂ ੫੩ ਅਤੇ ਲੁਧਿਆਣਾ ੬੦ ਕਿਲੋਮੀਟਰ ਦੂਰ ਹੈ। ਸਰਹਿੰਦ ਇਕ ਰੇਲਵੇ ਜੰਕਸ਼ਨ ਵੀ ਹੈ। ਇੱਥੋਂ ਇਕ ਰੇਲਵੇ ਲਾਈਨ ਰੂਪ ਨਗਰ, ਨੰਗਲ ਡੈਮ, ਊਨਾ (ਹਿਮਾਚਲ) ਨੂੰ ਜਾਂਦੀ ਹੈ। ਫ਼ਤਿਹਗੜ੍ਹ ਸਾਹਿਬ ਦਾ ਰੇਲਵੇ ਸਟੇਸ਼ਨ ਸਰਹਿੰਦ ਤੋਂ ੩ ਕਿਲੋਮੀਟਰ ਦੀ ਦੂਰੀ 'ਤੇ ਹੈ।

**੧. ਗੁਰਦੁਆਰਾ ਪਹਿਲੀ ਪਾਤਸ਼ਾਹੀ ਮੋਕਾਰਮਪੁਰ:** ਗੁਰਦੁਆਰਾ ਪਾਤਸ਼ਾਹੀ ਪਹਿਲੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਆਮਦ ਦੀ ਯਾਦ ਵਿਚ ਪੰਜਾਬ ਦੇ ਇਕ ਜ਼ਿਲ੍ਹਾ ਸਰਹਿੰਦ ਦੇ ਨਜ਼ਦੀਕ ਇਕ ਪਿੰਡ ਮੋਕਾਰਮਪੁਰ ਵਿਚ ਸੁਸ਼ੋਭਿਤ ਹੈ। ਇਹ ਪਿੰਡ ਸਰਹਿੰਦ-ਚੁਨੀ-ਖਰੜ ਸੜਕ ਤੋਂ ੧ ਕਿਲੋਮੀਟਰ ਦੀ ਦੂਰੀ ਅਤੇ ਸਰਹਿੰਦ ਰੇਲਵੇ ਸਟੇਸ਼ਨ ਤੋਂ ੧੦ ਕਿਲੋਮੀਟਰ ਦੀ ਦੂਰੀ 'ਤੇ ਸਥਿਤ ਹੈ।

**ਸਮਾਣਾ:** ਸਮਾਣਾ ਜ਼ਿਲ੍ਹਾ ਪਟਿਆਲਾ ਦੀ ਇਕ ਤਹਿਸੀਲ ਹੈ। ਇਹ ਸਟੇਟ ਹਾਈਵੇ ਨੰ: ੧੦ 'ਤੇ ਪਟਿਆਲਾ ਤੋਂ ੨੯ ਕਿਲੋਮੀਟਰ ਅਤੇ ਪਾਤੜਾਂ ਤੋਂ ੨੪ ਕਿਲੋਮੀਟਰ ਦੀ ਦੂਰੀ 'ਤੇ ਹੈ।

**੧. ਗੁਰਦੁਆਰਾ ਮੰਜੀ ਸਾਹਿਬ ਕਮਾਲਪੁਰ:** ਗੁਰਦੁਆਰਾ ਮੰਜੀ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਯਾਦ ਵਿਚ ਪੰਜਾਬ ਦੇ ਪਟਿਆਲਾ ਜ਼ਿਲ੍ਹੇ ਦੇ ਕਮਾਲਪੁਰ ਪਿੰਡ ਸੁਸ਼ੋਭਿਤ ਹੈ। ਇਸ ਕਸਬੇ ਵਿਚ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਆਮਦ ਦੀ ਯਾਦ ਵਿਚ ਇਕ ਹੋਰ ਗੁਰਦੁਆਰਾ ਪਾਤਸ਼ਾਹੀ ਛੇਵੀਂ ਵੀ ਸੁਸ਼ੋਭਿਤ ਹੈ। ਇਹ ਪਿੰਡ ਸੰਗਰੂਰ-ਪਾਤੜਾਂ ਸੜਕ ਤੋਂ ੬ ਕਿਲੋਮੀਟਰ ਦੀ ਦੂਰੀ 'ਤੇ ਅਤੇ ਰੇਲਵੇ ਸਟੇਸ਼ਨ ਸੁਨਾਮ ਤੋਂ ੩੨ ਕਿਲੋਮੀਟਰ ਦੀ ਦੂਰੀ 'ਤੇ ਸਥਿਤ ਹੈ।

**੨. ਗੁਰਦੁਆਰਾ ਚੁਬਾਰਾ ਸਾਹਿਬ ਮਨਸੂਰਪੁਰ:** ਗੁਰਦੁਆਰਾ ਚੁਬਾਰਾ ਸਾਹਿਬ ਮਨਸੂਰਪੁਰ ਪੰਜਾਬ ਦੇ ਜ਼ਿਲ੍ਹਾ ਪਟਿਆਲਾ ਦੇ ਇਕ ਪਿੰਡ ਮਨਸੂਰਪੁਰ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਯਾਦ ਵਿਚ ਸੁਸ਼ੋਭਿਤ ਹੈ। ਕਿਹਾ ਜਾਂਦਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਇਸ ਪਿੰਡ ਵਿਚ ਚੰਦਨਦਾਸ ਦੇ ਚੁਬਾਰੇ ਵਿਚ ਠਹਿਰੇ ਸਨ।

**ਰੂਪ ਨਗਰ :** ਰੂਪ ਨਗਰ ਜ਼ਿਲ੍ਹਾ ਹੈੱਡਕੁਆਰਟਰ ਹੈ। ਇਹ ਸਰਹਿੰਦ-ਨੰਗਲ ਰੇਲਵੇ ਲਾਈਨ 'ਤੇ ਕੁਰਾਲੀ ਤੋਂ ੧੭ ਕਿਲੋਮੀਟਰ, ਅਨੰਦਪੁਰ ਸਾਹਿਬ ਤੋਂ ੩੫ ਕਿਲੋਮੀਟਰ

ਦੀ ਦੂਰੀ 'ਤੇ ਹੈ। ਇਹ ਨੈਸ਼ਨਲ ਹਾਈਵੇ ਨੰ: ੨੧ 'ਤੇ ਚੰਡੀਗੜ੍ਹ ਤੋਂ ੪੫ ਅਤੇ ਮੋਰਿੰਡੇ ਤੋਂ ੨੫ ਕਿਲੋਮੀਟਰ ਦੂਰ ਹੈ।

**੧. ਗੁਰਦੁਆਰਾ ਚਰਨ ਕੰਵਲ ਪਾਤਸ਼ਾਹੀ ਪਹਿਲੀ ਕੀਰਤਪੁਰ ਸਾਹਿਬ:** ਗੁਰਦੁਆਰਾ ਚਰਨ ਕੰਵਲ ਸਾਹਿਬ ਪਾਤਸ਼ਾਹੀ ਪਹਿਲੀ ਕੀਰਤਪੁਰ ਸਾਹਿਬ ਵਿਖੇ ਸੁਸ਼ੋਭਿਤ ਹੈ। ਕਿਹਾ ਜਾਂਦਾ ਹੈ ਕਿ ਗੁਰੂ ਨਾਨਕ ਸਾਹਿਬ ਜੀ ਆਪਣੀ ਇਕ ਪ੍ਰਚਾਰ-ਫੇਰੀ ਦੌਰਾਨ ਇੱਥੇ ਪਧਾਰੇ ਸਨ ਅਤੇ ਇੱਥੇ ਹੀ ਗੁਰੂ ਨਾਨਕ ਸਾਹਿਬ ਜੀ ਨੇ ਸਾਈਂ ਬਾਬਾ ਬੁੱਢਣ ਸ਼ਾਹ ਜੀ ਨੂੰ ਦਰਸ਼ਨ ਦੇ ਕੇ ਨਿਹਾਲ ਕੀਤਾ ਸੀ। ਇਹ ਨਗਰ ਨੰਗਲ-ਰੂਪ ਨਗਰ ਸੜਕ 'ਤੇ ਸਥਿਤ ਹੈ। ਰੇਲਵੇ ਸਟੇਸ਼ਨ ਕੀਰਤਪੁਰ ਸਾਹਿਬ ਵਿਖੇ ਹੀ ਹੈ।

**ਤਰਨਤਾਰਨ :** ਪੰਜਾਬ ਦਾ ੧੯ਵਾਂ ਜ਼ਿਲ੍ਹਾ ਤਰਨਤਾਰਨ ਜੂਨ ੨੦੦੬ ਵਿਚ ਜ਼ਿਲ੍ਹਾ ਬਣਾਇਆ ਗਿਆ। ਇਹ ਸ਼ਹਿਰ ਅੰਮ੍ਰਿਤਸਰ-ਪੱਟੀ ਰੇਲਵੇ ਲਾਈਨ 'ਤੇ ਅੰਮ੍ਰਿਤਸਰ ਤੋਂ ੨੪ ਕਿਲੋਮੀਟਰ ਅਤੇ ਪੱਟੀ ਤੋਂ ੨੦ ਕਿਲੋਮੀਟਰ ਦੀ ਦੂਰੀ 'ਤੇ ਸਥਿਤ ਹੈ। ਜੰਡਿਆਲਾ ਵਿੱਚੋਂ ਗੁਜ਼ਰਦੀ ਨੈਸ਼ਨਲ ਹਾਈਵੇ ਨੰ: ੧ ਇਸ ਸ਼ਹਿਰ ਤੋਂ ਸੜਕ ਰਾਹੀਂ ੧੭ ਕਿਲੋਮੀਟਰ ਦੂਰ ਹੈ।

**੧. ਗੁਰਦੁਆਰਾ ਡੇਰਾ ਸਾਹਿਬ ਨੌਸ਼ਹਿਰਾ ਪੰਨੂਆ :** ਗੁਰਦੁਆਰਾ ਡੇਰਾ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਯਾਦ ਵਿਚ ਅੰਮ੍ਰਿਤਸਰ ਦੇ ਇਕ ਕਸਬੇ ਨੌਸ਼ਹਿਰਾ ਪਨੂੰਆਂ ਲਾਗੇ ਸਥਿਤ ਹੈ। ਇਹ ਪਿੰਡ ਤਰਨਤਾਰਨ-ਹਰੀਕੇ ਸੜਕ ਤੋਂ ੨ ਕਿਲੋਮੀਟਰ ਅਤੇ ਰੇਲਵੇ ਸਟੇਸ਼ਨ ਤਰਨਤਾਰਨ ਇੱਥੋਂ ੧੨ ਕਿਲੋਮੀਟਰ ਦੀ ਦੂਰੀ 'ਤੇ ਹੈ। ਕਿਹਾ ਜਾਂਦਾ ਹੈ ਕਿ ਇੱਥੇ ਸ੍ਰੀ ਗੁਰੂ ਨਾਨਕ ਸਾਹਿਬ ਦੇ ਬਜ਼ੁਰਗ ਰਹਿੰਦੇ ਸਨ, ਜਿਸ ਕਾਰਨ ਗੁਰੂ ਨਾਨਕ ਸਾਹਿਬ ਜੀ ਇਸ ਪਿੰਡ ਵਿਚ ਕਾਫੀ ਵਾਰ ਆਏ ਹਨ।

**੨. ਗੁਰਦੁਆਰਾ ਸਾਹਿਬ (ਅੰਮੀ ਸ਼ਾਹ) ਖਾਲੜਾ:** ਜ਼ਿਲ੍ਹਾ ਅੰਮ੍ਰਿਤਸਰ ਦੇ ਕਸਬਾ ਖਾਲੜਾ ਦੇ ਨਜ਼ਦੀਕ ਪਿੰਡ ਅੰਮੀ ਸ਼ਾਹ ਜੋ ਕਿ ਭਾਰਤ-ਪਾਕਿਸਤਾਨ ਸਰਹੱਦ ਦੇ ਨਜ਼ਦੀਕ ਹੈ ਵਿਖੇ ਸ੍ਰੀ ਗੁਰੂ ਨਾਨਕ ਸਾਹਿਬ ਦੀ ਆਮਦ ਵਿਚ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ।

**੩. ਗੁਰਦੁਆਰਾ ਤਪਿਆਨਾ ਸਾਹਿਬ ਖਡੂਰ ਸਾਹਿਬ:** ਗੁਰਦੁਆਰਾ ਤਪਿਆਨਾ ਸਾਹਿਬ ਜ਼ਿਲ੍ਹਾ ਤਰਨਤਾਰਨ ਦੇ ਪਿੰਡ ਖਡੂਰ ਸਾਹਿਬ ਵਿਖੇ ਸੁਸ਼ੋਭਿਤ ਹੈ। ਖਡੂਰ ਸਾਹਿਬ ਵਿਖੇ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਇਲਾਵਾ ਸ੍ਰੀ ਗੁਰੂ ਅੰਗਦ ਦੇਵ ਜੀ ਅਤੇ ਸ੍ਰੀ ਗੁਰੂ ਅਮਰਦਾਸ ਜੀ ਦੇ ਵੀ ਇਤਿਹਾਸਕ ਸਥਾਨ ਸੁਸ਼ੋਭਿਤ ਹਨ। ਕਿਹਾ ਜਾਂਦਾ ਸ੍ਰੀ ਗੁਰੂ ਨਾਨਕ ਸਾਹਿਬ ਇੱਥੇ ਆਪਣੇ ਇਕ ਸਿੱਖ ਭਾਈ ਜੋਧਾ ਜੀ ਨੂੰ ਮਿਲਣ ਆਏ ਸਨ। ਇਹ ਨਗਰ ਖਡੂਰ ਸਾਹਿਬ-ਤਰਨਤਾਰਨ ਸੜਕ 'ਤੇ ਹੈ। ਰੇਲਵੇ ਸਟੇਸ਼ਨ ਖਡੂਰ ਸਾਹਿਬ ਵਿਖੇ ਹੀ ਹੈ।

**ਬਠਿੰਡਾ :** ਬਠਿੰਡਾ ਜ਼ਿਲ੍ਹਾ ਹੈੱਡ-ਕੁਆਰਟਰ ਹੈ। ਇਹ ਰੇਲਵੇ ਜੰਕਸ਼ਨ ਵੀ ਹੈ। ਇਸ ਜੰਕਸ਼ਨ ਤੋਂ ੭ ਪਾਸਿਆਂ ਨੂੰ ਰੇਲਵੇ-ਲਾਈਨਾਂ ਜਾਂਦੀਆਂ ਹਨ। ਅੰਬਾਲਾ ਇੱਥੋਂ ੨੦੨

ਕਿਲੋਮੀਟਰ, ਫਿਰੋਜ਼ਪੁਰ ੮੮ ਕਿਲੋਮੀਟਰ, ਫਾਜ਼ਿਲਕਾ ੧੨੩ ਕਿਲੋਮੀਟਰ, ਸ੍ਰੀ ਗੰਗਾਨਗਰ ੧੨੭ ਕਿਲੋਮੀਟਰ, ਜਾਖਲ ੯੮ ਕਿਲੋਮੀਟਰ, ਡੱਬਵਾਲੀ ੩੬ ਕਿਲੋਮੀਟਰ ਅਤੇ ਸਰਸਾ ੭੫ ਕਿਲੋਮੀਟਰ ਦੀ ਦੂਰੀ 'ਤੇ ਹੈ।

**੧. ਨਾਨਕਸਰ ਤਲਵੰਡੀ ਸਾਬੋ (ਬਠਿੰਡਾ):** ਨਾਨਕਸਰ ਸਾਹਿਬ 'ਤਖ਼ਤ ਸਾਹਿਬ' ਅਤੇ 'ਗੁਰਦੁਆਰਾ ਜੰਡਸਰ ਸਾਹਿਬ' ਦੇ ਵਿਚਕਾਰ ਸੁਸ਼ੋਭਿਤ ਹੈ। ਇਤਿਹਾਸਕ ਸ੍ਰੋਤਾਂ ਅਨੁਸਾਰ ਗੁਰੂ ਨਾਨਕ ਸਾਹਿਬ ਜੀ ਜਦੋਂ ਤਲਵੰਡੀ ਸਾਬੋ ਆਏ ਸਨ ਤਾਂ ਇਸੇ ਸਰੋਵਰ ਦੇ ਕੰਢੇ ਬੈਠੇ ਸਨ। ਗੁਰੂ ਸਾਹਿਬ ਦੀ ਯਾਦਗਾਰ ਵਜੋਂ ਇਸ ਦਾ ਨਾਂ 'ਨਾਨਕਸਰ' ਰੱਖਿਆ ਗਿਆ ਹੈ। ਤਲਵੰਡੀ ਸਾਬੋ ਨਗਰ ਸਟੇਟ ਹਾਈਵੇ ਨੰ: ੧੭ 'ਤੇ ਬਠਿੰਡਾ ਤੋਂ ੩੨ ਕਿਲੋਮੀਟਰ ਦੂਰ ਹੈ।

***ਚਲਦਾ....***

## ਪਾਠਕ ਲਿਖਦੇ ਹਨ....

ਬੀਬੀ ਮਨਮੋਹਨ ਕੌਰ ਵੱਲੋਂ ਲਿਖਿਆ ਲੇਖ 'ਲਾਸਾਨੀ ਸਿੱਖ ਬਹਾਦਰੀ ਦਾ ਪ੍ਰਤੀਕ: ਸਾਕਾ ਸਾਰਾਗੜ੍ਹੀ' 'ਗੁਰਮਤਿ ਪ੍ਰਕਾਸ਼' ਸਤੰਬਰ ਮਹੀਨੇ ਦੇ ਅੰਕ ਵਿਚ ਸਫ਼ਾ ਪ੩ 'ਤੇ ਪੜ੍ਹਨ ਨੂੰ ਮਿਲਿਆ। ਮੇਰੀ ਕਲਮ ਇਸ ਲੇਖ ਨੂੰ ਪੜ੍ਹਕੇ ਲਿਖਣ ਤੋਂ ਨਹੀਂ ਰੁਕ ਸਕੀ। ਸਭ ਤੋਂ ਪਹਿਲਾਂ ਮੈਂ ਆਪ ਨੂੰ ਇਸ ਗੱਲ ਦੀ ਵਧਾਈ ਦਿੰਦਾ ਹਾਂ ਕਿ ਆਪ ਨੇ ਕਿੰਨਾ ਖੋਜ ਭਰਪੂਰ, ਕਿੰਨਾ ਗਿਆਨ ਭਰਪੂਰ ਸਿੱਖ ਯੋਧਿਆਂ ਬਾਰੇ ਇਹ ਲੇਖ ਪ੍ਰਕਾਸ਼ਿਤ ਕਰਕੇ ਸਿੱਖ ਜਗਤ ਦੀ ਝੋਲੀ ਵਿਚ ਪਾਇਆ ਹੈ। ਇਸ ਲੇਖ ਨੂੰ ਪੜ੍ਹ ਕੇ ਪਤਾ ਲੱਗਦਾ ਹੈ ਕਿ ਇਨ੍ਹਾਂ ਸਿੱਖ ਸੂਰਬੀਰਾਂ ਨੇ ਸਿੱਖੀ ਦਾ ਮਹਿਲ ਕਿਵੇਂ ਕੁਰਬਾਨੀਆਂ ਨਾਲ ਸਿਰਜਿਆ ਹੈ। ਪਰ ਅੱਜ ਨਵੀਂ ਪੀੜ੍ਹੀ ਆਪਣੇ ਸਿੱਖ ਵਿਰਸੇ ਤੋਂ ਕੋਰੀ ਅਨਜਾਣ ਤੇ ਬੇਸਮਝ ਹੋ ਕੇ ਤੁਰੀ ਜਾ ਰਹੀ ਹੈ। ਤੁਹਾਡੀ ਇਹ ਗੱਲ ਬਹੁਤ ਟੁੰਬਦੀ ਹੈ ਕਿ ਜਿੰਨੇ ਵੀ ਸਿੱਖਿਆ ਬੋਰਡ ਦੇ ਬੁੱਧੀਜੀਵੀ ਬੈਠੇ ਹਨ ਉਨ੍ਹਾਂ ਨੂੰ ਇਸ ਗੱਲ ਦਾ ਉੱਕਾ ਹੀ ਗਿਆਨ ਨਹੀਂ ਕਿ ਉਹ ਸਾਕਾ ਸਾਰਾਗੜ੍ਹੀ ਵਰਗੇ ਇਤਿਹਾਸ ਨੂੰ ਵਿਦਿਆਰਥੀਆਂ ਤਕ ਪਹੁੰਚਾਉਣ ਲਈ ਸਿੱਖਿਆ ਬੋਰਡ ਵੱਲੋਂ ਛਾਪੀਆਂ ਜਾਂਦੀਆਂ ਕਿਤਾਬਾਂ ਵਿਚ ਛਾਪ ਕੇ ਇਹੋ ਜਿਹੇ ਲੇਖ ਵਿਦਿਆਰਥੀਆਂ ਦੀ ਝੋਲੀ ਵਿਚ ਪਾ ਸਕਣ। ਇਹ ਤੁਹਾਡੀ ਗੱਲ ਬਿਲਕੁਲ ਦਰੁੱਸਤ ਅਤੇ ਚਾਲੀ-ਸੇਰੀ ਹੈ। ਅੱਜ ਲੋੜ ਹੈ ਇਹੋ ਜਿਹੇ ਲੇਖ ਪਾਠ-ਪੁਸਤਕਾਂ ਵਿਚ ਢਾਲ ਕੇ ਵਿਦਿਆਰਥੀ ਵਰਗ ਨੂੰ ਸਿੱਖ ਵਿਰਸੇ ਤੋਂ ਜਾਣੂ ਕਰਾਉਣ ਦੀ।ਪਰ ਇੱਥੇ ਤਾਂ ਹੀਰ-ਰਾਂਝੇ, ਮਿਰਜ਼ਾ-ਸਾਹਿਬਾਂ ਵਰਗੇ ਕਿੱਸੇ ਸੰਪਾਦਤ ਕਰਕੇ ਲਾਏ ਹੋਏ ਹਨ। ਜੋ ਪੰਜਾਬੀ ਦੀ ਐਮ.ਏ. ਕਰਦੇ ਹਨ, ਉਨ੍ਹਾਂ ਨੂੰ ਇਹੋ-ਜਿਹੀਆਂ ਕਹਾਣੀਆਂ ਹੀ ਪੜ੍ਹਾਈਆਂ ਜਾਂਦੀਆਂ ਹਨ। ਸਿੱਖ ਕੌਮ ਬਾਰੇ ਜਾਂ ਸਿੱਖ ਕੌਮ ਦੀ ਸ਼ਹਾਦਤ ਬਾਰੇ ਇਕ ਵੀ ਗੱਲ ਇਨ੍ਹਾਂ ਸਿਲੇਬਸਾਂ ਵਿਚ ਨਹੀਂ ਮਿਲਦੀ। ਮੈਂ ਇੰਨਾਂ ਵਧੀਆ ਲੇਖ ਪ੍ਰਕਾਸ਼ਿਤ ਕਰਨ 'ਤੇ ਤੁਹਾਡਾ ਅਤਿਅੰਤ ਰਿਣੀ ਤੇ ਸ਼ੁਕਰਗੁਜਾਰ ਹਾਂ ਕਿ ਤੁਸੀਂ ਕੋਈ ਸਿੱਖੀ ਵਿਰਸੇ ਦੀ ਗੱਲ ਕਰਕੇ ਨਵੀਂ ਪੀੜ੍ਹੀ ਨੂੰ ਸੇਧ ਦਿੱਤੀ ਹੈ। ਲੇਖ ਵਿਚ ਜੋ ਲਿਖਿਆ ਹੈ ਸ਼ਹੀਦ ਸੂਰਬੀਰਾਂ ਦੀ ਸੂਚੀ ਵਿਚ ਨੰ: ੧ 'ਤੇ ਪੇਟੀ ਨੰ: ੧੬੫ ਹਵਾਲਦਾਰ ਈਸ਼ਰ ਸਿੰਘ ਪਿੰਡ ਝੋਰੜਾਂ ਤਹਿਸੀਲ ਜਗਰਾਉਂ, ਇਹ ਮੇਰੇ ਪਿੰਡ ਤੋਂ ਸਿਰਫ਼ ੩੦ ਕਿਲੋਮੀਟਰ 'ਤੇ ਹੈ। **-ਸਤਪਾਲ ਸਿੰਘ ਸਾਬਕਾ ਸਰਪੰਚ (ਹਿਮਾਯੂੰਪੁਰਾ) ਲੁਧਿਆਣਾ।**

## ਸਾਹਿਬਜ਼ਾਦਿਆਂ ਦੀ ਸ਼ਹਾਦਤ

*(ਸਫ਼ਾ ੧੫ ਦਾ ਬਾਕੀ ਹਿੱਸਾ)*

ਅਤੇ ਦੁਨੀਆਂ ਨੂੰ ਅਸਚਰਜਤਾ ਵਿਚ ਪਾ ਦਿੱਤਾ। ਸਾਹਿਬਜ਼ਾਦਿਆਂ ਨੇ ਆਪਣੇ ਸੀਸ ਭੇਟ ਕਰ ਕੇ ਸਿੱਖ ਕੌਮ ਅਤੇ ਭਾਰਤ ਦਾ ਸੀਸ ਉੱਚਾ ਕਰ ਦਿੱਤਾ। ਸਾਹਿਬਜ਼ਾਦਿਆਂ ਦੀ ਸ਼ਹੀਦੀ ਮਹਿਜ਼ ਸ਼ਹੀਦੀ ਨਹੀਂ ਸਗੋਂ ਇਸ ਤੋਂ ਵੀ ਬਹੁਤ ਵੱਧ ਸੀ। ਉਨ੍ਹਾਂ ਨੂੰ ਮਾਨਸਿਕ ਤੌਰ 'ਤੇ ਭਰਮਾਉਣ ਦਾ ਯਤਨ ਕੀਤਾ ਗਿਆ ਸੀ। ਕਈ ਵਾਰ ਮੌਤ ਦੇ ਭੈਅ ਵਿੱਚੋਂ ਲੰਘਾਇਆ ਗਿਆ ਸੀ ਅਤੇ ਤੜਫਾ-ਤੜਫਾ ਕੇ ਸ਼ਹੀਦ ਕੀਤਾ ਗਿਆ ਸੀ। ਇਹ ਸਾਰਾ ਤਸ਼ਦੱਦ ਉਨ੍ਹਾਂ ਨੇ ਕਿਵੇਂ ਬਰਦਾਸ਼ਤ ਕੀਤਾ, ਇਸ ਦਾ ਅੰਦਾਜ਼ਾ ਵੀ ਨਹੀਂ ਲਗਾਇਆ ਜਾ ਸਕਦਾ। ਉਨ੍ਹਾਂ ਨੇ ਜਬਰ ਦਾ ਮੂੰਹ ਮੋੜ ਕੇ ਦਸਾਂ ਪਾਤਸ਼ਾਹੀਆਂ, ਦੇਸ਼ ਅਤੇ ਕੌਮ ਦੀ ਸ਼ਾਨ ਨੂੰ ਕਾਇਮ ਹੀ ਨਹੀਂ ਰੱਖਿਆ ਸਗੋਂ ਉੱਚਾ ਚੁੱਕਿਆ ਅਤੇ ਖਾਲਸਾ ਪੰਥ ਨੂੰ ਲਾਸਾਨੀ ਅਤੇ ਇਤਿਹਾਸਕ ਫ਼ਤਹਿ ਦਿਵਾਈ। ਇਸ ਸ਼ਹੀਦੀ ਸਬੰਧੀ ਅਲਾਮਾ ਇਕਬਾਲ, ਮੁਗ਼ਲ ਤਾਨਾਸ਼ਾਹਾਂ ਅਤੇ ਦੀਨ-ਏ-ਮੁਹੰਮਦੀ ਦੇ ਠੇਕੇਦਾਰਾਂ ਨੂੰ ਇਉਂ ਫਿਟਕਾਰ ਪਾਉਂਦੇ ਲਿਖਦੇ ਹਨ:

*ਕਤਲ-ਏ-ਮਾਸੂਮ ਕਰਤੇ ਹੋ ਔਰ ਇਸੇ ਇਨਸਾਫ-ਏ ਖੁਦਾ ਕਹਤੇ ਹੋ।*
*ਕਿਆ ਇਸੀ ਕੋ ਦੀਨ-ਏ-ਮੁਹੰਮਦ ਕਹਤੇ ਹੋ।*

ਗੁਰੂ ਜੀ ਦੇ ਬੱਚਿਆਂ ਨੂੰ ਇਸ ਮਕਸਦ ਨਾਲ ਕਤਲ ਕੀਤਾ ਗਿਆ ਸੀ ਕਿ ਗੁਰਮਤਿ ਦਾ ਦੀਪਕ ਇਸ ਜਗਤ ਵਿੱਚੋਂ ਬੁਝ ਜਾਵੇਗਾ ਪਰ ਉਨ੍ਹਾਂ ਨੂੰ ਇਸ ਗੱਲ ਦਾ ਅਹਿਸਾਸ ਨਹੀਂ ਸੀ ਕਿ ਗੁਰਮਤਿ ਦੀ ਅਖੰਡ ਜੋਤੀ ਤਾਂ ਖਾਲਸੇ ਦੇ ਦਿਲਾਂ ਵਿਚ ਪ੍ਰਵੇਸ਼ ਕਰ ਚੁੱਕੀ ਸੀ। ਸ਼ਹੀਦੀ ਉਪਰੰਤ ਪ੍ਰਚੰਡ ਹੋਈ ਇਸ ਜੋਤੀ ਨੇ ਉੱਤਰੀ ਭਾਰਤ ਵਿਚ ਭਾਂਬੜ ਬਾਲ ਦਿੱਤੇ ਜਿਸ ਵਿਚ ਮੁਗ਼ਲੀਆ ਸਲਤਨਤ ਅੰਤ ਤਬਾਹ ਹੋ ਗਈ। ਸਾਹਿਬਜ਼ਾਦਿਆਂ ਦੀ ਸ਼ਹੀਦੀ ਦੇ ਸਬੰਧ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਔਰੰਗਜ਼ੇਬ ਨੂੰ ਦੀਨਾ ਕਾਂਗੜ ਦੀ ਧਰਤੀ ਤੋਂ ਲਿਖੇ ਅਤੇ ਭੇਜੇ 'ਜ਼ਫ਼ਰਨਾਮੇ' ਵਿਚ ਲਿਖਿਆ ਸੀ ਕਿ ਕੀ ਹੋਇਆ ਮੇਰੇ ਚਾਰ ਬੱਚੇ ਸ਼ਹੀਦ ਕਰ ਦਿੱਤੇ ਹਨ, ਮੇਰਾ ਪੰਜਵਾਂ ਪੁੱਤਰ ਖਾਲਸਾ ਤਾਂ ਅਜੇ ਜ਼ਿੰਦਾ ਹੈ ਜੋ ਕਿ ਫਨੀਅਰ ਨਾਗ ਹੈ:

*ਚਿਹਾ ਸ਼ੁਦ ਕਿ ਚੂੰ ਬੱਚਗਾਂ ਕੁਸ਼ਤਹ ਚਾਰ।*
*ਕਿ ਬਾਕੀ ਬਿਮਾਂਦਾ ਸਤ ਪੇਚੀਦਹ ਮਾਰ।*

ਇਸ ਜਗ੍ਹਾ ਉੱਤੇ ਅੱਜਕਲ੍ਹ 'ਗੁਰਦੁਆਰਾ ਸ੍ਰੀ ਫਤਹਿਗੜ੍ਹ ਸਾਹਿਬ' ਸੁਸ਼ੋਭਿਤ ਹੈ। ਬਿਰਧ ਉਮਰੇ ਮਾਤਾ ਗੁਜਰੀ ਜੀ ਵੀ ਠੰਡੇ ਬੁਰਜ ਅੰਤਾਂ ਦੇ ਤਸੀਹੇ ਝਲਦੇ ਹੋਏ ਸ਼ਹੀਦੀ ਪਾ ਗਏ। ਭਾਰਤ ਅਤੇ ਸਿੱਖ ਕੌਮ ਦੇ ਇਤਿਹਾਸ ਵਿਚ ਸੱਚ, ਹੱਕ, ਧਰਮ, ਮਨੁੱਖੀ ਅਧਿਕਾਰ ਅਤੇ ਰਾਸ਼ਟਰੀ ਗੌਰਵ ਲਈ ਕਿਸੇ ਇਸਤਰੀ ਦੀ ਇਹ ਪਹਿਲੀ ਸ਼ਹੀਦੀ ਸੀ।

ਸਾਹਿਬਜ਼ਾਦਿਆਂ ਨੇ ਗੁਰੂ-ਘਰ ਦੇ ਮਹਾਨ ਉਦੇਸ਼ਾਂ ਦੀ ਪੂਰਤੀ ਲਈ ਆਪਣੀਆਂ ਜਾਨਾਂ ਕੁਰਬਾਨ ਕਰ ਦਿੱਤੀਆਂ। ਵਕਤ ਦੀ ਹੈਰਤਅੰਗੇਜ਼ੀ ਅਤੇ ਰਾਜ ਦੀ ਸ਼ਕਤੀ ਦੀ

ਦਰਿੰਦਗੀ ਦੀ ਇੰਤਹਾ! ਸੂਬਾ ਸਰਹਿੰਦ ਨੇ ਇਨ੍ਹਾਂ ਸ਼ਹੀਦਾਂ ਦਾ ਸਸਕਾਰ ਕਰਨ ਲਈ ਜਗ੍ਹਾ ਦੇਣ ਲਈ ਸ਼ਰਤ ਰੱਖ ਦਿੱਤੀ। ਜਿਸ ਅਨੁਸਾਰ ਸੂਬਾ ਸਰਹਿੰਦ ਦੇ ਅਹਿਮ ਅਹਿਲਕਾਰ ਪਰੰਤੂ ਗੁਰੂ-ਘਰ ਦੇ ਸ਼ਰਧਾਲੂ ਦੀਵਾਨ ਟੋਡਰ ਮੱਲ ਨੇ ਧਨ ਇਕੱਠਾ ਕਰ ਕੇ ਖੜ੍ਹੀਆਂ ਅਸ਼ਰਫੀਆਂ ਰੱਖ ਕੇ ਸਸਕਾਰ ਲਈ ਜ਼ਮੀਨ ਖ਼ਰੀਦ ਕੇ ਤਿੰਨਾਂ ਸ਼ਹੀਦਾਂ ਦਾ ਸਸਕਾਰ ਕਰ ਦਿੱਤਾ। ਇਥੇ ਅੱਜਕਲ੍ਹ 'ਗੁਰਦੁਆਰਾ ਸ੍ਰੀ ਜੋਤੀ ਸਰੂਪ ਸਾਹਿਬ' ਸੁਸ਼ੋਭਿਤ ਹੈ। ਬਿਨਾਂ ਸ਼ੱਕ ਦੀਵਾਨ ਟੋਡਰ ਮੱਲ ਪੰਥ ਦਾ ਅਨਮੋਲ ਹੀਰਾ ਸੀ, ਗੁਰੂ-ਘਰ ਦਾ ਅਨਿੰਨ ਸੇਵਕ ਸੀ, ਰੱਬ ਦਾ ਪਿਆਰਾ ਸੀ, ਹੱਕ ਅਤੇ ਸੱਚ ਦਾ ਪਹਿਰੇਦਾਰ ਸੀ। ਇਹ ਦੋਵੇਂ ਭਾਈ ਮੋਤੀ ਰਾਮ ਮਹਿਰਾ ਅਤੇ ਦੀਵਾਨ ਟੋਡਰ ਮੱਲ ਕੌਮ ਦੇ 'ਪੰਥ ਰਤਨ' ਹਨ। ਮੁਗ਼ਲ ਸਰਕਾਰ ਦੇ ਅਹਿਮ ਅਹਿਲਕਾਰ ਦੀਵਾਨ ਟੋਡਰ ਮੱਲ ਅਤੇ ਗੁਰੂ-ਘਰ ਦੇ ਰਸੋਈਏ ਗੰਗਾ ਰਾਮ ਦਾ ਕਿਰਦਾਰ ਸਮਝਣਯੋਗ ਹੈ। ਗੰਗਾ ਰਾਮ ਨੇ ਜਹਾਨ ਵਿਚ ਜੀਵਨ ਦੀ ਖੁਸ਼ਹਾਲੀ ਹਿੱਤ ਧਨ ਦੀ ਖ਼ਾਤਰ ਧਰਮ ਅਤੇ ਇਖ਼ਲਾਕ ਕੁਰਬਾਨ ਕਰ ਦਿੱਤੇ। ਇਨ੍ਹਾਂ ਦੇ ਕਿਰਦਾਰ ਤੋਂ ਬਹੁਤ ਵੱਡਾ ਸਬਕ ਸਿੱਖਣਯੋਗ ਹੈ।

ਕੁਝ ਸਮੇਂ ਬਾਅਦ ਬਾਬਾ ਬੰਦਾ ਸਿੰਘ ਬਹਾਦਰ ਵੱਲੋਂ ਚੱਪੜਚਿੜੀ ਦੇ ਮੈਦਾਨ ਵਿਚ ਸੂਬਾ ਸਰਹਿੰਦ ਨੂੰ ਮਾਰ ਕੇ ਸਰਹਿੰਦ ਨੂੰ ੧੨ ਮਈ, ੧੭੧੦ ਨੂੰ ਫ਼ਤਿਹ ਕੀਤਾ ਅਤੇ ੧੪ ਮਈ ਨੂੰ ਬਾਬਾ ਬਾਜ ਸਿੰਘ ਅਤੇ ਬਾਬਾ ਆਲੀ ਸਿੰਘ ਨੂੰ ਸਰਹਿੰਦ ਦਾ ਸੂਬੇਦਾਰ ਨੀਯਤ ਕਰ ਦਿੱਤਾ। ਬਾਬਾ ਬੰਦਾ ਸਿੰਘ ਬਹਾਦਰ ਦੇ ੯ ਜੂਨ ੧੭੧੬ ਨੂੰ ਸ਼ਹੀਦੀ ਪਾ ਜਾਣ ਉਪਰੰਤ ਸਰਹਿੰਦ ਮੁੜ ਮੁਗ਼ਲਾਂ ਦੇ ਕਬਜ਼ੇ ਹੇਠ ਆ ਗਿਆ। ਜਨਵਰੀ, ੧੭੬੪ ਵਿਚ ਸਿੱਖ ਮਿਸਲਾਂ ਨੇ ਬਾਬਾ ਜੱਸਾ ਸਿੰਘ ਆਹਲੂਵਾਲੀਆ ਦੀ ਅਗਵਾਈ ਹੇਠ ਸਿੰਘਾਂ ਨੇ ਸਰਹਿੰਦ ਨੂੰ ਫ਼ਤਿਹ ਕੀਤਾ। ਇਸ ਲੜਾਈ ਵਿਚ ਸੂਬੇਦਾਰ ਜੈਨ ਖਾਨ ਮਾਰਿਆ ਗਿਆ। ਨਾਲ ਹੀ ਉਸ ਦੇ ਦੋਵੇਂ ਜਰਨੈਲ ਸੈਦ ਖਾਂ ਅਤੇ ਯਾਰ ਮੁਹੰਮਦ ਖ਼ਾਂ ਵੀ ਮਾਰੇ ਗਏ। ਅਫ਼ਗਾਨ ਫੌਜਾਂ ਹਾਰ ਖਾ ਕੇ ਭੱਜ ਨਿਕਲੀਆਂ। ਇਸ ਉਪਰੰਤ ਸਿੰਘ ਫੌਜਾਂ ਵੱਲੋਂ ੧੬ ਜਨਵਰੀ ੧੭੬੪ ਨੂੰ ਸਰਹਿੰਦ 'ਤੇ ਹਮਲਾ ਬੋਲ ਦਿੱਤਾ ਗਿਆ ਅਤੇ ਸ਼ਹਿਰ ਨੂੰ ਤਬਾਹ ਕਰ ਦਿੱਤਾ। ਸਰਹਿੰਦ ਦਾ ਕਿਲ੍ਹਾ, ਜੋ ਮੁਗ਼ਲ ਰਾਜ ਸ਼ਕਤੀ ਦਾ ਚਿੰਨ੍ਹ ਸੀ, ਨੂੰ ਮਿੱਟੀ ਵਿਚ ਮਿਲਾ ਕੇ ਉਥੇ ਖੋਤਿਆਂ ਨਾਲ ਹਲ ਚਲਾਇਆ ਗਿਆ। ਸਿੰਘਾਂ ਨੇ "ਜਬੈ ਬਾਣ ਲਾਗਿਓ ਤਬੈ ਰੋਸ ਜਾਗਿਓ" ਅਨੁਸਾਰ ਸਾਹਿਬਜ਼ਾਦਿਆਂ ਅਤੇ ਮਾਤਾ ਗੁਜਰੀ ਜੀ ਦੀ ਸ਼ਹੀਦੀ ਅਤੇ ਆਮ ਲੋਕਾਈ 'ਤੇ ਕੀਤੇ ਗਏ ਅੰਨ੍ਹੇ ਤਸ਼ਦਦ ਦਾ ਬਦਲਾ ਲੈ ਕੇ ਦਰਿੰਦਿਆਂ ਨਾਲ ਹਿਸਾਬ ਚੁਕਤਾ ਕੀਤਾ ਅਤੇ ਇਤਿਹਾਸ ਵਿਚ ਇਕ ਹੋਰ ਸੁਨਹਿਰੀ ਪੰਨਾ ਜੋੜ ਦਿੱਤਾ। ਖਾਲਸਾ ਪੰਥ ਅਤੇ ਦੇਸ਼ ਵਾਸੀ ਉਨ੍ਹਾਂ ਮਹਾਨ ਆਤਮਾਵਾਂ—ਛੋਟੇ ਸਾਹਿਬਜ਼ਾਦਿਆਂ ਅਤੇ ਮਾਤਾ ਗੁਜਰੀ ਜੀ ਦੇ ਸ਼ਹੀਦੀ ਸਾਕੇ ਦੀ ਸਾਲਾਨਾ ਯਾਦ ਸਤਿਕਾਰ ਅਤੇ ਪੂਰਨ ਸ਼ਰਧਾ ਸਹਿਤ ਹਰ ਸਾਲ ਮਨਾਉਂਦੇ ਹਨ। ਹਰ ਰੋਜ਼ ਸੈਂਕੜੇ ਅਤੇ ਤਿੰਨ ਦਿਨਾਂ ਸਾਲਾਨਾ ਸ਼ਹੀਦੀ ਜੋੜ-ਮੇਲੇ ਸਮੇਂ ਲੱਖਾਂ ਸ਼ਰਧਾਲੂ ਦੇਸ਼-ਪ੍ਰਦੇਸ ਅਤੇ ਵਿਦੇਸ਼ ਤੋਂ ਆਪਣੀ ਸ਼ਰਧਾ ਅਤੇ ਸਤਿਕਾਰ ਭੇਟ ਕਰਨ ਲਈ ਆਉਂਦੇ ਹਨ। ਉਨ੍ਹਾਂ

ਮਹਾਨ ਹਸਤੀਆਂ ਦੇ ਚਰਨਾਂ ਵਿਚ ਅਸੀਂ ਇਹੋ ਵੱਡੀ ਭੇਟਾ ਰੱਖ ਸਕਦੇ ਹਾਂ ਕਿ ਉਨ੍ਹਾਂ ਦੀ ਮਹਾਨਤਾ ਨੂੰ ਸਮਝੀਏ ਉਨ੍ਹਾਂ ਦੀਆਂ ਭਾਵਨਾਵਾਂ ਦਾ ਸਤਿਕਾਰ ਕਰੀਏ ਅਤੇ ਸਿੱਖੀ ਆਦਰਸ਼ਾਂ 'ਤੇ ਪਹਿਰਾ ਦੇਣ ਦਾ ਪ੍ਰਣ ਕਰੀਏ। ਉਨ੍ਹਾਂ ਨੇ ਜਿਸ ਤਰ੍ਹਾਂ ਦੇ ਸਮਾਜ ਦੀ ਉਸਾਰੀ ਕਰਨ ਲਈ ਲੜਦਿਆਂ ਸ਼ਹੀਦੀ ਪਾਈ ਅਤੇ ਆਪਣੇ-ਆਪ ਨੂੰ ਕੰਧਾਂ ਵਿਚ ਚਿਣਵਾਇਆ, ਉਸ ਸਮਾਜ ਦੀ ਸਥਾਪਤੀ ਲਈ ਹਰ ਸੰਭਵ ਜਤਨ ਕਰੀਏ। ਸਾਨੂੰ ਆਪਣੇ ਸਮਾਜ ਵਿੱਚੋਂ ਨਿੱਜ-ਪ੍ਰਸਤੀ, ਕੁਨਬਾ-ਪਰਵਰੀ ਅਤੇ ਭ੍ਰਿਸ਼ਟਾਚਾਰ ਨੂੰ ਖਤਮ ਕਰਨ ਦੀ ਸਖ਼ਤ ਲੋੜ ਹੈ। ਪਤਿਤਪੁਣਾ, ਮਾਦਾ ਭਰੂਣ ਹੱਤਿਆ, ਨਸ਼ਾਖੋਰੀ, ਅਸ਼ਲੀਲਤਾ, ਨੰਗੇਜ਼ਵਾਦ ਅਤੇ ਦਹੇਜ਼ ਵਰਗੀਆਂ ਕੁਰੀਤੀਆਂ ਨੂੰ ਉਖਾੜ ਦੇਣਾ ਚਾਹੀਦਾ ਹੈ। ਖੰਡੇ-ਬਾਟੇ ਦੀ ਪਾਹੁਲ ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣਨਾ ਚਾਹੀਦਾ ਹੈ।

ਦੁਨੀਆਂ ਦੇ ਤੀਰਥ ਅਸਥਾਨਾਂ ਵਿਚ ਸਾਹਿਬਜ਼ਾਦਿਆਂ ਦੇ ਸ਼ਹੀਦੀ ਸਥਾਨਾਂ ਨੂੰ ਧਰਮ ਯਾਤਰਾ ਲਈ ਉੱਚਤਮ ਮੰਨਣਾ ਚਾਹੀਦਾ ਹੈ, ਕਿਉਂਕਿ ਅਜਿਹੀ ਸ਼ਹੀਦੀ ਦੁਨੀਆਂ ਦੇ ਇਤਿਹਾਸ ਵਿਚ ਨਾ ਤਾਂ ਪਹਿਲਾਂ ਕਦੀ ਹੋਈ ਅਤੇ ਨਾ ਹੀ ਭਵਿੱਖ ਵਿਚ ਆਸ ਹੈ।

ਚਾਰੇ ਸਾਹਿਬਜ਼ਾਦਿਆਂ ਦੀ ਲਾਮਿਸਾਲ ਸ਼ਹੀਦੀ ਨੂੰ ਯਾਦ ਕਰਦਿਆਂ ਜਦੋਂ ਆਪਣੇ ਆਲੇ-ਦੁਆਲੇ ਵੱਲ ਝਾਤ ਮਾਰਦੇ ਹਾਂ ਅਤੇ ਸਿੱਖ ਕੌਮ ਅੰਦਰ ਆ ਚੁੱਕੇ ਘੋਰ ਨਿਘਾਰ ਨੂੰ ਮਹਿਸੂਸ ਕਰਦੇ ਹਾਂ ਤਾਂ ਸਿਰ ਸ਼ਰਮ ਨਾਲ ਝੁਕ ਜਾਂਦਾ ਹੈ। ਕੀ ਅਸੀਂ ਸੋਚਾਂਗੇ ਕਿ ਅਸੀਂ ਕਿਧਰ ਨੂੰ ਜਾ ਰਹੇ ਹਾਂ? ਸਤਿਗੁਰੂ ਨੇ ਆਪਣੇ ਲਖਤ-ਏ-ਜਿਗਰ ਸਾਹਿਬਜ਼ਾਦਿਆਂ ਨੂੰ ਸ਼ਹੀਦ ਕਰਵਾ ਕੇ ਸਿੱਖ ਕੌਮ ਨੂੰ ਜ਼ਿੰਦਗੀ ਬਖਸ਼ੀ ਸੀ। ਸਾਹਿਬਜ਼ਾਦਿਆਂ ਨੇ ਆਪਣੇ ਸੀਸ ਭੇਟ ਕਰ ਕੇ ਭਾਰਤ ਦਾ ਸੀਸ, ਧਰਮ, ਅਣਖ, ਗੌਰਵ ਅਤੇ ਸਭਿਆਚਾਰ ਨੂੰ ਬਚਾਇਆ ਅਤੇ ਸਰਹਿੰਦ ਨੂੰ ਸੱਚਮੁੱਚ ਹੀ ਹਿੰਦ ਦਾ ਸਿਰ ਬਣਾ ਦਿੱਤਾ। ਪਰੰਤੂ ਅਸੀਂ ਕੌਮ ਨੂੰ ਤਬਾਹੀ ਦੇ ਕੰਢੇ ਵੱਲ ਧੱਕ ਕੇ ਆਪਣੀ ਅਤੇ ਆਪਣੀ ਔਲਾਦ ਦੇ ਕੂੜੇ ਸੁਖ-ਆਰਾਮ ਅਤੇ ਵਕਤੀ ਸ਼ਾਨੋ-ਸ਼ੌਕਤ ਲਈ ਤੱਤਪਰ ਹਾਂ। ਉਹ ਕੌਮਾਂ ਦੁਨੀਆਂ ਦੇ ਤਖ਼ਤੇ ਤੋਂ ਮਿਟ ਗਈਆਂ, ਜਿਨ੍ਹਾਂ ਨੇ ਖ਼ੁਦਗ਼ਰਜ਼ੀ ਕਾਰਨ ਆਪਣੇ ਧਾਰਮਿਕ ਸਿਧਾਂਤ, ਮਹਾਨ ਵਿਰਾਸਤ, ਇਤਿਹਾਸ ਅਤੇ ਸ਼ਹੀਦਾਂ ਨੂੰ ਅਣਗੌਲਿਆਂ ਕਰ ਕੇ ਆਪਣੀਆਂ ਕੂੜੀਆਂ ਲਾਲਸਾਵਾਂ ਨੂੰ ਪੂਰੀਆਂ ਕਰਨ ਵਿਚ ਹੀ ਗ਼ਲਤਾਨ ਹੋ ਗਈਆਂ। ਸਾਨੂੰ ਇਸ ਖ਼ਤਰੇ ਤੋਂ ਸਾਵਧਾਨ ਹੋਣ ਦੀ ਲੋੜ ਹੈ, ਵਰਨਾ ਸਰਬਨਾਸ਼ ਯਕੀਨੀ ਹੈ। ਆਓ, ਆਪਣੇ ਮਹਾਨ ਸਿਧਾਂਤ ਅਤੇ ਵਿਰਾਸਤ ਦੇ ਸਹੀ ਵਾਰਿਸ ਬਣਨ ਦਾ ਜਤਨ ਕਰੀਏ ਅਣਖ ਅਤੇ 'ਅਪਨਾ ਬਿਗਾਰਿ ਬਿਰਾਂਨਾ ਸਾਂਢੈ' ਦੇ ਸਿਧਾਂਤ ਉੱਤੇ ਪਹਿਰਾ ਦੇਈਏ ਅਤੇ ਸਾਹਿਬਜ਼ਾਦਿਆਂ ਦੀ ਸ਼ਹਾਦਤ ਤੋਂ ਸੇਧ ਲੈਂਦੇ ਹੋਏ ਇਸ ਕਾਰਜ ਵਿਚ ਤਨੋਂ-ਮਨੋਂ ਆਪੋ-ਆਪਣਾ ਯੋਗਦਾਨ ਪਾਈਏ ਅਤੇ ਆਪਣਾ ਜਨਮ ਸਕਾਰਥਾ ਕਰੀਏ ਅਤੇ ਆਪਣੇ ਦੇਸ਼ ਅਤੇ ਕੌਮ ਦੇ ਗੌਰਵ, ਅਣਖ ਅਤੇ ਸ਼ਾਨ ਨੂੰ ਉੱਚਾ ਤੇ ਰੌਸ਼ਨ ਕਰੀਏ! ■

***ਗੁਰਮਤਿ ਵਿਚ ਪ੍ਰਕਿਰਤੀ ਦਾ ਮਹੱਤਵ (-ਪ੍ਰੋ. ਕਿਰਪਾਲ ਸਿੰਘ ਬਡੂੰਗਰ) ਨਵੰਬਰ ੨੦੧੦ ਸਫ਼ਾ ੩੦ ਦਾ ਬਾਕੀ ਹਿੱਸਾ***

ਅੰਮ੍ਰਿਤ ਵੇਲੇ ਨੂੰ ਸ਼ੁੱਧ ਵਾਤਾਵਰਣ ਅਤੇ ਸ਼ਾਂਤਮਈ ਹੋਣ ਕਰਕੇ ਸਤਿਗੁਰੂ ਮਨੁੱਖ ਨੂੰ ਆਪਣੇ ਸਿਰਜਕ-ਮਾਲਕ ਪਰਮਾਤਮਾ ਦੀ ਸਿਫਤ-ਸਲਾਹ ਕਰਨ ਲਈ ਉੱਤਮ ਸਮਝਦੇ ਹਨ।

*- ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ॥ (ਪੰਨਾ ੨)*

*- ਚਉਥੈ ਪਹਰਿ ਸਬਾਹ ਕੈ ਸੁਰਤਿਆ ਉਪਜੈ ਚਾਉ॥*
*ਤਿਨਾ ਦਰੀਆਵਾ ਸਿਉ ਦੋਸਤੀ ਮਨਿ ਮੁਖਿ ਸਚਾ ਨਾਉ॥ (ਪੰਨਾ ੧੪੬)*

ਧਰਤੀ ਅਤੇ ਅਕਾਸ਼ ਦਾ ਅਜ਼ਬ ਨਕਸ਼ਾ ਸਤਿਗੁਰੂ ਇਉਂ ਖਿੱਚਦੇ ਹਨ:

*ਊਪਰਿ ਬਨੈ ਅਕਾਸੁ ਤਲੈ ਧਰ ਸੋਹਤੀ॥*
*ਦਹ ਦਿਸ ਚਮਕੈ ਬੀਜੁਲਿ ਮੁਖ ਕਉ ਜੋਹਤੀ॥ (ਪੰਨਾ ੧੩੬੨)*

ਛੋਟੇ-ਛੋਟੇ ਜੀਵਾਂ ਦੇ ਸੁਭਾਅ ਅਤੇ ਉਨ੍ਹਾਂ ਦੀਆਂ ਸੰਗੀਤਮਈ ਬੋਲੀਆਂ ਭਿੰਨ-ਭਿੰਨ ਰੁੱਤਾਂ-ਜੋ ਕਾਦਰ ਦੀ ਅਨੰਤ ਕੁਦਰਤ ਦਾ ਅਜ਼ੀਮ ਹਿੱਸਾ ਹਨ, ਬਾਰੇ ਗੁਰੂ ਸਾਹਿਬ ਇਸ ਤਰ੍ਹਾਂ ਨਜ਼ਾਰਾ ਪ੍ਰਗਟ ਕਰਦੇ ਹਨ:

*- ਭਾਦਉ ਭਰਮਿ ਭੁਲੀ ਭਰਿ ਜੋਬਨਿ ਪਛੁਤਾਣੀ॥*
*ਜਲ ਥਲ ਨੀਰਿ ਭਰੇ ਬਰਸ ਰੁਤੇ ਰੰਗੁ ਮਾਣੀ॥*
*ਬਰਸੈ ਨਿਸਿ ਕਾਲੀ ਕਿਉ ਸੁਖੁ ਬਾਲੀ ਦਾਦਰ ਮੋਰ ਲਵੰਤੇ॥*
*ਪ੍ਰਿਉ ਪ੍ਰਿਉ ਚਵੈ ਬਬੀਹਾ ਬੋਲੇ ਭੁਇਅੰਗਮ ਫਿਰਹਿ ਡਸੰਤੇ॥*
*ਮਛਰ ਡੰਗ ਸਾਇਰ ਭਰ ਸੁਭਰ ਬਿਨੁ ਹਰਿ ਕਿਉ ਸੁਖੁ ਪਾਈਐ॥*
*ਨਾਨਕ ਪੂਛਿ ਚਲਉ ਗੁਰ ਅਪੁਨੇ ਜਹ ਪ੍ਰਭੁ ਤਹ ਹੀ ਜਾਈਐ॥*
*(ਪੰਨਾ ੧੧੦੮)*

*- ਆਗੈ ਘਾਮ ਪਿਛੈ ਰੁਤਿ ਜਾੜਾ ਦੇਖਿ ਚਲਤ ਮਨੁ ਡੋਲੇ॥*
*ਦਹ ਦਿਸਿ ਸਾਖ ਹਰੀ ਹਰੀਆਵਲ ਸਹਜਿ ਪਕੈ ਸੋ ਮੀਠਾ॥ (ਪੰਨਾ ੧੧੦੯)*

*- ਨਾਨਕ ਪ੍ਰਿਉ ਪ੍ਰਿਉ ਚਵੈ ਬਬੀਹਾ ਕੋਕਿਲ ਸਬਦਿ ਸੁਹਾਵੈ॥ (ਪੰਨਾ ੧੧੦੭)*

*- ਕੋਕਿਲ ਅੰਬਿ ਸੁਹਾਵੀ ਬੋਲੈ ਕਿਉ ਦੁਖੁ ਅੰਕਿ ਸਹੀਜੈ॥*
*ਭਵਰੁ ਭਵੰਤਾ ਫੂਲੀ ਡਾਲੀ ਕਿਉ ਜੀਵਾ ਮਰੁ ਮਾਏ॥*
*(ਪੰਨਾ ੧੧੦੮)*

*- ਚੇਤੁ ਬਸੰਤੁ ਭਲਾ ਭਵਰ ਸੁਹਾਵੜੇ॥*
*ਬਨ ਫੂਲੇ ਮੰਝ ਬਾਰਿ ਮੈ ਪਿਰੁ ਘਰਿ ਬਾਹੁੜੈ॥ (ਪੰਨਾ ੧੧੦੭-੧੧੦੮)*

*- ਆਸਾੜੁ ਭਲਾ ਸੂਰਜੁ ਗਗਨਿ ਤਪੈ॥*
*ਧਰਤੀ ਦੂਖ ਸਹੈ ਸੋਖੈ ਅਗਨਿ ਭਖੈ॥*

*ਅਗਨਿ ਰਸੁ ਸੋਖੈ ਮਰੀਐ ਧੋਖੈ ਭੀ ਸੋ ਕਿਰਤੁ ਨ ਹਾਰੇ॥* *(ਪੰਨਾ ੧੧੦੮)*

ਅਜਿਹੀਆਂ ਅਨੇਕਾਂ ਹੀ ਮਿਸਾਲਾਂ ਗੁਰਬਾਣੀ ਵਿਚ ਮੌਜੂਦ ਹਨ, ਜਿਨ੍ਹਾਂ ਦੁਆਰਾ ਸਤਿਗੁਰਾਂ ਨੇ ਕਾਦਰ ਦੀ ਕੁਦਰਤ ਦੇ ਮਨਮੋਹਕ ਨਜ਼ਾਰੇ ਬਿਆਨ ਕੀਤੇ ਹਨ ਅਤੇ ਇਨ੍ਹਾਂ ਦਾ ਮਨੁੱਖੀ ਜ਼ਿੰਦਗੀ ਲਈ ਮਹੱਤਵ ਵੀ ਵਰਣਨ ਕੀਤਾ ਹੈ। ਸਾਵਣ ਦੇ ਮਹੀਨੇ ਦਾ ਦ੍ਰਿਸ਼ ਸਤਿਗੁਰੂ ਬੜੇ ਹੀ ਸੁੰਦਰ ਢੰਗ ਨਾਲ ਬਿਆਨ ਕਰਦੇ ਹੋਏ ਇਸ ਮਹੀਨੇ ਵਿਚ ਜੀਵ-ਆਤਮਾ ਅਤੇ ਪਰਮਾਤਮਾ ਦੇ ਸੰਜੋਗ-ਮੇਲ ਬਾਰੇ ਵੀ ਸਾਡਾ ਮਾਰਗ ਦਰਸ਼ਨ ਕਰਦੇ ਹਨ। ਸਤਿਗੁਰ ਫ਼ਰਮਾਉਂਦੇ ਹਨ:

- *ਸਾਵਣੁ ਆਇਆ ਝਿਮਝਿਮਾ ਹਰਿ ਗੁਰਮੁਖਿ ਨਾਮੁ ਧਿਆਇ॥*
  *ਦੁਖ ਭੁਖ ਕਾੜਾ ਸਭੁ ਚੁਕਾਇਸੀ ਮੀਹੁ ਵੁਠਾ ਛਹਬਰ ਲਾਇ॥*
  *ਸਭ ਧਰਤਿ ਭਈ ਹਰੀਆਵਲੀ ਅੰਨੁ ਜੰਮਿਆ ਬੋਹਲ ਲਾਇ॥*
  *(ਪੰਨਾ ੧੨੫੦)*
- *ਨਾਨਕ ਬਿਜੁਲੀਆ ਚਮਕੰਨਿ ਘੁਰਨ੍ਹਿ ਘਟਾ ਅਤਿ ਕਾਲੀਆ॥*
  *ਬਰਸਨਿ ਮੇਘ ਅਪਾਰ ਨਾਨਕ ਸੰਗਮਿ ਪਿਰੀ ਸੁਹੰਦੀਆ॥* *(ਪੰਨਾ ੧੧੦੨)*

ਸਤਿਗੁਰ ਫ਼ਰਮਾਉਂਦੇ ਹਨ ਕਿ ਜਿਸ ਤਰ੍ਹਾਂ ਸਾਵਣ ਦੇ ਮਹੀਨੇ ਕਾਲੀਆਂ ਘਟਾ ਆਉਂਦੀਆਂ, ਬਿਜਲੀਆਂ ਚਮਕਦੀਆਂ ਹਨ, ਬਾਰਸ਼ਾਂ ਪੈਂਦੀਆਂ ਹਨ ਅਤੇ ਧਰਤੀ ਹਰਿਆਵਲੀ ਹੋ ਜਾਂਦੀ ਹੈ ਅਤੇ ਮਣਾਂ ਮੂੰਹੀ ਅਨਾਜ ਪੈਦਾ ਹੋ ਜਾਂਦਾ ਹੈ ਅਤੇ ਮਨੁੱਖਤਾ ਦੀ ਸਰੀਰਕ ਭੁੱਖ ਦੀ ਤ੍ਰਿਪਤੀ ਦਾ ਕੁਦਰਤ ਪ੍ਰਬੰਧ ਕਰਦੀ ਹੈ। ਇਸੇ ਤਰ੍ਹਾਂ ਗੁਰਮੁਖ "ਇਹੁ ਸਰੀਰੁ ਕਰਮ ਕੀ ਧਰਤੀ ਗੁਰਮੁਖਿ ਮਥਿ ਮਥਿ ਤਤੁ ਕਢਈਆ॥" ਦੇ ਗੁਰਵਾਕ ਅਨੁਸਾਰ ਆਪਣਾ ਮਨ-ਚਿਤ-ਨਾਮ ਰੂਪੀ ਅੰਮ੍ਰਿਤ ਦੀ ਵਰਖਾ ਵਿਚ ਸਾਫ਼ ਅਤੇ ਸ਼ੁੱਧ ਕਰਕੇ ਆਪਣੀ ਸਰੀਰ ਰੂਪੀ ਧਰਤੀ ਨੂੰ ਹਰਿਆਵਲੀ ਕਰ ਲੈਂਦਾ ਹੈ ਅਤੇ ਨਾਮ ਦਾ ਬੋਹਲ ਇਕੱਠਾ ਕਰ ਲੈਂਦਾ ਹੈ ਅਤੇ ਆਪਣਾ ਜੀਵਨ ਲਕਸ਼ ਪੂਰਾ ਕਰ ਲੈਂਦਾ ਹੈ। ਸਤਿਗੁਰਾਂ ਦਾ ਮਹਾਂਵਾਕ ਹੈ:

- *ਚਾਰੇ ਕੁੰਡਾ ਝੋਕਿ ਵਰਸਦਾ ਬੂੰਦ ਪਵੈ ਸਹਜਿ ਸੁਭਾਇ॥*
  *ਜਲ ਹੀ ਤੇ ਸਭ ਊਪਜੈ ਬਿਨੁ ਜਲ ਪਿਆਸ ਨ ਜਾਇ॥* *(ਪੰਨਾ ੧੪੨੦)*
- *ਜਲ ਥਲ ਚਹੁ ਦਿਸਿ ਵਰਸਦਾ ਖਾਲੀ ਕੋ ਥਾਉ ਨਾਹਿ॥*
  *ਏਤੈ ਜਲਿ ਵਰਸਦੈ ਤਿਖ ਮਰਹਿ ਭਾਗ ਤਿਨਾ ਕੇ ਨਾਹਿ॥* *(ਪੰਨਾ ੧੨੮੨)*

ਇਸ ਤਰ੍ਹਾਂ ਸਤਿਗੁਰੂ ਸਮਝਾਉਂਦੇ ਹਨ ਕਿ ਸ੍ਰਿਸ਼ਟੀ ਨੂੰ ਅਨੰਤ-ਬੇਅੰਤ ਬਖਸ਼ਿਸ਼ਾਂ ਕਾਦਰ ਨੇ ਪ੍ਰਕ੍ਰਿਤੀ ਦੁਆਰਾ ਦਿੱਤੀਆਂ ਹਨ। ਜੇਕਰ ਮਨੁੱਖ ਇਸ ਦੇ ਬਾਵਜੂਦ ਵੀ ਤ੍ਰਿਪਤ ਨਹੀਂ ਹੁੰਦਾ ਤਾਂ ਇਹ ਉਸ ਦੀ ਬਦਕਿਸਮਤੀ ਹੀ ਹੈ। ਪਾਤਸ਼ਾਹ ਇਸ ਸੱਚਾਈ ਨੂੰ ਹੋਰ ਇਸ ਤਰ੍ਹਾਂ ਸਪਸ਼ਟ ਕਰਦੇ ਹਨ:

*ਵੁਠੈ ਜੀਆ ਜੁਗਤਿ ਹੋਇ ਧਰਣੀ ਨੋ ਸੀਗਾਰੁ ਹੋਇ॥*

*ਨਾਨਕ ਇਹੁ ਜਗਤੁ ਸਭੁ ਜਲੁ ਹੈ ਜਲ ਹੀ ਤੇ ਸਭ ਕੋਇ॥* *(ਪੰਨਾ ੧੨੮੩)*

ਕੁਦਰਤ ਦਾ ਇਹ ਅਮੁੱਕ ਭੰਡਾਰਾ ਅਤੇ ਅਦਭੁੱਤ ਨਜ਼ਾਰਾ ਸਭ ਮਨੁੱਖ ਦੀ ਸੇਵਾ, ਸੰਭਾਲ, ਭਿੰਨ-ਭਿੰਨ ਕਿਸਮ ਦੀਆਂ ਲੋੜਾਂ ਦੀ ਪੂਰਤੀ ਅਤੇ ਮਨਪ੍ਰਚਾਵੇ ਦੇ ਸਾਧਨ ਲਈ ਹੀ ਹਨ। ਦੁਖਦਾਇਕ ਇਹ ਹੈ ਕਿ ਮਨੁੱਖ ਆਪਣੇ ਸਰੋਤ ਅਤੇ ਅਧਾਰ ਨੂੰ ਖੋਰਾ ਲਾਉਣ ਅਤੇ ਉਸ ਨੂੰ ਦੂਸ਼ਿਤ ਕਰਨ ਵਿਚ ਲੱਗਾ ਹੋਇਆ ਹੈ। ਮਨੁੱਖ ਨੇ ਕੁਦਰਤ ਦੇ ਅਦਭੁੱਤ ਨਜ਼ਾਰਿਆਂ, ਅਖੁਟ ਭੰਡਾਰਿਆਂ ਅਤੇ ਅਜੂਬਿਆਂ ਤੋਂ ਮੂੰਹ ਮੋੜ ਕੇ 'ਕਸੁੰਭ ਦੇ ਫੁੱਲਾਂ' ਵੱਲ ਤੇਜ਼ੀ ਨਾਲ ਆਪਣਾ ਕਦਮ ਵਧਾਇਆ ਹੈ, ਜੋ ਉਸ ਲਈ ਆਤਮਘਾਤੀ ਸਾਬਤ ਹੋ ਰਿਹਾ ਹੈ।

ਪਰਮਾਤਮਾ ਨੇ ਇਹ ਧਰਤੀ ਮਨੁੱਖਤਾ ਲਈ ਇਕ ਧਰਮਸ਼ਾਲ ਦੇ ਰੂਪ ਵਿਚ ਸਿਰਜੀ ਹੈ। ਇਥੇ ਹਰ ਤਰ੍ਹਾਂ ਦੇ ਵਾਤਾਵਰਣ ਨੂੰ ਸ਼ੁੱਧ ਰੱਖਣਾ ਹਰ ਪ੍ਰਾਣੀ ਦਾ ਪਵਿੱਤਰ ਫਰਜ਼ ਹੈ। ਬ੍ਰਹਿਮੰਡੀ ਵਾਤਾਵਰਣ ਦੇ ਨਾਲ-ਨਾਲ ਧਾਰਮਿਕ, ਸਮਾਜਿਕ, ਰਾਜਨੀਤਿਕ ਅਤੇ ਆਰਥਿਕ ਵਾਤਾਵਰਣ ਦੀ ਸ਼ੁੱਧਤਾ ਅਤੇ ਪਵਿੱਤਰਤਾ ਨੂੰ ਕਾਇਮ ਰੱਖਣਾ ਮਨੁੱਖ ਦਾ ਫਰਜ਼ੇ ਅੱਵਲ ਹੈ ਅਤੇ ਇੰਵ ਕਰਨਾ ਉਸ ਦੇ ਆਪਣੇ ਹਿੱਤ ਵਿਚ ਹੈ। ਇਹ ਜੀਵਨ ਦੇ ਹਰ ਪੱਧਰ ਉੱਤੇ ਸਤ, ਸੰਤੋਖ, ਸਬਰ ਅਤੇ ਸੰਜਮ ਨੂੰ ਨਿਸਚਿਤ ਕਰਨ ਨਾਲ ਹੀ ਹੋ ਸਕਦਾ ਹੈ:

*- ਸਬਰੁ ਏਹੁ ਸੁਆਉ ਜੇ ਤੂੰ ਬੰਦਾ ਦਿੜੁ ਕਰਹਿ॥*
*ਵਧਿ ਥੀਵਹਿ ਦਰੀਆਉ ਟੁਟਿ ਨ ਥੀਵਹਿ ਵਾਹੜਾ॥* *(ਪੰਨਾ ੧੩੮੪)*
*- ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈ ਸਾਣੇ॥*
*ਸੁਰਤਿ ਸਬਦਿ ਭਵ ਸਾਗਰੁ ਤਰੀਐ ਨਾਨਕ ਨਾਮੁ ਵਖਾਣੇ॥* *(ਪੰਨਾ ੯੩੮)*

ਪੰਜਾਂ ਵਿਕਾਰਾਂ ਅਤੇ ਪੰਜਾਂ ਤੱਤਾਂ ਦੇ ਖੇਤਰ ਵਿਚ ਮਨੁੱਖ ਦਾ ਸਤ, ਸੰਤੋਖ, ਸੰਜਮ ਅਤੇ ਸਬਰ ਟੁੱਟਣ ਨਾਲ ਭਿਆਨਕ ਹਲਾਤ ਪੈਦਾ ਹੁੰਦੇ ਹਨ ਜੋ ਲੋਕ ਨਸ਼ੇ ਪੱਤੇ ਖਾ ਕੇ ਪਤਿਤ ਹੋ ਕੇ ਆਪਣੇ ਸਰੀਰ ਦਾ ਨਾਸ਼ ਕਰਦੇ ਹਨ, ਉਹ ਆਤਮਘਾਤੀ ਹਨ। ਜਿਹੜੇ ਲੋਕ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਵਿਚ ਫਸ ਕੇ ਆਪਣੇ ਪਰਵਾਰ ਅਤੇ ਸਮਾਜ ਦਾ ਵਾਤਾਵਰਣ ਖਰਾਬ ਕਰਦੇ ਹਨ, ਉਹ ਵੀ ਵੱਡੇ ਗੁਨਾਹਗਾਰ ਹਨ। ਜਿਹੜੇ ਰਾਜੇ ਜਾਂ ਰਾਜ ਅਧਿਕਾਰੀ ਲੋਭ ਵੱਸ ਹੋ ਕੇ ਜ਼ੁਲਮ ਅਤੇ ਅਨਿਆਂ ਕਰਦੇ ਹਨ, ਉਹ ਕਸਾਈ ਦੇ ਨਿਆਈਂ ਹਨ। ਉਨ੍ਹਾਂ ਦੇ ਅਨਉਚਿਤ ਵਰਤਾਉ ਕਾਰਨ ਸਮਾਜਿਕ ਅਤੇ ਰਾਜਨੀਤਿਕ ਵਾਤਾਵਰਣ ਦੂਸ਼ਿਤ ਹੋ ਜਾਂਦਾ ਹੈ। ਗੁਰਬਾਣੀ ਦਾ ਫ਼ਰਮਾਨ ਹੈ:

*ਆਪੀਨੈ ਭੋਗ ਭੋਗਿ ਕੈ ਹੋਇ ਭਸਮੜਿ ਭਉਰੁ ਸਿਧਾਇਆ॥*
*ਵਡਾ ਹੋਆ ਦੁਨੀਦਾਰੁ ਗਲਿ ਸੰਗਲੁ ਘਤਿ ਚਲਾਇਆ॥*
*ਅਗੈ ਕਰਣੀ ਕੀਰਤਿ ਵਾਚੀਐ ਬਹਿ ਲੇਖਾ ਕਰਿ ਸਮਝਾਇਆ॥*
*ਥਾਉ ਨ ਹੋਵੀ ਪਉਦੀਈ ਹੁਣਿ ਸੁਣੀਐ ਕਿਆ ਰੂਆਇਆ॥*

*ਮਨਿ ਅੰਧੈ ਜਨਮੁ ਗਵਾਇਆ॥* *(ਪੰਨਾ ੪੬੪)*

ਸਭ ਤੋਂ ਵੱਧ ਮਹੱਤਵ ਦੀ ਗੱਲ ਹੈ ਕਿ ਇਸ ਧਰਤੀ ਦੇ ਪਰਿਆਵਰਣ ਨੂੰ ਸ਼ੁੱਧ ਰੱਖਿਆ ਜਾਵੇ, ਵਾਯੂਮੰਡਲ ਦੇ ਅਸ਼ੁੱਧ ਹੋਣ ਨਾਲ ਧਰਤੀ ਦਾ ਤਾਪਮਾਨ ਵੱਧਦਾ ਹੈ। ਇਸ ਨਾਲ ਮੌਸਮਾਂ ਵਿਚ ਵਿਗਾੜ ਅਤੇ ਮਨੁੱਖਤਾ ਵਿਚ ਕਈ ਮਾਰੂ ਅਤੇ ਭਿਆਨਕ ਬਿਮਾਰੀਆਂ ਪੈਦਾ ਹੁੰਦੀਆਂ ਹਨ ਅਤੇ ਕਈ ਪ੍ਰਕਾਰ ਦੀਆਂ ਮੁਸੀਬਤਾਂ ਆ ਸਕਦੀਆਂ ਹਨ। ਪਰਿਆਵਰਣ ਨੂੰ ਖਰਾਬ ਕਰਨਾ ਸਮੁੱਚੀ ਮਨੁੱਖਤਾ ਦੀ ਹੋਂਦ ਲਈ ਵੱਡਾ ਖ਼ਤਰਾ ਹੈ। ਅਜੋਕੇ ਸਮੇਂ ਜਿਸ ਤਰ੍ਹਾਂ ਮਨੁੱਖ ਨੇ ਵਿਕਾਸ ਦੇ ਨਾਂ ਉੱਤੇ ਪਰਿਆਵਰਣ ਦਾ ਵਿਨਾਸ਼ ਕੀਤਾ ਹੈ, ਉਸ ਨਾਲ ਮਨੁੱਖਤਾ ਦੀ ਹੋਂਦ-ਹਸਤੀ ਨੂੰ ਹੀ ਖ਼ਤਰਾ ਪੈਦਾ ਹੋ ਗਿਆ ਹੈ; ਜਿਸ ਕਾਰਨ ਸਾਰਾ ਸੰਸਾਰ ਚਿੰਤਤ ਵਿਖਾਈ ਦੇ ਰਿਹਾ ਹੈ। ਤਰ੍ਹਾਂ-ਤਰ੍ਹਾਂ ਦੀਆਂ ਜ਼ਹਿਰੀਲੀਆਂ ਗੈਸਾਂ ਪੈਦਾ ਕਰਕੇ ਮਨੁੱਖ ਨੇ ਹਵਾ ਨੂੰ ਦੂਸ਼ਿਤ ਕਰ ਦਿੱਤਾ ਹੈ। ਧਰਤੀ ਦੀ ਕੁੱਖ ਵਿਚ ਅਨੇਕਾਂ ਪ੍ਰਕਾਰ ਦੇ ਕੈਮੀਕਲ ਅਤੇ ਕੀਟ-ਨਾਸ਼ਕ ਦਵਾਈਆਂ ਪਾ ਕੇ ਧਰਤੀ ਅਤੇ ਧਰਤੀ ਹੇਠਲੇ ਪਾਣੀ ਨੂੰ ਮਨੁੱਖ ਨੇ ਦੂਸ਼ਿਤ ਕਰ ਦਿੱਤਾ ਹੈ। ਭਾਵੇਂ ਸਾਨੂੰ ਗੁਰਬਾਣੀ 'ਨਾਨਕ ਇਹੁ ਜਗਤੁ ਸਭੁ ਜਲੁ ਹੈ ਜਲ ਹੀ ਤੇ ਸਭ ਕੋਇ॥' ਦਾ ਉਪਦੇਸ਼ ਦਿੰਦੀ ਹੈ। ਪਰ ਅਸੀਂ ਸਭ ਕੁਝ ਅਣਡਿੱਠ ਕਰ ਰਹੇ ਹਾਂ। ਗਰਮੀ ਇਤਨੀ ਵਧ ਗਈ ਹੈ ਕਿ ਮਨੁੱਖ ਲਈ ਇਸ ਨੂੰ ਝੱਲਣਾ ਮੁਸ਼ਕਿਲ ਹੋ ਗਿਆ ਹੈ। ਅਕਾਸ਼ ਦਾ ਸਾਨੂੰ ਜੋ ਖਲਾਅ ਨਜ਼ਰ ਆ ਰਿਹਾ ਹੈ ਉਹ ਵੀ ਧੂੰਏਂ, ਸੈਟਾਲਾਈਟਸ, ਮਾਰੂ ਬੰਬਾਂ-ਹਥਿਆਰਾਂ ਦੇ ਤਜ਼ਰਬਿਆਂ ਕਾਰਨ ਪੂਰੀ ਤਰ੍ਹਾਂ ਦੂਸ਼ਿਤ ਹੋ ਗਿਆ ਹੈ। ਓਜ਼ੋਨ ਪਰਤ ਵਿਚ ਵੱਡੇ-ਵੱਡੇ ਮਘੋਰੇ ਪੈ ਗਏ ਹਨ। ਜਿਸ ਕਾਰਨ ਧਰਤੀ ਅਤੇ ਹਵਾ ਵੀ ਸੂਰਜ ਵਾਂਗ ਤਪਣ ਲੱਗ ਪਈ ਹੈ। ਜਿਸ ਨਾਲ ਮਨੁੱਖੀ ਜ਼ਿੰਦਗੀ ਬੇਹਾਲ ਹੋ ਗਈ ਹੈ। ਇਹ ਵਰਤਾਰਾ ਕੁਦਰਤ ਦੀ ਦੇਣ ਨਹੀਂ ਸਗੋਂ ਮਨੁੱਖ ਨੇ ਸਬਰ ਅਤੇ ਸੰਤੋਖ ਨੂੰ ਤੋੜ ਕੇ ਆਪਣੇ ਸੌੜੇ ਹਿੱਤਾਂ ਖ਼ਾਤਰ ਇਹ ਸਭ ਕੁਝ ਪੈਦਾ ਕਰ ਦਿੱਤਾ ਹੈ। ਆਪਣੇ ਪੈਰਾਂ ਉੱਤੇ ਆਪ ਹੀ ਕੁਹਾੜਾ ਮਾਰ ਲਿਆ। ਅਜੋਕਾ ਮਨੁੱਖ ਅਤੇ ਖਾਸ ਕਰਕੇ ਸਾਡੇ ਵਿਗਿਆਨੀ, ਮਨੁੱਖ ਵੱਲੋਂ ਪੈਦਾ ਕੀਤੇ ਇਸ ਘੁੱਪ ਹਨੇਰੇ ਵਿਚ ਹੱਥ-ਪੈਰ ਮਾਰ ਰਹੇ ਹਨ। ਇਸ ਤਰ੍ਹਾਂ ਅਸੀਂ ਇਨ੍ਹਾਂ ਪੰਜਾਂ ਤੱਤਾਂ ਨੂੰ ਪ੍ਰਦੂਸ਼ਿਤ ਕਰ ਦਿੱਤਾ ਹੈ, ਇਨ੍ਹਾਂ ਦਾ ਸੰਤੁਲਨ ਵਿਗਾੜ ਦਿੱਤਾ ਹੈ ਅਤੇ ਕੁਦਰਤ ਦੀ ਇਸ ਅਨਮੋਲ ਦਾਤ ਦੀ ਪਵਿੱਤਰਤਾ ਭੰਗ ਕਰਕੇ ਇਸ ਨਾਲ ਘੋਰ ਖਿਲਵਾੜ ਕਰ ਦਿੱਤਾ ਹੈ। ਭਾਵੇਂ ਅਨੇਕਾਂ ਹੀ ਮੁਲਕਾਂ ਦੀਆਂ ਸਰਕਾਰਾਂ ਦੇ ਮੁੱਖੀ ਇਸ ਸਬੰਧੀ ਵਿਚਾਰਾਂ ਵੀ ਕਰ ਰਹੇ ਹਨ। ਪਰੰਤੂ ਇਹ ਕੋਈ ਠੋਸ ਕਦਮ ਸਾਬਤ ਨਹੀਂ ਹੋ ਰਹੇ ਕਿਉਂਕਿ ਜਿਨ੍ਹਾਂ ਕਾਰਜਾਂ ਕਰਕੇ ਵਿਸ਼ਵ-ਵਾਤਾਵਰਣ ਵਿਗੜਿਆ ਹੈ, ਉਹ ਵਿਨਾਸ਼ਕਾਰੀ ਕਾਰਜ ਅੱਜ ਵੀ ਬਾਦਸਤੂਰ ਜਾਰੀ ਹਨ। ਜਿਤਨਾ ਚਿਰ ਇਨ੍ਹਾਂ ਦਾ ਮੂਲ ਕਾਰਨ ਖਤਮ ਨਹੀਂ ਹੁੰਦਾ, ਉਤਨਾ ਚਿਰ ਇਹ ਵਿਉਂਤਬੰਦੀਆਂ ਕੇਵਲ ਛਲਾਵਾ ਹੀ ਸਿੱਧ ਹੋਣਗੀਆਂ। ਬੁਰਾਈ ਤਾਂ ਬੁਰਾਈ ਦੀ ਮਾਂ

ਨੂੰ ਖ਼ਤਮ ਕਰਨ ਨਾਲ ਹੀ ਖ਼ਤਮ ਹੋ ਸਕਦੀ ਹੈ। ਇਹ ਤਾਂ ਹਾਥੀ ਦੇ ਖਾਣ ਦੇ ਦੰਦ ਹੋਰ ਅਤੇ ਦਿਖਾਉਣ ਦੇ ਹੋਰ ਵਾਲੀ ਗੱਲ ਹੀ ਹੋ ਰਹੀ ਹੈ। ਜਿਵੇਂ ਵਿਸ਼ਵ ਸ਼ਾਂਤੀ ਲਈ ਰੌਲਾ ਪਾਉਣ ਵਾਲੇ ਹੀ ਵਿਸ਼ਵ ਵਿਚ ਅਸ਼ਾਂਤੀ ਫੈਲਾਉਣ ਲਈ ਨਿੱਤ ਨਵੇਂ ਕਾਰਜ ਕਰ ਰਹੇ ਹਨ। ਅਨੇਕਾਂ ਹੀ ਸਰਬਨਾਸ਼ ਕਰਨ ਵਾਲੇ ਬੰਬ-ਗੋਲੇ ਅਤੇ ਅਤਿ ਖ਼ਤਰਨਾਕ ਮਾਰੂ ਹਥਿਆਰ ਤਿਆਰ ਕੀਤੇ ਜਾ ਰਹੇ ਹਨ। ਮਨੁੱਖਤਾ ਦਾ ਘਾਣ ਕਰਨ ਲਈ ਖ਼ਤਰਨਾਕ ਕਿਸਮ ਦਾ ਅੱਤਵਾਦ ਪੈਦਾ ਕੀਤਾ ਜਾ ਰਿਹਾ ਹੈ। ਇਨ੍ਹਾਂ ਸਾਜ਼ਸ਼ੀ ਜਤਨਾਂ ਨਾਲ ਇਹ ਮੁਲਕ ਆਪਣੇ-ਆਪ ਨਾਲ ਅਤੇ ਮਨੁੱਖਤਾ ਨਾਲ ਧੋਖਾ ਕਰ ਰਹੇ ਹਨ। ਇਸ ਲਈ ਵਿਸ਼ਵ ਵਾਤਾਵਰਣ ਦੀ ਸ਼ੁੱਧਤਾ ਕਾਇਮ ਕਰਨ ਲਈ ਸਾਰੇ ਮੁਲਕਾਂ ਦੀਆਂ ਸਰਕਾਰਾਂ ਨੂੰ ਸਾਰਥਕ ਅਤੇ ਠੋਸ ਜ਼ਿੰਮੇਵਾਰੀ ਲੈਣੀ ਚਾਹੀਦੀ ਹੈ। ਸ੍ਰੀ ਗੁਰੂ ਅੰਗਦ ਸਾਹਿਬ ਜੀ ਫ਼ਰਮਾਉਂਦੇ ਹਨ, 'ਨਾਨਕ ਪਰਖੇ ਆਪ ਕਉ ਤਾ ਪਾਰਖੁ ਜਾਣੁ॥ ਰੋਗੁ ਦਾਰੂ ਦੋਵੈ ਬੁਝੈ ਤਾ ਵੈਦੁ ਸੁਜਾਣੁ॥' ਇਸ ਲਈ ਹਰ ਦੇਸ਼ ਨੂੰ ਆਪਣੇ ਅੰਦਰ ਝਾਤੀ ਮਾਰਨੀ ਪਵੇਗੀ ਅਤੇ ਇਸ ਰੋਗ ਦਾ ਇਲਾਜ ਲੱਭਣਾ ਪਵੇਗਾ। ਗੁਰਮਤਿ ਦੀ ਸਹਿਹੋਂਦ, ਸਹਿਣਸ਼ੀਲਤਾ ਅਤੇ ਸਾਂਝੀਵਾਲਤਾ ਦਾ ਸਿਧਾਂਤ ਹੀ ਵੱਖ-ਵੱਖ ਸਰਕਾਰਾਂ ਵਿਚਕਾਰ ਮੇਲ-ਮਿਲਾਪ, ਸੂਝ-ਬੂਝ ਪੈਦਾ ਕਰ ਸਕਦਾ ਹੈ। ਸਰਕਾਰਾਂ ਨੂੰ ਚਾਹੀਦਾ ਹੈ ਕਿ ਉਹ ਜ਼ਮੀਨੀ ਪਾਣੀ ਦੀ ਬਹੁਤ ਜ਼ਿਆਦਾ ਵਰਤੋਂ ਅਤੇ ਫਸਲ ਕੱਟਣ ਤੋਂ ਬਾਅਦ ਝੋਨੇ ਅਤੇ ਕਣਕ ਦੀਆਂ ਪਰਾਲੀਆਂ ਨੂੰ ਅੱਗਾਂ ਲਾਉਣ 'ਤੇ ਸਖ਼ਤੀ ਨਾਲ ਪਾਬੰਦੀ ਲਾਵੇ ਅਤੇ ਇਸ ਨੂੰ ਅਮਲ ਵਿਚ ਲਿਆਵੇ। ਕਿਸਾਨਾਂ ਨੂੰ ਵੀ ਇਹ ਸਮਝਣਾ ਹੋਵੇਗਾ ਕਿ ਜੋ ਕੁਝ ਵੀ ਉਹ ਆਪਣੀ ਨਿੱਜੀ ਸੌਖ ਅਤੇ ਸੁਆਰਥ ਲਈ ਕਰ ਰਹੇ ਹਨ, ਉਨ੍ਹਾਂ ਖ਼ਤਰਨਾਕ ਹਾਲਾਤਾਂ ਦਾ ਉਹ ਖ਼ੁਦ ਵੀ ਸ਼ਿਕਾਰ ਹੋ ਰਹੇ ਹਨ। ਗੁਰਬਾਣੀ ਅੰਦਰ ਜ਼ਿਕਰ ਹੈ, 'ਪਾਰੋਸੀ ਕੇ ਜੋ ਹੂਆ ਤੂ ਅਪਨੇ ਭੀ ਜਾਨੁ॥' ਜ਼ਮੀਨਾਂ ਨੂੰ ਅੱਗ ਲਾ ਕੇ ਖੇਤਾਂ ਵਿਚ ਗਿਰੇ ਦਾਣੇ ਅਤੇ ਮਿੱਤਰ ਕੀੜੇ ਵੀ ਸੜ ਜਾਂਦੇ ਹਨ। ਪੰਛੀ ਉਨ੍ਹਾਂ ਦਾ ਲਾਭ ਨਹੀਂ ਉਠਾ ਸਕਦੇ। ਅਨੇਕ ਪ੍ਰਕਾਰ ਦੇ ਜੀਵ-ਜੰਤੂ ਅਤੇ ਕੀੜੇ-ਮਕੌੜੇ ਅਗਨ ਦੀ ਭੇਟ ਹੋ ਜਾਣ ਨਾਲ ਜ਼ਮੀਨ ਦੀ ਉਪਜਾਊ ਸ਼ਕਤੀ ਨਸ਼ਟ ਹੋ ਜਾਂਦੀ ਹੈ। ਧੂੰਆਂ ਫੈਲ ਕੇ ਹਵਾ ਪ੍ਰਦੂਸ਼ਤ ਕਰਦਾ ਹੈ। ਲੋਕਾਂ ਨੂੰ ਬਿਮਾਰੀਆਂ ਲੱਗਦੀਆਂ ਹਨ। ਸਾਇੰਸਦਾਨਾਂ ਦੇ ਕਈ ਤਰ੍ਹਾਂ ਦੇ ਪ੍ਰਯੋਗ ਕਰਨੇ ਵੀ ਵਾਤਾਵਰਣ ਨੂੰ ਨੁਕਸਾਨ ਪਹੁੰਚਾਉਂਦੇ ਹਨ। ਕਾਰਖਾਨਿਆਂ ਵਿੱਚੋਂ ਨਿਕਲਣ ਵਾਲਾ ਧੂੰਆਂ, ਗੰਧਲਾ ਅਤੇ ਜ਼ਹਿਲੀਆ ਜਲ ਵੀ ਹਵਾ ਅਤੇ ਪਾਣੀ ਨੂੰ ਪ੍ਰਦੂਸ਼ਿਤ ਕਰਦਾ ਹੈ। ਅਜਿਹੀਆਂ ਕਾਰਵਾਈਆਂ ਕੁਦਰਤ ਦੀ ਭਾਰੀ ਅਵੱਗਿਆ ਹੈ। ਮਨੁੱਖ ਨੂੰ ਸਾਰੇ ਜੀਵ-ਜੰਤੂਆਂ ਅਤੇ ਕੁਦਰਤ ਦਾ ਭਲਾ ਮੰਗਣਾ ਚਾਹੀਦਾ ਹੈ। ਇਸੇ ਵਿਚ ਮਨੁੱਖ ਦੀ ਭਲਾਈ ਹੈ। ਗੁਰਬਾਣੀ ਵਿਚ ਸਰਬੱਤ ਦਾ ਭਲਾ ਮੰਗਿਆ ਗਿਆ ਹੈ। ਮਹਾਂਵਾਕ ਹੈ:

*- ਜਗਤੁ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ॥*

*ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ॥* *(ਪੰਨਾ ੮੫੩)*

*– ਸਭੇ ਜੀਅ ਸਮਾਲਿ ਅਪਣੀ ਮਿਹਰ ਕਰੁ॥*

*ਅੰਨੁ ਪਾਣੀ ਮੁਚੁ ਉਪਾਇ ਦੁਖ ਦਾਲਦੁ ਭੰਨਿ ਤਰੁ॥* *(ਪੰਨਾ ੧੨੫੧)*

ਵਿਗਿਆਨਕ ਤਰੱਕੀ ਅਤੇ ਸ੍ਰਿਸ਼ਟੀ ਦੇ ਵਿਕਾਸ ਵਿਰੁੱਧ ਨਹੀਂ ਹੈ ਗੁਰਮਤਿ। ਪਰੰਤੂ ਇਹ ਮਨੁੱਖ ਨੂੰ ਇਨ੍ਹਾਂ ਤਜ਼ਰਬਿਆਂ, ਵਿਗਿਆਨਕ ਕਾਢਾਂ ਦੇ ਅਮਲ ਵਿਚ ਆਉਣ ਨਾਲ ਜੋ 'ਰੋਗ' ਪੈਦਾ ਹੋ ਰਿਹਾ ਹੈ, ਉਸ ਦਾ 'ਦਾਰੂ' ਵੀ ਨਾਲ-ਨਾਲ ਲੱਭਣ ਲਈ ਪ੍ਰੇਰਦੀ ਹੈ ਗੁਰਮਤਿ।

ਅਧਿਆਤਮਕ ਸਾਧਨਾ ਵਿਚ ਵੀ ਕੁਦਰਤ ਬਾਣੀ ਦੇ ਨਾਲ-ਨਾਲ ਆਪਣਾ ਸਹਿਯੋਗ ਦਿੰਦੀ ਹੈ। ਗੁਰੂ ਸਾਹਿਬ ਨੇ ਕੁਦਰਤ ਨੂੰ ਮੁੱਖ ਰੱਖ ਕੇ ਪਰਮਾਤਮਾ ਦੀ ਸਿਫਤ ਕੀਤੀ ਹੈ। ਕੁਦਰਤ ਰਾਹੀਂ ਹੀ ਕਾਦਰ ਨੂੰ ਸਲਾਹਿਆ ਹੈ। ਗੁਰਸਿੱਖਾਂ ਨੂੰ ਵੀ ਗੁਰਬਾਣੀ ਦੇ ਨਾਲ ਕੁਦਰਤ ਨੂੰ ਸਾਹਮਣੇ ਰੱਖਣ ਦਾ ਉਪਦੇਸ਼ ਦਿੱਤਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪਰਮਾਤਮਾ ਦੇ ਨਾਲ-ਨਾਲ ਕੁਦਰਤ ਨੂੰ ਵੀ ਸੱਚ ਕਿਹਾ ਹੈ:

*– ਸਚੀ ਤੇਰੀ ਸਿਫਤਿ ਸਚੀ ਸਾਲਾਹ॥*

*ਸਚੀ ਤੇਰੀ ਕੁਦਰਤਿ ਸਚੇ ਪਾਤਿਸਾਹ॥* *(ਪੰਨਾ ੪੬੩)*

*– ਅਖੀ ਕੁਦਰਤਿ ਕੰਨੀ ਬਾਣੀ ਮੁਖਿ ਆਖਣੁ ਸਚੁ ਨਾਮੁ॥*

*ਪਤਿ ਕਾ ਧਨੁ ਪੂਰਾ ਹੋਆ ਲਾਗਾ ਸਹਜਿ ਧਿਆਨੁ॥* *(ਪੰਨਾ ੧੧੬੮)*

*– ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ॥*

*ਧੂਪੁ ਮਲਆਨਲੋ ਪਵਣੁ ਚਵਰੋ ਕਰੇ ਸਗਲ ਬਨਰਾਇ ਫੂਲੰਤ ਜੋਤੀ॥*

*(ਪੰਨਾ ੧੩)*

ਜਪੁਜੀ ਸਾਹਿਬ ਵਿਚ ਵਰਣਨ ਕੀਤੇ ਪੰਜਾਂ ਖੰਡਾਂ ਵਿਚ ਕੁਦਰਤ ਦੇ ਅਨੇਕਾਂ ਰੂਪ ਵਿਖਾਏ ਗਏ ਹਨ। ਧਰਮ ਖੰਡ ਵਿਚ ਧਰਤੀ ਅਤੇ ਰੁਤਾਂ ਦਾ ਵਰਣਨ ਕੀਤਾ ਗਿਆ ਹੈ। ਗਿਆਨ ਖੰਡ ਵਿਚ ਅਨੇਕਾਂ ਪਵਣ ਪਾਣੀ ਬੈਸੰਤਰ ਅਤੇ ਕੇਤੀਆਂ ਕਰਮ ਭੂਮੀਆਂ ਦੀ ਸਾਧਕ ਨੂੰ ਸੋਝੀ ਹੁੰਦੀ ਹੈ। ਸਰਮ ਖੰਡ ਦਾ ਰੂਪ ਸੁੰਦਰਤਾ ਵਾਲਾ ਹੈ। ਸਚ ਖੰਡ ਵਿਚ ਸਾਧਕ ਦੀ ਸੁਰਤ ਸਰਬਵਿਆਪਕ ਅਤੇ ਉਸ ਨੂੰ ਖੰਡਾਂ-ਬ੍ਰਹਿਮੰਡਾਂ ਦੀ ਸੋਝੀ ਹੋ ਜਾਂਦੀ ਹੈ। ਜਪੁ ਜੀ ਸਾਹਿਬ ਵਿਚ ਵਰਣਨ ਕੀਤਾ ਗਿਆ ਹੈ:

*ਸਚ ਖੰਡਿ ਵਸੈ ਨਿਰੰਕਾਰੁ॥ ਕਰਿ ਕਰਿ ਵੇਖੈ ਨਦਰਿ ਨਿਹਾਲ॥*

*ਤਿਥੈ ਖੰਡ ਮੰਡਲ ਵਰਭੰਡ॥ ਜੇ ਕੋ ਕਥੈ ਤ ਅੰਤ ਨ ਅੰਤ॥*

*ਤਿਥੈ ਲੋਅ ਲੋਅ ਆਕਾਰ॥ ਜਿਵ ਜਿਵ ਹੁਕਮੁ ਤਿਵੈ ਤਿਵ ਕਾਰ॥*

*ਵੇਖੈ ਵਿਗਸੈ ਕਰਿ ਵੀਚਾਰੁ॥ ਨਾਨਕ ਕਥਨਾ ਕਰੜਾ ਸਾਰੁ॥* *(ਪੰਨਾ ੮)*

ਮਨੁੱਖ ਮਾਇਆ ਜਾਲ ਕਰਕੇ ਅਨੇਕਾਂ ਹੀ ਲਾਲਸਾਵਾਂ ਅਤੇ ਤ੍ਰਿਸ਼ਨਾਵਾਂ ਦਾ ਗ਼ੁਲਾਮ ਬਣ ਜਾਂਦਾ ਹੈ। ਸ੍ਰੀ ਗੁਰੂ ਅਮਰ ਦਾਸ ਜੀ ਫ਼ਰਮਾਉਂਦੇ ਹਨ, "ਲਿਵ ਛੁੜਕੀ

ਲਗੀ ਤ੍ਰਿਸਨਾ ਮਾਇਆ ਅਮਰੁ ਵਰਤਾਇਆ" ਸਾਰੇ ਸੰਸਾਰ ਉੱਤੇ ਉਸ ਦਾ ਹੁਕਮ ਚੱਲੇ, ਸਾਰੇ ਸੰਸਾਰ ਦੀ ਧਨ-ਦੌਲਤ ਉਸ ਨੂੰ ਪ੍ਰਾਪਤ ਹੋ ਜਾਵੇ। ਅਜਿਹੀ ਗ਼ੈਰ-ਕੁਦਰਤੀ ਬਿਰਤੀ ਕਾਰਨ ਮਨੁੱਖ ਅੱਜ ਵਿਸ਼ਵੀਕਰਨ ਦੇ ਯੁੱਗ ਵਿਚ ਆਪਣੇ-ਆਪ ਨੂੰ ਇਕੱਲਾ ਮਹਿਸੂਸ ਕਰ ਰਿਹਾ ਹੈ। ਉਹ ਅੰਦਰੋਂ ਦੋਫਾੜ ਹੈ। ਇਹੋ ਹਾਲ ਸਾਰੇ ਮੁਲਕਾਂ ਅਤੇ ਵਿਸ਼ਵ ਦਾ ਹੈ। ਗੁਰਬਾਣੀ ਮਨੁੱਖ ਅਰਥਾਤ ਦੇਸ਼ਾਂ ਸਗੋਂ ਸਮੁੱਚੀ ਲੋਕਾਈ ਨੂੰ ਹੀ ਸਤ, ਸੰਤੋਖ, ਸੰਜਮ ਅਤੇ ਸਬਰ ਧਾਰਨ ਕਰਨ ਲਈ ਪ੍ਰੇਰਦੀ ਹੈ। ਹਰ ਦੇਸ਼ ਇਕ-ਦੂਜੇ ਨੂੰ ਨੀਵਾਂ ਦਿਖਾਉਣ, ਸਾਰਿਆਂ ਸਾਧਨਾਂ ਅਤੇ ਸਰੋਤਾਂ ਉੱਤੇ ਕਾਬਜ਼ ਹੋਣ ਅਤੇ ਸੰਸਾਰ ਉੱਤੇ ਆਪਣੀ ਮੁਲਕੀ-ਸਰਦਾਰੀ ਕਾਇਮ ਕਰਨ ਹਿਤ, ਇਸ ਅੰਨ੍ਹੀ ਦੌੜ ਕਾਰਨ ਦੇਸ਼ ਅਨੇਕਾਂ ਹੀ ਗ਼ੈਰ-ਮਨੁੱਖੀ ਅਤੇ ਗ਼ੈਰ-ਕੁਦਰਤੀ ਢੰਗ-ਤਰੀਕੇ ਵਰਤ ਰਹੇ ਹਨ, ਜਿਸ ਕਰਕੇ ਸਾਰੇ ਸੰਸਾਰ ਵਿਚ ਤਣਾਅ ਪੈਦਾ ਹੋਇਆ ਹੈ ਅਤੇ ਹਰ ਪ੍ਰਕਾਰ ਦਾ ਵਾਤਾਵਰਣ ਪ੍ਰਦੂਸ਼ਤ ਹੋ ਗਿਆ ਹੈ। ਆਪਸੀ ਮਨੁੱਖੀ ਰਿਸ਼ਤਿਆਂ ਅਤੇ ਮੁਲਕੀ ਰਿਸ਼ਤਿਆਂ ਵਿਚ ਤਣਾਅ ਅਤੇ ਬੇਵਿਸ਼ਵਾਸੀ ਦਾ ਮਾਹੌਲ ਹੈ। ਸਤ, ਸੰਤੋਖ ਅਤੇ ਸੰਜਮ ਟੁੱਟ ਗਿਆ ਹੈ। ਗੁਰਬਾਣੀ ਥਾਂ 'ਪੁਰ ਥਾਂ ਮਨੁੱਖ ਨੂੰ ਹਰ ਖੇਤਰ ਵਿਚ ਸਤ, ਸੰਤੋਖ, ਸਬਰ ਅਤੇ ਸੰਜਮ ਅਖਤਿਆਰ ਕਰਨ ਲਈ ਪ੍ਰੇਰਿਤ ਕਰਦੀ ਹੈ। ਗੁਰਵਾਕ ਹੈ:

- *ਸਬਰੁ ਏਹੁ ਸੁਆਉ ਜੇ ਤੂੰ ਬੰਦਾ ਦਿੜੁ ਕਰਹਿ॥*
  *ਵਧਿ ਥੀਵਹਿ ਦਰੀਆਉ ਟੁਟਿ ਨ ਥੀਵਹਿ ਵਾਹੜਾ॥* *(ਪੰਨਾ ੧੩੮੪)*
- *ਥਾਲ ਵਿਚਿ ਤਿੰਨਿ ਵਸਤੂ ਪਈਓ ਸਤੁ ਸੰਤੋਖੁ ਵੀਚਾਰੋ॥*
  *ਅੰਮ੍ਰਿਤ ਨਾਮੁ ਠਾਕੁਰ ਕਾ ਪਇਓ ਜਿਸ ਕਾ ਸਭਸੁ ਅਧਾਰੋ॥* *(ਪੰਨਾ ੧੪੨੯)*

ਇਹ ਸੰਸਾਰ ਕੁਦਰਤ ਦਾ ਇਕ ਕ੍ਰਿਸ਼ਮਾ ਹੈ। ਮਨੁੱਖ ਨੇ ਸਰੀਰਕ ਪੱਧਰ 'ਤੇ, ਸਮਾਜਿਕ ਪੱਧਰ 'ਤੇ ਅਤੇ ਅਧਿਆਤਮਕ ਪੱਧਰ 'ਤੇ ਕੁਦਰਤ ਦੇ ਨਾਲ ਮਿਲ ਕੇ ਹੀ ਰਹਿਣਾ ਹੈ। ਕੁਦਰਤ ਤੋਂ ਪਰੇ ਹਟਣ ਜਾਂ ਕੁਦਰਤ ਦੇ ਨਿਯਮਾਂ ਨੂੰ ਭੰਗ ਕਰਨਾ ਉਸ ਦੀ ਬਿਹਤਰੀ ਨਹੀਂ ਹੈ। ਮਨੁੱਖ ਨੂੰ ਚਾਹੀਦਾ ਹੈ ਕਿ ਉਹ ਕੁਦਰਤ ਦੀ ਕਦਰ ਕਰਨੀ ਸਿੱਖੇ। ਸਰੀਰਕ, ਸਮਾਜਿਕ ਅਤੇ ਆਤਮਿਕ ਪੱਧਰ 'ਤੇ ਕੁਦਰਤ ਨੂੰ ਸਨਮੁੱਖ ਹੋ ਕੇ ਰਹੇ ਅਤੇ ਉਸ ਦਾ ਅਨੁਸਾਰੀ ਹੋ ਕੇ ਚੱਲੇ। ਕੁਦਰਤ ਦੇ ਕਿਸੇ ਵੀ ਰੂਪ ਨੂੰ ਵਿਗਾੜਨ ਦਾ ਯਤਨ ਨਾ ਕਰੇ। ਮਨੁੱਖ ਨੇ ਜੇਕਰ ਗ੍ਰਿਹਸਤੀ ਜੀਵਨ ਵਿਚ ਸੰਜਮ ਰੱਖਿਆ ਹੁੰਦਾ ਤਾਂ ਜਨਸੰਖਿਆ ਵਿਚ ਬੇਤਹਾਸ਼ਾ ਵਾਧਾ ਨਾ ਹੁੰਦਾ ਅਤੇ ਬਹੁਤੇ ਢਿੱਡਾਂ ਨੂੰ ਭਰਨ ਹਿਤ ਜੋ ਅਨਾਜ ਦੀ ਬਹੁਤਾਤ ਪੈਦਾ ਕਰਨ ਲਈ ਅਨੇਕਾਂ ਗ਼ੈਰ-ਕੁਦਰਤੀ ਢੰਗ-ਤਰੀਕੇ ਵਰਤ ਕੇ ਹਵਾ, ਪਾਣੀ ਅਤੇ ਧਰਤੀ ਨੂੰ ਪ੍ਰਦੂਸ਼ਿਤ ਕਰ ਰਹੇ ਹਾਂ। ਉਸ ਦੀ ਲੋੜ ਨਹੀਂ ਸੀ ਪੈਣੀ। ਭਾਰਤੀ ਵਾਤਾਵਰਣ ਦੇ ਪ੍ਰਦੂਸ਼ਿਤ ਹੋਣ ਵਿਚ ਜਨਸੰਖਿਆ ਵਿਚ ਹੋਏ ਬੇਤਹਾਸ਼ੇ ਵਾਧੇ ਦੀ ਲੋੜਾਂ ਪੂਰੀਆਂ ਕਰਨ ਹਿਤ ਕੀਤੇ ਜਾ ਰਹੇ ਸਾਰੇ ਗ਼ੈਰ-ਕੁਦਰਤੀ

ਕਾਰਜ ਹੀ ਹਨ। ਨਸ਼ਿਆਂ, ਮਾਦਾ-ਭਰੂਣ ਹੱਤਿਆ, ਦਾਜ-ਦਹੇਜ, ਭ੍ਰਿਸ਼ਟਾਚਾਰ ਆਦਿ ਨੇ ਸਾਡਾ ਸਾਰਾ ਸਮਾਜਿਕ ਢਾਂਚਾ ਹੀ ਦੂਸ਼ਿਤ ਕਰ ਦਿੱਤਾ ਹੈ। ਸਮਾਜਿਕ ਜੀਵਨ ਵਿੱਚੋਂ ਨੇਕੀ, ਸੰਜਮ ਅਤੇ ਸਦਾਚਾਰ ਅਲੋਪ ਹੋ ਗਿਆ ਹੈ।

ਆਪਣੀਆਂ ਅਮੁੱਕ ਲਾਲਸਾਵਾਂ ਅਤੇ ਤ੍ਰਿਸ਼ਨਾਵਾਂ ਦੀ ਪੂਰਤੀ ਲਈ ਤਰੱਕੀ ਅਤੇ ਵਿਕਾਸ ਦੇ ਨਾਂ ਉੱਤੇ ਅਖੌਤੀ ਵਿਗਿਆਨਕ ਢੰਗ ਤਰੀਕੇ ਅਪਣਾ ਕੇ ਮਨੁੱਖ ਨੇ ਗ਼ੈਰ-ਕੁਦਰਤੀ ਕਾਰਜ ਕਰਕੇ ਅੱਜ ਇਨ੍ਹਾਂ ਪੰਜਾਂ ਤੱਤਾਂ ਦਾ ਸੰਤੁਲਨ ਵਿਗਾੜ ਦਿੱਤਾ ਹੈ। ਜਿਸ ਦੇ ਨਤੀਜੇ ਵਜੋਂ ਹੀ ਵਿਸ਼ਵ ਗਰਮੀ (ਤਪਸ਼) ਵਧੀ ਹੈ, ਮੌਸਮਾਂ ਵਿਚ ਵਿਗਾੜ ਆਇਆ ਹੈ, ਸੁਨਾਮੀ ਲਹਿਰਾਂ ਅਤੇ ਭੁਚਾਲ ਆ ਰਹੇ ਹਨ। ਗਲੇਸ਼ੀਅਰ ਪਿਘਲ ਰਹੇ ਹਨ। ਧਰਤੀ ਹੇਠਲਾ ਪਾਣੀ ਦੂਸ਼ਿਤ ਹੋ ਰਿਹਾ ਹੈ ਅਤੇ ਬਹੁਤ ਹੇਠਾਂ ਚਲਾ ਗਿਆ ਹੈ। ਸਮਾਜਿਕ ਬੁਰਾਈਆਂ ਦੇ ਵਧਣ ਅਤੇ ਸਮਾਜ ਵਿੱਚੋਂ ਸਤ, ਸੰਤੋਖ, ਸੰਜਮ ਅਤੇ ਜਾਬਤੇ ਦੇ ਟੁੱਟ ਜਾਣ ਕਾਰਨ ਸਮਾਜਿਕ ਅਤੇ ਆਰਥਿਕ ਵਾਤਾਵਰਣ ਪੂਰੀ ਤਰ੍ਹਾਂ ਦੂਸ਼ਿਤ ਹੋ ਗਿਆ ਹੈ। ਕੀਟਨਾਸ਼ਕ ਦਵਾਈਆਂ ਨਾਲ 'ਮਾਤਾ ਧਰਤਿ ਮਹਤੁ' ਦੀ ਪਵਿੱਤਰਤਾ ਭੰਗ ਹੋ ਗਈ ਹੈ। ਤਾਸੀਰ ਜ਼ਹਿਰੀਲੀ ਹੋ ਜਾਣ ਕਾਰਨ ਜੋ ਪੈਦਾ ਹੋ ਰਿਹਾ ਹੈ, ਉਹ ਸਭ ਜ਼ਹਿਰੀਲਾ ਅਤੇ ਮਨੁੱਖਤਾ ਲਈ ਅਤਿ ਨੁਕਸਾਨਦਾਇਕ ਹੈ। ਅਜਿਹੇ ਮਾਰੂ ਹਥਿਆਰ, ਕੈਮੀਕਲ ਬੰਬ ਅਤੇ ਅਤਿ ਖ਼ਤਰਨਾਕ ਕਿਸਮ ਦੇ ਐਕਸਪਲੋਸਿਵ ਅਤੇ ਖ਼ਤਰਨਾਕ ਕਿਸਮ ਦਾ ਅਤਿਵਾਦ ਮਨੁੱਖ ਨੇ ਪੈਦਾ ਕਰ ਲਿਆ ਹੈ। ਜਿਸ ਦੀ ਲਪੇਟ ਵਿਚ ਸਾਰਾ ਸੰਸਾਰ ਹੀ ਆਇਆ ਜਾਪਦਾ ਹੈ। "ਆਪੇ ਫਾਥੜੀਏ ਤੈਨੂੰ ਕੌਣ ਛਡਾਵੈ" ਵਾਲੀ ਸਥਿਤੀ ਪੈਦਾ ਹੋ ਗਈ ਹੈ। ਗੁਰਮਤਿ ਅਜਿਹੇ ਗ਼ੈਰ-ਕੁਦਰਤੀ ਅਤੇ ਗ਼ੈਰ-ਮਨੁੱਖੀ ਵਰਤਾਰੇ ਦੀ ਆਗਿਆ ਨਹੀਂ ਦਿੰਦੀ। ਅੱਜ ਵਿਸ਼ਵ ਦਾ ਸਮਾਜਿਕ, ਧਾਰਮਿਕ ਅਤੇ ਆਰਥਿਕ ਵਾਤਾਵਰਣ ਬਿਲਕੁਲ ਵਿਗੜ ਚੁੱਕਾ ਹੈ। ਸਮਾਜਿਕ ਜ਼ਿੰਦਗੀ ਵਿੱਚੋਂ ਜਾਬਤਾ ਅਤੇ ਸੰਜਮ ਖਤਮ ਹੋ ਗਿਆ ਹੈ, ਧਰਮ ਨੂੰ ਕੱਟੜਵਾਦ ਨੇ ਗ੍ਰਹਿਣ ਲਾ ਦਿੱਤਾ ਹੈ ਅਤੇ ਆਰਥਿਕ ਲੁੱਟ ਨੇ ਅਮੀਰ ਅਤੇ ਗਰੀਬ ਦਰਮਿਆਨ ਬਹੁਤ ਵੱਡਾ ਪਾੜਾ ਪਾ ਦਿੱਤਾ ਹੈ। ਇਸ ਤਰ੍ਹਾਂ ਸਮੁੱਚਾ ਸਮਾਜਿਕ ਢਾਂਚਾ ਹੀ ਲੜਖੜਾ ਗਿਆ ਹੈ। ਜੋ ਬਾਹਰੀ ਚਮਕ-ਦਮਕ ਨਜ਼ਰ ਆ ਰਹੀ ਹੈ, ਉਹ ਸਭ ਕਸੁੰਭੇ ਦੇ ਫੁੱਲਾਂ ਵਾਂਗ ਹੀ ਹੈ। ਜਿਨ੍ਹਾਂ ਤੋਂ ਬਚਣ ਲਈ ਭਗਤ ਫਰੀਦ ਜੀ ਨੇ ਸਮਝਾਇਆ ਸੀ, "ਹਥੁ ਨ ਲਾਇ ਕਸੁੰਭੜੈ ਜਲਿ ਜਾਸੀ ਢੋਲਾ" ਅੱਜ ਮਨੁੱਖਤਾ ਸਰਬਨਾਸ਼ ਦੀ ਕਗਾਰ ਉੱਤੇ ਖੜ੍ਹੀ ਜਾਪਦੀ ਹੈ। ਤੁਰੰਤ ਠੋਸ ਅਤੇ ਇਮਾਨਦਾਰੀ ਵਾਲੇ ਉਪਰਾਲੇ ਕਰਨ ਦੀ ਲੋੜ ਹੈ। ਸਭ ਤੋਂ ਵੱਧ ਦੁਖਦਾਇਕ ਗੱਲ ਇਹ ਹੈ ਕਿ ਅਜਿਹਾ ਸਰਬਨਾਸ਼ੀ ਵਾਤਾਵਰਣ ਉਸ ਮਨੁੱਖ ਰਾਹੀਂ ਪੈਦਾ ਕੀਤਾ ਗਿਆ ਹੈ, ਜਿਸ ਨੂੰ ਅਕਾਲ ਪੁਰਖ ਨੇ ਬ੍ਰਹਿਮੰਡ ਵਿਚ ਸਰਦਾਰੀ ਬਖ਼ਸ਼ੀ ਸੀ। ਜਿਸ ਪਾਸ ਬੌਧਿਕ ਸ਼ਕਤੀ ਦੀ ਦਾਤ ਪ੍ਰਾਪਤ ਹੈ। ਅਜਿਹੇ ਮਨੁੱਖੀ ਵਰਤਾਰੇ ਬਾਰੇ ਗੁਰਬਾਣੀ ਇਉਂ ਦੱਸਦੀ ਹੈ:

*– ਕਬੀਰ ਮਨੁ ਜਾਨੈ ਸਭ ਬਾਤ ਜਾਨਤ ਹੀ ਅਉਗਨੁ ਕਰੈ॥*
*ਕਾਹੇ ਕੀ ਕੁਸਲਾਤ ਹਾਥਿ ਦੀਪੁ ਕੂਏ ਪਰੈ॥* *(ਪੰਨਾ ੧੩੭੬)*
*– ਅੰਧੇ ਕੈ ਰਾਹਿ ਦਸਿਐ ਅੰਧਾ ਹੋਇ ਸੁ ਜਾਇ॥*
*ਹੋਇ ਸੁਜਾਖਾ ਨਾਨਕਾ ਸੋ ਕਿਉ ਉਝੜਿ ਪਾਇ॥*
*ਅੰਧੇ ਏਹਿ ਨ ਆਖੀਅਨਿ ਜਿਨ ਮੁਖਿ ਲੋਇਣ ਨਾਹਿ॥*
*ਅੰਧੇ ਸੇਈ ਨਾਨਕਾ ਖਸਮਹੁ ਘੁਥੇ ਜਾਹਿ॥* *(ਪੰਨਾ ੯੫੪)*

ਪਰਮਾਤਮਾ ਨੇ ਸ੍ਰਿਸ਼ਟੀ ਦੀ ਰਚਨਾ ਕਰਕੇ ਸਭ ਕੁਝ ਸ਼ੁੱਧ ਅਤੇ ਸ੍ਰੇਸ਼ਟ ਹੀ ਸਿਰਜਿਆ ਸੀ। ਈਸਾਈ ਮਤ ਦੀ ਧਾਰਨਾ ਅਨੁਸਾਰ ਸ੍ਰਿਸ਼ਟੀ ਵਿਚ ਸਿਰਜੇ ਆਦਮ ਨੇ ਬੌਧਿਕਤਾ ਦਾ ਪ੍ਰਗਟਾਵਾ ਕਰਦੇ ਹੋਏ ਪਰਮਾਤਮਾ ਦੇ ਹੁਕਮ ਦੀ ਉਲੰਘਣਾ ਕਰਕੇ ਅਸ਼ੁੱਧਤਾ ਦਾ ਪ੍ਰਮਾਣ ਦਿੱਤਾ ਸੀ। ਮਨੁੱਖ ਦਾ ਬੌਧਿਕ ਵਿਕਾਸ ਹੀ ਉਸ ਦੇ ਵਿਨਾਸ਼ ਦਾ ਕਾਰਨ ਬਣ ਰਿਹਾ ਹੈ। ਆਦਮ ਬੌਧਿਕਤਾ ਦੇ ਅਨੁਚਿਤ ਵਿਕਾਸ ਕਾਰਨ ਪਰਮਾਤਮਾ ਤੋਂ ਦੂਰ ਹੋਇਆ ਸੀ ਅਤੇ ਉਸੇ ਦੀ ਔਲਾਦ ਅੱਜ ਦਾ ਮਨੁੱਖ ਉਸ ਦੇ ਹੁਕਮ ਵਿਚ ਸਾਜੀ ਸ੍ਰਿਸ਼ਟੀ ਨੂੰ ਪ੍ਰਦੂਸ਼ਿਤ ਕਰਕੇ ਆਪਣੇ ਵਿਨਾਸ਼ ਦਾ ਆਪੇ ਕਾਰਨ ਬਣ ਰਿਹਾ ਹੈ। ਇਹ ਤਾਂ ਚਾਨਣੀ ਰਾਤ ਵਿਚ ਘੁੱਪ ਹਨੇਰੇ ਵਾਲੀ ਗੱਲ ਹੋ ਰਹੀ ਹੈ। ਕੁਦਰਤ ਅਤੇ ਮਨੁੱਖ ਇਕ ਦੂਜੇ ਦੇ ਪੂਰਕ ਹਨ। ਪਰਮਾਤਮਾ ਜਾਂ ਕੁਦਰਤ ਕਦੇ ਵੀ ਆਪਣੇ ਹੁਕਮ ਦੀ ਉਲੰਘਣਾ ਬਰਦਾਸ਼ਤ ਨਹੀਂ ਕਰਦੀ ਅਤੇ ਮਨੁੱਖ ਲਈ ਇਹ ਜ਼ਰੂਰੀ ਹੈ ਕਿ ਉਹ ਕੁਦਰਤੀ ਨਿਯਮਾਂ ਅਨੁਸਾਰ ਜੀਵਨ ਗੁਜ਼ਾਰਦਾ ਹੋਇਆ ਕੁਦਰਤ ਅਤੇ ਪਰਮਾਤਮਾ ਵੱਲ ਮੁੜਨ ਦਾ ਯਤਨ ਕਰੇ ਤਾਂ ਹੀ ਇਕ ਪਾਸੇ ਉਹ ਆਪਣਾ ਜੀਵਨ ਉਦੇਸ਼ ਪ੍ਰਾਪਤ ਕਰਨ ਵਿਚ ਸਫਲ ਹੋ ਸਕੇਗਾ ਅਤੇ ਦੂਜੇ ਪਾਸੇ ਆਉਣ ਵਾਲੀਆਂ ਨਸਲਾਂ ਲਈ ਸ਼ੁੱਧਤਾ-ਭਰਪੂਰ ਵਾਤਾਵਰਣ ਅਤੇ ਜੀਵਨ-ਜਾਚ ਪ੍ਰਦਾਨ ਕਰ ਸਕੇਗਾ। ਇਸ ਲਈ ਤੁਰੰਤ ਹੀ ਠੋਸ ਉਪਰਾਲੇ ਕਰਨੇ ਪੈਣਗੇ ਨਹੀਂ ਤਾਂ "ਫਿਰ ਪਛਤਾਏ ਕਿਆ ਹੋਤ ਜਬ ਚਿੜੀਆ ਚੁਗ ਗਈ ਖੇਤ।" ਗੁਰਮਤਿ ਫ਼ਲਸਫ਼ਾ ਸਮੁੱਚੀ ਲੋਕਾਈ ਲਈ ਮੁਕੰਮਲ ਅਤੇ ਉੱਚਤਮ ਜੀਵਨ-ਜੁਗਤ ਹੈ, ਜਿਸ ਦੇ ਧਾਰਨੀ ਹੋ ਕੇ ਸਮੁੱਚੀ ਲੋਕਾਈ ਆਧੁਨਿਕ ਗੰਭੀਰ ਵਿਨਾਸ਼ਕਾਰੀ ਚੁਣੌਤੀਆਂ ਦਾ ਸਫਲ ਮੁਕਾਬਲਾ ਕਰਦਿਆਂ ਧਰਤੀ ਉੱਤੇ ਜੀਵਨ ਨੂੰ ਸਹੀ, ਸ਼ੁੱਧ ਅਤੇ ਪ੍ਰਦੂਸ਼ਣ ਰਹਿਤ ਵਾਤਾਵਰਣ ਵਿਚ ਜਿਉ ਸਕਦੀ ਹੈ। ਆਓ! ਸਤਿਗੁਰਾਂ, ਸੰਤਾਂ ਅਤੇ ਭਗਤਾਂ ਵੱਲੋਂ ਮਨੁੱਖਤਾ ਨੂੰ ਬਖ਼ਸ਼ੀ ਇਸ ਮਹਾਨ ਅਤੇ ਅਦੁੱਤੀ ਦਾਤਿ (ਗੁਰਮਤਿ ਗਿਆਨ) ਨੂੰ ਸਮਝੀਏ ਅਤੇ ਉਸ ਜੀਵਨ-ਜੁਗਤ ਨੂੰ ਆਪਣੇ ਜੀਵਨ ਵਿਚ ਧਾਰਨ ਕਰੀਏ ਤਾਂ ਜੋ ਮਨੁੱਖ ਸਚਮੁੱਚ ਹੀ ਅਸ਼ਰਫ਼ ਮਖਲੂਕਾਤ, CROWN AND GLORY OF THE WORLD, ਅਰਥਾਤ ਸਿਕਦਾਰ-ਸਿਰਦਾਰ ਬਣ ਸਕੇ। ਸਚਿਆਰ ਬਣ ਸਕੇ। ਇਹੋ ਹੀ ਗੁਰਮਤਿ ਦਾ ਨਿਸ਼ਾਨਾ ਹੈ। ■

*ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਗੁਰਤਾ-ਗੱਦੀ ਦਿਵਸ (-ਡਾ. ਗੁਰਵਿੰਦਰ ਕੌਰ)*
*ਨਵੰਬਰ ੨੦੧੦ ਸਫ਼ਾ ੧੯ ਦਾ ਬਾਕੀ ਹਿੱਸਾ*

**'ਸ਼ਬਦ' ਨੂੰ ਗੁਰਤਾ-ਗੱਦੀ ਦੇਣ ਦੀ ਸੰਸਥਾ ਦਾ ਅਰੰਭ:** ਜੇ ਸਿਧਾਂਤਿਕ ਤੇ ਇਤਿਹਾਸਿਕ ਪੱਖ ਤੋਂ ਵਿਚਾਰੀਏ ਤਾਂ ਪਤਾ ਲੱਗਦਾ ਹੈ ਕਿ ਇਕ ਸੰਸਥਾ ਦੇ ਰੂਪ ਵਿਚ 'ਸ਼ਬਦ' ਨੂੰ ਗੁਰਤਾ-ਗੱਦੀ ਦੇਣ ਦੀ ਸੰਸਥਾ ਦਾ ਅਰੰਭ ਸਿੱਖ ਧਰਮ ਦੇ ਸੰਸਥਾਪਕ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਹੋਇਆ ਹੈ ਕਿਉਂਕਿ ਸ਼ਬਦ ਨੂੰ ਗੁਰਤਾ ਸਥਾਪਤ ਕਰਨ ਦਾ ਸੰਕੇਤ ਉਨ੍ਹਾਂ ਨੇ ਹੀ ਦੇ ਦਿੱਤਾ ਸੀ। ਇਸ ਦੀ ਪੁਸ਼ਟੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਸਿਧ ਗੋਸਟਿ ਬਾਣੀ ਵਿੱਚੋਂ ਹੋ ਜਾਂਦੀ ਹੈ। ਜਦੋਂ ਗੁਰੂ ਜੀ ਦੇ ਸਿੱਧਾਂ ਨਾਲ ਬਚਨ-ਬਿਲਾਸ ਹੋਏ ਤਾਂ ਸਿੱਧਾਂ ਨੇ ਗੁਰੂ ਜੀ ਨੂੰ ਪੁੱਛਿਆ: 'ਕਵਣ ਮੂਲੁ ਕਵਣ ਮਤਿ ਵੇਲਾ॥ ਤੇਰਾ ਕਵਣੁ ਗੁਰੂ ਜਿਸ ਕਾ ਤੂ ਚੇਲਾ॥' ਤਾਂ ਗੁਰੂ ਜੀ ਦਾ ਸਿੱਧਾਂ ਨੂੰ ਉੱਤਰ ਸੀ: 'ਪਵਨ ਅਰੰਭੁ ਸਤਿਗੁਰ ਮਤਿ ਵੇਲਾ॥ ਸਬਦੁ ਗੁਰੂ ਸੁਰਤਿ ਧੁਨਿ ਚੇਲਾ॥' ਇਸ ਦਾ ਭਾਵ ਇਹ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸ਼ਬਦ ਨੂੰ ਗੁਰੂ ਅਤੇ ਸੁਰਤਿ (ਧਿਆਨ) ਨੂੰ ਚੇਲਾ ਕਿਹਾ ਹੈ। ਇਸ ਪ੍ਰਥਾਇ ਭਾਈ ਗੁਰਦਾਸ ਜੀ ਨੇ ਵੀ ਲਿਖਿਆ ਹੈ: 'ਸਬਦੁ ਗੁਰੂ ਗੁਰੁ ਜਾਣੀਐ ਗੁਰਮੁਖਿ ਹੋਇ ਸੁਰਤਿ ਧੁਨਿ ਚੇਲਾ।' ਸਿੱਖ ਇਤਿਹਾਸ ਗਵਾਹ ਹੈ ਕਿ ਸਿੱਧਾਂ ਨੇ ਵੀ ਅੰਤ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਗੁਰੂ-ਸ਼ਬਦ ਦੇ ਸਿਧਾਂਤ ਨੂੰ ਪ੍ਰਵਾਨ ਕੀਤਾ। ਉਨ੍ਹਾਂ ਨੇ ਮੰਨਿਆ ਕਿ ਅਸਲ ਵਿਚ ਸ਼ਬਦ ਹੀ ਗੁਰੂ ਹੈ ਜਿਸ ਦੀ ਰਾਹੀਂ ਪਰਮਾਤਮਾ ਦੇ ਗੁਣ ਵਿਚਾਰੇ ਜਾ ਸਕਦੇ ਹਨ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸ਼ਬਦ ਦੀ ਮਹਤੱਤਾ ਨੂੰ ਸਦੀਵ ਕਾਲ ਲਈ ਬਣਾਈ ਰੱਖਣ ਦੇ ਉਦੇਸ਼ ਨਾਲ ਜੋਤੀ-ਜੋਤਿ ਸਮਾਉਣ ਤੋਂ ਪਹਿਲਾਂ ਆਪਣੀ ਉਚਾਰਨ ਕੀਤੀ ਸ਼ਬਦ ਰੂਪ 'ਧੁਰ ਕੀ ਬਾਣੀ' ਤੇ (ਉਦਾਸੀਆਂ ਸਮੇਂ ਇਕੱਤਰ ਕੀਤੀ) ਭਗਤਾਂ ਦੀ ਪਵਿੱਤਰ ਬਾਣੀ ਨੂੰ ਗੁਰਗੱਦੀ ਦੇ ਵਾਰਸ, ਦੂਸਰੇ ਗੁਰੂ, ਸ੍ਰੀ ਗੁਰੂ ਅੰਗਦ ਦੇਵ ਜੀ, ਦੇ ਹਵਾਲੇ ਕਰ ਦਿੱਤਾ। ਇਸ ਦੀ ਗਵਾਹੀ ਪੁਰਾਤਨ ਜਨਮ ਸਾਖੀ ਵਿੱਚੋਂ ਮਿਲਦੀ ਹੈ: ਤਿਤੁ ਮਹਲ ਜੋ ਸ਼ਬਦ ਹੋਆ ਸੋ ਪੋਥੀ ਗੁਰੂ ਅੰਗਦ ਜੋਗਿ ਮਿਲੀ।' ਅਗਲੇ ਅੱਠ ਗੁਰੂ ਸਾਹਿਬਾਨ (ਸ੍ਰੀ ਗੁਰੂ ਅੰਗਦ ਦੇਵ ਜੀ ਤੋਂ ਸ੍ਰੀ ਗੁਰੂ ਤੇਗ ਬਹਾਦਰ ਜੀ ਤਕ) ਨੇ ਵੀ ਸ਼ਬਦ-ਗੁਰੂ ਦੇ ਸਿਧਾਂਤ 'ਤੇ ਦ੍ਰਿੜ੍ਹਤਾ ਨਾਲ ਪਹਿਰਾ ਦਿੱਤਾ ਤੇ ਸ਼ਬਦ-ਗੁਰੂ ਦਾ ਪ੍ਰਚਾਰ ਕੀਤਾ। ਉਨ੍ਹਾਂ ਨੇ ਦੇਹ ਨੂੰ ਕਦੇ ਵੀ ਸ਼ਬਦ ਤੋਂ ਉੱਤਮ ਨਹੀਂ ਮੰਨਿਆ। ਇਸ ਦਾ ਜ਼ਿਕਰ ਸਿੱਖ ਵਿਦਵਾਨਾਂ ਦੀਆਂ ਰਚਨਾਵਾਂ ਵਿਚ ਆਉਂਦਾ ਹੈ: 'ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ ਕੀ' ਅਨੁਸਾਰ: "ਤੇ ਸਬਦਿ ਦੀ ਮੁਹਰ ਗੁਰੂ ਅੰਗਦ ਜੀ ਚਲਾਈ॥... ਗੁਰੂ ਅੰਗਦ ਜੀ ਸਬਦਿ ਦੀ ਜੋਤ ਜਗਾਈ॥... ਏਹ ਗਿਆਨ ਅਮਰਦਾਸ ਜੀ ਨੂੰ ਪਰਪਕ ਹੋਇਆ... ਤਾ ਉਨਾ ਦੇ ਅਗੇ (ਗੁਰੂ ਅੰਗਦ ਜੀ) ਪੰਜ ਪੈਸੇ ਤੇ ਨਲੀਏਰ ਤੇ ਮਿਸਰੀ ਦੀ ਰੋੜੀ ਰਖਿ ਕੇ ਮਥਾ

ਟੇਕਿਆ ਤਾਂ ਗੁਰੂ ਅੰਗਦ ਜੀ ਕਹਿਆ ਅਧਿਕਾਰੀ ਦੀ ਵਸਤ ਗਿਆਨ ਹੈ... ਸਤਿਗੁਰੂ (ਅਮਰਦਾਸ ਤੇ) ਸਤਿਗੁਰ ਜੀ ਰਾਮਦਾਸ (ਵੀ)... ਸਬਦਿ ਦੀ ਜੋਤ ਜਗਾਈ॥... (ਫਿਰ) ਗੁਰੂ ਅਰਜਨ ਜੀ ਨੂੰ ਗੁਰਿਆਈ ਬਖਸੀ॥... ਗੁਰੂ ਅਰਜਨ ਜੀ ਬਚਨ ਕੀਤਾ॥... ਮੈ ਆਪਣੀ ਜੋਤਿ ਤਿਸ (ਗੁਰੂ ਹਰਿਗੋਬਿੰਦ ਜੀ) ਵਿਚ ਧਰੀ ਹੈ॥ ਗਿਆਨ ਦੀ ਭੀ ਸਕਤਿ ਇਸ ਨੂੰ ਦਿਤੀ ਹੈ॥..." 'ਸਾਖੀ ਰਹਿਤ ਕੀ' ਵਿਚ ਲਿਖਿਆ ਹੈ: "ਸ਼ਬਦ-ਗੁਰੂ ਮੰਨਣ ਦੀ ਇੱਛਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਭਾਈ ਨੰਦ ਲਾਲ ਜੀ ਸਾਹਮਣੇ ਇਉਂ ਜ਼ਾਹਿਰ ਕੀਤੀ : ਇਕ ਦਿਨ ਗੁਰੂ ਗੋਬਿੰਦ ਸਿੰਘ ਜੀ ਬੋਲਿਆ ਏਹੁ ਕਹਿਆ- 'ਗੁਰਮੁਖਿ ਮੇਰਾ ਸਿੱਖ ਹੋਵੇਗਾ ਸੋ ਸ਼ਬਦ ਥੀਂ ਸਿਵਾਇ ਹੋਰ ਥਾਇ ਪ੍ਰਤੀਤ ਨਾ ਕਰਨੀ॥[੧੨] "ਸਿੱਖ ਧਰਮ ਵਿਚ ਸਿਧਾਂਤਕ ਪੱਖ ਤੋਂ ਸ਼ਬਦ ਨੂੰ ਗੁਰੂ ਮੰਨਿਆ ਗਿਆ ਹੈ। ਵਿਅਕਤੀਗਤ ਗੁਰੂਆਂ ਦੀਆਂ ਭਾਰਤ ਵਿਚ ਚੱਲ ਰਹੀਆਂ ਪਰੰਪਰਾਵਾਂ ਨੂੰ ਮਾਨਤਾ ਨਹੀਂ ਦਿੱਤੀ ਗਈ। ਬੇਸ਼ੱਕ ਹਜ਼ਾਰਾਂ ਸਾਲਾਂ ਤੋਂ ਚਲੀ ਆ ਰਹੀ ਦੇਹਧਾਰੀ ਗੁਰੂ ਦੀ ਸੰਸਥਾ ਨੂੰ ਤੋੜਨ ਵਿਚ ੨੦੦-੨੫੦ ਸਾਲਾਂ ਦਾ ਸਮਾਂ ਜ਼ਰੂਰ ਲੱਗਾ, ਪਰ ਅਖ਼ੀਰ ਪੱਕੇ ਤੌਰ 'ਤੇ ਬਾਣੀ (ਸ਼ਬਦ) ਨੂੰ ਗੁਰੂ ਸਥਾਪਤ ਕੀਤਾ ਗਿਆ।"[੧੩] ਸ਼ਬਦ ਨੂੰ ਗੁਰੂ ਦੀ ਪਦਵੀ ਦੇ ਕੇ ਗੁਰੂ ਸਾਹਿਬਾਨ ਨੇ ਵਿਸ਼ਵ ਧਰਮ-ਪਰੰਪਰਾ ਵਿਚ ਨਵਾਂ ਮੋੜ ਲਿਆਂਦਾ ਜਿਸ ਕਾਰਨ ਸਿੱਖ ਧਰਮ ਵਿਲੱਖਣ ਧਰਮ ਬਣ ਗਿਆ। 'ਸ਼ਬਦ ਗੁਰੂ' ਦੇ ਸਿਧਾਂਤ ਨੂੰ ਦ੍ਰਿੜ੍ਹ ਕਰਨ ਲਈ 'ਸਤਿਗੁਰੁ ਜਾਗਤਾ ਹੈ ਦੇਉ॥' ਦੇ ਕਥਨ ਨੂੰ ਸਮਝਣਾ ਜਰੂਰੀ ਹੈ।[੧੪]

ਗੁਰੂ ਸਾਹਿਬਾਨ ੧੪੬੯ ਈ. ਤੋਂ ੧੭੦੮ ਈ. ਤਕ ੧੦ ਸਰੀਰਕ ਜਾਮਿਆਂ ਵਿਚ ਵਿਚਰੇ ਹਨ ਪਰ ਦਸਾਂ ਗੁਰੂ ਸਾਹਿਬਾਨ ਨੇ ਸ਼ਬਦ-ਗੁਰੂ ਦਾ ਗੁਰੂ ਰੂਪ ਵਿਚ ਮਹੱਤਵ ਦਰਸਾਇਆ ਹੈ। ੧੭੦੮ ਈ. ਵਿਚ ਤਾਂ ਦਸਮ ਪਿਤਾ ਜੀ ਨੇ ਪ੍ਰਤੱਖ ਰੂਪ ਵਿਚ ਸ਼ਬਦ ਨੂੰ ਗੁਰਤਾਗੱਦੀ ਸੌਂਪ ਕੇ ਸਿੱਖਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਲੜ ਲਾ ਦਿੱਤਾ। ਇਸ ਤਰ੍ਹਾਂ ਗੁਰੂ-ਜੋਤਿ ਜੋ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤਕ ਸ਼ਬਦ ਰੂਪ ਅੰਦਰ ਮਨੁੱਖੀ ਸਰੀਰਾਂ ਵਿਚ ਰਮਦੀ ਰਹੀ ਸੀ ਸ਼ਬਦ ਜਾਂ ਬਾਣੀ ਰੂਪ ਵਿਚ ਹੀ ਗੁਰੂ ਗ੍ਰੰਥ ਸਾਹਿਬ ਵਿਚ ਸਮਾ ਗਈ। ਇਸ ਦਾ ਭਾਵ ਇਹ ਹੈ ਕਿ ਅਦ੍ਰਿਸ਼ਟ ਗੁਰੂ ਜੋਤਿ ਸੀ ਜੋ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਸ੍ਰੀ ਗੁਰੂ ਅੰਗਦ ਦੇਵ ਜੀ ਵਿਚ ਪ੍ਰਵੇਸ਼ ਕਰ ਗਈ ਤੇ ਇਸੇ ਤਰ੍ਹਾਂ ਅਗਲੇ ਅੱਠ ਮਨੁੱਖੀ ਸਰੀਰਾਂ ਵਿਚ ਪ੍ਰਵੇਸ਼ ਕਰਦੀ ਰਹੀ।

ਦਸਵੇਂ ਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਜੋਤੀ ਜੋਤਿ ਸਮਾਉਣ ਸਮੇਂ ਗ੍ਰੰਥ ਸਾਹਿਬ ਜੀ ਦੇ ਹਜ਼ੂਰ ਮੱਥਾ ਟੇਕਦੇ ਹੋਏ ਸ਼ਬਦ-ਗੁਰੂ (ਗੁਰਬਾਣੀ) ਨੂੰ ਜੁਗੋ ਜੁਗ ਗੁਰਿਆਈ ਦੇ ਕੇ ਆਪਣੇ ਪਿੱਛੋਂ ਸਾਖਿਆਤ ਸਰੂਪ ਗੁਰੂ ਮੰਨਣ ਦਾ ਆਦੇਸ਼ ਦਿੱਤਾ। ਗੁਰਬਾਣੀ ਦੇ ਗੁਰੂ ਰੂਪ ਹੋਣ ਦੀ ਗਵਾਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ

ਹੇਠ ਲਿਖੀਆਂ ਤੁਕਾਂ ਵਿੱਚੋਂ ਸਪਸ਼ਟ ਮਿਲਦੀ ਹੈ:

*– ਗੁਰਬਾਣੀ ਇਸੁ ਜਗ ਮਹਿ ਚਾਨਣੁ॥*

*(ਪੰਨਾ ੬੭)*

*– ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ॥*
*ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ॥*

*(ਪੰਨਾ ੯੮੨)*

*– ਵਾਹੁ ਵਾਹੁ ਬਾਣੀ ਨਿਰੰਕਾਰ ਹੈ ਤਿਸੁ ਜੇਵਡੁ ਅਵਰੁ ਨ ਕੋਇ॥*

*(ਪੰਨਾ ੫੧੫)*

*– ਗੁਰਬਾਣੀ ਵਰਤੀ ਜਗ ਅੰਤਰਿ ਇਸੁ ਬਾਣੀ ਤੇ ਹਰਿ ਨਾਮੁ ਪਾਇਦਾ॥*

*(ਪੰਨਾ ੧੦੬੬)*

*– ਵਾਹੁ ਵਾਹੁ ਪੂਰੇ ਗੁਰ ਕੀ ਬਾਣੀ॥*
*ਪੂਰੇ ਗੁਰ ਤੇ ਉਪਜੀ ਸਾਚਿ ਸਮਾਣੀ॥ (ਪੰਨਾ ੭੫੪)*

*– ਸਤਿਗੁਰ ਕੀ ਬਾਣੀ ਸਤਿ ਸਰੂਪੁ ਹੈ ਗੁਰਬਾਣੀ ਬਣੀਐ॥ (ਪੰਨਾ ੩੦੪)*

ਨਿਰਸੰਦੇਹ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਗੁਰਬਾਣੀ ਇਲਾਹੀ ਬਾਣੀ ਹੈ ਕਿਸੇ ਲੇਖਕ ਦੀ ਰਚਨਾ ਨਹੀਂ। 'ਦਿਲਾ ਕਾ ਮਾਲਕੁ ਕਰੇ ਹਾਕੁ' ਗੁਰ-ਬਚਨ ਅਨੁਸਾਰ ਜਦੋਂ ਪ੍ਰਭੂ ਪਰਮੇਸ਼ਰ ਦੇ ਜਨ ਪ੍ਰਭੂ ਨਾਲ ਇਕ-ਮਿਕ ਹੁੰਦੇ ਹਨ ਤਾਂ ਪ੍ਰਭੂ ਉਨ੍ਹਾਂ ਦੇ ਅੰਦਰੋਂ ਹੀ ਆਵਾਜ਼ ਦੇਂਦਾ ਹੈ। ਗੁਰਬਾਣੀ ਵਿਚ ਪਾਰਬ੍ਰਹਮ ਆਪ ਪ੍ਰਵਿਰਤ ਹਨ ਕਿਉਂਕਿ ਆਤਮਾ ਦੀ ਪਰਮ-ਆਤਮਾ ਨਾਲ ਸੰਜੋਗ ਦੀ ਅਵਸਥਾ ਵਿਚ ਸ਼ਬਦ ਭਾਵ ਬਾਣੀ ਦਾ ਪ੍ਰਕਾਸ਼ ਹੋਇਆ ਹੈ। ਇਹ ਬਾਣੀ ਗੁਰੂ ਸਾਹਿਬਾਨ, ਭਗਤਾਂ, ਭੱਟਾਂ ਅਤੇ ਹੋਰ ਮਹਾਂ ਪੁਰਸ਼ਾਂ ਦੇ ਅਨੁਭਵ ਪ੍ਰਕਾਸ਼ ਰਾਹੀਂ ਅਕਾਲ ਪੁਰਖ ਵੱਲੋਂ ਪ੍ਰਗਟ ਹੋਈ ਰੱਬੀ ਬਾਣੀ ਹੈ ਅਰਥਾਤ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਭਾਰਤ ਦੇ ਮੱਧਕਾਲੀਨ ਭਗਤਾਂ ਤੇ ਸੰਤਾਂ ਦਾ ਅਧਿਆਤਮਿਕ ਅਨੁਭਵ ਸ਼ਬਦ ਰੂਪ ਵਿਚ ਸੁਰੱਖਿਅਤ ਹੈ। ਦੂਜੇ ਸ਼ਬਦਾਂ ਵਿਚ "ਸ੍ਰੀ ਗੁਰੂ ਗ੍ਰੰਥ ਸਾਹਿਬ ਸ਼ਬਦ ਰੂਪ ਭੰਡਾਰ ਹੈ ਉਸ ਅਨੁਭਵੀ ਗਿਆਨ ਦਾ, ਜੋ ਪਾਰਬ੍ਰਹਮ ਪ੍ਰਮੇਸ਼ੂਰ ਨਾਲ ਇਕ-ਸੁਰ ਹੋਏ ਮਹਾਂ ਪੁਰਖਾਂ ਨੂੰ ਸਮੇਂ-ਸਮੇਂ ਪਾਰਬ੍ਰਹਮ ਬਾਰੇ ਹੋਇਆ ਅਰਥਾਤ ਇਹ ਇਕਸੁਰਤਾ ਅੰਦਰ ਪਾਰਬ੍ਰਹਮ ਵੱਲੋਂ ਆਵੇਸ਼ ਹੋਇਆ ਅਨੁਭਵੀ ਗਿਆਨ ਹੈ।" ਇਸ ਪਰਥਾਇ ਗੁਰੂ ਸਾਹਿਬਾਨ ਦੇ ਹੇਠ ਲਿਖੇ ਫ਼ੁਰਮਾਨ ਇਸ ਤੱਥ ਦੀ ਪੁਸ਼ਟੀ ਕਰਦੇ ਹਨ:

*– ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ ਗੁਰਸਿਖਹੁ*
*ਹਰਿ ਕਰਤਾ ਆਪਿ ਮੁਹਹੁ ਕਢਾਇ॥ (ਪੰਨਾ ੩੦੮)*

*– ਧੁਰ ਕੀ ਬਾਣੀ ਆਈ॥ ਤਿਨਿ ਸਗਲੀ ਚਿੰਤ ਮਿਟਾਈ॥ (ਪੰਨਾ ੬੨੮)*

*– ਬੋਲੇ ਸਾਹਿਬ ਕੈ ਭਾਣੈ॥ ਦਾਸੁ ਬਾਣੀ ਬ੍ਰਹਮੁ ਵਖਾਣੈ॥ (ਪੰਨਾ ੬੨੯)*

*– ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ॥*

*(ਪੰਨਾ ੭੨੨)*

*– ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ॥*

*(ਪੰਨਾ ੭੬੩)*

*– ਬਾਣੀ ਮੰਤ੍ਰ ਮਹਾ ਪੁਰਖਨ ਕੀ ਮਨਹਿ ਉਤਾਰਨ ਮਾਨ ਕਉ॥*

*(ਪੰਨਾ ੧੨੦੮)*

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸਮੁੱਚੀ ਮਨੁੱਖਤਾ ਦੀ ਰਹਿਨੁਮਾਈ ਲਈ 'ਸਤਿਗੁਰ ਕੀ ਬਾਣੀ', 'ਧੁਰ ਕੀ ਬਾਣੀ' ਤੇ 'ਖਸਮ ਕੀ ਬਾਣੀ' ਦਾ ਸੰਪਾਦਨ 'ਆਦਿ ਗ੍ਰੰਥ ਸਾਹਿਬ' ਦੇ ਰੂਪ ਵਿਚ ਕੀਤਾ ਤੇ ਦਸਮੇਸ਼ ਪਿਤਾ ਜੀ ਨੇ ਜੋਤੀ ਜੋਤਿ ਸਮਾਉਣ ਤੋਂ ਪਹਿਲਾਂ ਗੁਰਤਾ-ਗੱਦੀ ਸੌਂਪ ਕੇ ਖਾਲਸੇ ਨੂੰ 'ਗੁਰੂ ਮਾਨਿਓ ਗ੍ਰੰਥ' ਦਾ ਹੁਕਮ ਦਿੱਤਾ। ਇੱਥੇ ਪਾਠਕਾਂ ਨਾਲ ਇਹ ਵਿਚਾਰ ਸਾਂਝਾ ਕਰਨਾ ਜ਼ਰੂਰੀ ਹੈ ਕਿ "ਹੁਣ ਤਾਂ ਇਸ ਜਾਗਤ ਜੋਤਿ 'ਸ੍ਰੀ ਗੁਰੂ ਗ੍ਰੰਥ ਸਾਹਿਬ' ਨੂੰ ਭਾਰਤ ਦੀ ਸਰਬ-ਉੱਚ ਦੁਨਿਆਵੀ ਅਦਾਲਤ ਸੁਪਰੀਮ ਕੋਰਟ ਨੇ ਵੀ 'ਨਿਆਂਇਕ ਸ਼ਖ਼ਸੀਅਤ' ਪ੍ਰਵਾਨ ਕਰਦਿਆਂ ਇਸ ਦੀ ਪਾਵਨਤਾ, ਸੰਪੂਰਨਤਾ ਤੇ ਗੁਰਤਾ ਨੂੰ ਸਥਾਪਿਤ ਕਰ ਦਿੱਤਾ ਹੈ। 'ਬਾਣੀ ਗੁਰੂ ਗੁਰੂ ਹੈ ਬਾਣੀ' ਦੀ ਭਾਵਨਾ ਦੇ ਅੰਤਰਗਤ ਕਾਨੂੰਨੀ-ਭਾਸ਼ਾ ਦੀ ਪਰਿਭਾਸ਼ਾ ਅਨੁਸਾਰ ਨਿਆਂਇਕ ਸ਼ਖ਼ਸੀਅਤ ਉਹ ਹੁੰਦੀ ਹੈ ਜਿਸ ਵਿਚ ਵਿਅਕਤੀ ਪੰਜ-ਭੂਤਕ ਸਰੀਰ ਪੱਖੋਂ ਤਾਂ ਹਾਜ਼ਰ ਨਹੀਂ ਹੁੰਦਾ ਪਰ ਉਸ ਦੀ ਸ਼ਖ਼ਸੀਅਤ ਨੂੰ ਹਾਜ਼ਰ-ਨਾਜ਼ਰ ਮੰਨ ਲਿਆ ਜਾਂਦਾ ਹੈ। ੨ ਅਪ੍ਰੈਲ, ੨੦੦੨ ਨੂੰ ਸੁਪਰੀਮ ਕੋਰਟ ਦੇ ਜੱਜ ਸ੍ਰੀ ਏ.ਪੀ. ਮਿਸ਼ਰਾ ਅਤੇ ਸ੍ਰੀ ਐਮ.ਆਰ.ਰਾਓ ਨੇ ੯੬ ਵਿਅਕਤੀਆਂ ਵੱਲੋਂ ਕੀਤੇ ਗਏ ਇਕ ਕੇਸ ਦਾ ਫੈਸਲਾ ਦਿੰਦਿਆਂ ਆਖਿਆ ਸੀ ਕਿ 'ਸ੍ਰੀ ਗੁਰੂ ਗ੍ਰੰਥ ਸਾਹਿਬ' ਸਿੱਖਾਂ ਦੇ ਪੂਜਨੀਕ ਹਾਜ਼ਰ-ਨਾਜ਼ਰ ਗੁਰੂ ਹਨ। ਜਿੱਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੋਇਆ ਹੋਵੇ ਉਹ ਅਸਥਾਨ ਪੂਜਨੀਕ ਤੇ ਪਾਵਨ ਬਣ ਜਾਂਦਾ ਹੈ। ਇਸ ਪਾਵਨਤਾ ਦੇ ਆਧਾਰ 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਨਿਆਂਇਕ ਸ਼ਖ਼ਸੀਅਤ ਵਜੋਂ ਕਾਨੂੰਨੀ ਮਾਨਤਾ ਦੇਣ ਦੇ ਸਾਰੇ ਗੁਣ ਮੌਜੂਦ ਹਨ। ਪ੍ਰੋ. ਕਸ਼ਮੀਰ ਸਿੰਘ ਨੇ ਆਪਣੇ ਲੇਖ, 'SRI GURU GRANTH SAHIB - A JURISTIC PERSON', ਵਿਚ ਭਾਰਤ ਦੀ ਸੁਪਰੀਮ ਕੋਰਟ ਦੇ ਫੈਸਲੇ ਬਾਰੇ ਵਿਸਥਾਰ ਸਹਿਤ ਲਿਖਿਆ ਹੈ।[੧੫]

**ਗੁਰਤਾ-ਗੱਦੀ ਦਿਵਸ ਦੀ ਇਤਿਹਾਸਕ ਤੇ ਧਾਰਮਿਕ ਮਹਾਨਤਾ:** ਇਸ ਦਿਨ ਦੀ ਇਤਿਹਾਸਕ ਤੇ ਧਾਰਮਿਕ ਮਹਾਨਤਾ ਇਹ ਹੈ ਕਿ ਇਸ ਦਿਨ ਪਵਿੱਤਰ 'ਗ੍ਰੰਥ ਸਾਹਿਬ', ਜਿਸ ਦੀ ਸੰਪਾਦਨਾਂ ਦਾ ਮਹਾਨ ਕਾਰਜ ਸ੍ਰੀ ਗੁਰੂ ਅਰਜਨ ਦੇਵ ਜੀ ਦੁਆਰਾ ਕੀਤਾ ਗਿਆ ਸੀ, ਨੂੰ ਸ਼ਬਦ-ਗੁਰੂ ਹੋਣ ਦਾ ਮਾਣ ਪ੍ਰਾਪਤ ਹੋਇਆ

ਸੀ। ਸਾਨੂੰ ਕਦੇ ਵੀ ਨਹੀਂ ਭੁੱਲਣਾ ਚਾਹੀਦਾ ਕਿ ਸ਼ਬਦ-ਗੁਰੂ ਦੇ ਰੂਪ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਾਡੇ ਲਈ ਕੇਵਲ ਇਕ ਪਵਿੱਤਰ ਧਰਮ-ਗ੍ਰੰਥ (Scripture) ਹੀ ਨਹੀਂ ਹਨ, ਸਗੋਂ ਸ੍ਰੀ ਨਾਨਕ ਦੇਵ ਜੀ ਤੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤਕ ਦਸਾਂ ਪਾਤਸ਼ਾਹੀਆਂ ਦੀ 'ਪ੍ਰਗਟ ਗੁਰਾਂ ਕੀ ਦੇਹ' (Living Guru) ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਦਵੀ ਅਤੇ ਸੁਯੋਗ ਰਹਿਨੁਮਾਈ ਸਦੀਵ ਕਾਲ ਤਕ ਕਾਇਮ ਰਹਿਣ ਵਾਲੀ (eternal) ਹੈ। ਅੱਜ ਜਦੋਂ ਕਿ ਵਿਸ਼ਵ ਅਧਿਆਤਮਿਕ ਤੇ ਸਦਾਚਾਰਕ ਅਧੋਗਤੀ ਦਾ ਸ਼ਿਕਾਰ ਹੋ ਚੁੱਕਾ ਹੈ, ਮਾਨਸਿਕ ਸ਼ਾਂਤੀ ਤੇ ਬਿਬੇਕ ਨਹੀਂ ਰਿਹਾ, ਕਹਿਣੀ ਤੇ ਕਰਨੀ ਵਿਚ ਸੁਮੇਲ ਨਹੀਂ ਹੈ ਅਤੇ ਲੋਕ ਕਰਮ-ਕਾਂਡਾਂ, ਵਹਿਮਾਂ-ਭਰਮਾਂ ਦੇ ਸ਼ਿਕਾਰ ਹੋ ਚੁੱਕੇ ਹਨ ਤਾਂ ਸਾਡੇ ਕੋਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰੂਪ ਵਿਚ ਜਾਗਤ-ਜੋਤਿ ਰਹਿਨੁਮਾ ਹਨ। "ਸਾਡੇ ਲਈ ਸਤਿਗੁਰੂ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪਾਤਸ਼ਾਹਾਂ-ਸਿਰ ਪਾਤਸ਼ਾਹ ਹਨ। ਇਨ੍ਹਾਂ ਦੇ ਅਦਬ-ਸਤਿਕਾਰ ਲਈ ਜਿੰਨ੍ਹਾ ਕੁਝ ਵੀ ਇਕ ਸਿੱਖ ਪਾਸੋਂ ਹੋ ਸਕੇ, ਕਰਨਾ ਚਾਹੀਦਾ ਹੈ। ਗੁਰੂ ਦੀ ਸਿੱਖਿਆ, ਗੁਰਬਾਣੀ ਦਾ ਗਿਆਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਦਬ-ਸਤਿਕਾਰ ਗੁਰਮਤਿ ਮਰਯਾਦਾ ਅਨੁਸਾਰ ਕਰਨਾ ਸਾਡਾ ਸਭਨਾਂ ਦਾ ਫ਼ਰਜ਼ ਬਣਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਦਬ-ਸਤਿਕਾਰ ਅਸੀਂ ਇਸ ਕਰਕੇ ਕਰਨਾ ਹੈ, ਕਿਉਂਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਅੰਦਰ ਗੁਰਬਾਣੀ ਦੇ ਰੂਪ 'ਚ ਸਤਿਗੁਰੂ ਸਾਹਿਬਾਨ ਜੀ ਦੇ ਅਨਮੋਲ ਬਚਨ ਤੇ ਅਕਾਲੀ ਬਾਣੀ 'ਬਾਣੀਆ ਸਿਰਿ ਬਾਣੀ' ਦਰਜ ਹੈ ਅਤੇ ਦਸਮ ਪਾਤਸ਼ਾਹ ਜੀ ਨੇ ਇਸ ਗ੍ਰੰਥ ਨੂੰ 'ਜੁਗੋ-ਜੁਗ ਅਟੱਲ ਗੁਰੂ' ਦੀ ਪਦਵੀ ਬਖਸ਼ੀ ਹੈ।"[੧੬] ਸਾਨੂੰ ਸਦਾ ਯਾਦ ਰੱਖਣਾ ਚਾਹੀਦਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਦਸ ਗੁਰੂ ਸਾਹਿਬਾਨ ਦਾ ਪ੍ਰਕਾਸ਼ ਹੈ।" ਇੱਥੇ ਸਪਸ਼ਟ ਕਰਨਾ ਜ਼ਰੂਰੀ ਹੈ ਕਿ 'ਪ੍ਰਕਾਸ਼' ਦਾ ਅਰਥ ਜਨਮ ਨਹੀਂ, ਧਰਮ ਗਿਆਨ ਦਾ ਪ੍ਰਗਟਾਅ ਹੈ। ਜਦੋਂ 'ਬਾਣੀ -ਗੁਰੂ' ਦੇ ਸਰੂਪ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਘਰ ਜਾਂ ਗੁਰਦਆਰੇ ਵਿਚ ਪ੍ਰਕਾਸ਼ ਕੀਤਾ ਜਾਂਦਾ ਹੈ ਤਾਂ ਉਸ ਦਾ ਭਾਵ ਵੀ ਇਹ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ 'ਗਿਆਨ ਪ੍ਰਕਾਸ਼' ਸ਼ਾਖਿਆਤ ਕਰ ਦਿੱਤਾ ਗਿਆ ਹੈ ਤੇ ਸ਼ਰਧਾਲੂ ਜਾਂ ਸੰਗਤ ਪਾਠ ਦਰਸ਼ਨ ਤੇ ਦੀਦਾਰੇ ਕਰਕੇ, ਆਪਣੇ ਆਤਮ ਬੋਧ ਨੂੰ ਜਗਾ ਕੇ ਪਰਮਗਤੀ ਨੂੰ ਪ੍ਰਾਪਤ ਕਰ ਲਵੇ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼ ਦਾ ਵੱਡਾ ਆਦਰਸ਼ ਪਰਮਗਤੀ ਨੂੰ ਪ੍ਰਾਪਤ ਕਰਨਾ ਹੀ ਹੈ।"[੧੭] ਅਸੀਂ ਅਰਦਾਸ ਵਿਚ ਵੀ ਹਰ ਰੋਜ਼ ਪੜ੍ਹਦੇ ਹਾਂ: 'ਦਸਾਂ ਪਾਤਸ਼ਾਹੀਆਂ ਦੀ ਜੋਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ ਦੀਦਾਰ ਦਾ ਧਿਆਨ ਧਰ ਕੇ ਬੋਲੋ ਜੀ ਵਾਹਿਗੁਰੂ!'

ਸਾਡੇ ਲਈ ਇਹ ਮਾਣ ਵਾਲੀ ਗੱਲ ਹੈ ਕਿ ਵਿਸ਼ਵ ਧਰਮਾਂ ਦੇ ਧਾਰਮਿਕ ਗ੍ਰੰਥਾਂ

ਵਿੱਚੋਂ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਹੀ ਗੁਰੂ ਪਦਵੀ ਦੇ ਤੌਰ 'ਤੇ ਮਾਨਤਾ ਪ੍ਰਾਪਤ ਹੈ। ਇਹ ਸਿੱਖ ਜੀਵਨ-ਜਾਚ (Way of Living) ਨੂੰ ਸਦੀਵੀ ਤੇ ਨਿਰੰਤਰ ਪ੍ਰੇਰਨਾ ਦੇਣ ਵਾਲੇ ਧਾਰਮਿਕ ਤੇ ਸਦਾਚਾਰਕ ਆਦਰਸ਼ਾਂ ਦੇ ਮੂਲ-ਸ੍ਰੋਤ ਹਨ। ਇਸ ਵਿਚ ਸੰਕਲਿਤ ਬਾਣੀ ਨੂੰ ਸਿੱਖ ਧਰਮ ਦਰਸ਼ਨ ਦੀ ਆਧਾਰ-ਸ਼ਿਲਾ ਅਤੇ ਗੁਰਮਤਿ ਦਾ ਪ੍ਰਮਾਣੀਕ ਸੋਮਾ ਪ੍ਰਵਾਨ ਕੀਤਾ ਗਿਆ ਹੈ। ਵਾਸਤਵ ਵਿਚ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਧਿਆਤਮਿਕ ਗਿਆਨ ਦਾ ਅਜਿਹਾ ਚਾਨਣ-ਮੁਨਾਰਾ (light-house) ਹਨ, ਜਿਨ੍ਹਾਂ ਦਾ ਪ੍ਰਕਾਸ਼ ਜੁਗਾਂ-ਜੁਗਾਂਤਰਾਂ ਦੇ ਅਗਿਆਨਤਾ ਰੂਪੀ ਹਨੇਰੇ ਨੂੰ ਚੀਰਦਾ ਹੋਇਆ ਅਧੁਨਿਕ ਸਾਇੰਸ ਦੇ ਯੁੱਗ ਵਿਚ ਸਮੁੱਚੀ ਮਨੁੱਖਤਾ ਨੂੰ, ਯੋਗ ਅਗਵਾਈ ਦੇ ਕੇ, ਇਕ ਲੜੀ ਵਿਚ ਪਰੋਣ ਦੇ ਸਮਰੱਥ ਹੈ। ਇਹ ਕਿੰਤੂ ਰਹਿਤ ਸਚਾਈ ਹੈ ਕਿ ਸਾਡੀਆਂ ਸਾਰੀਆਂ ਸਮੱਸਿਆਵਾਂ ਦਾ ਇੱਕ ਮਾਤਰ ਹੱਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਹੈ। ਇਸ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਰਸਮੀ ਸਤਿਕਾਰ ਕਰਨ ਦੇ ਨਾਲ-ਨਾਲ ਇਸ ਵਿਚ ਅੰਕਿਤ ਰੱਬੀ ਬਾਣੀ ਨੂੰ ਇਕਾਗਰਚਿਤ ਹੋ ਕੇ ਪੜ੍ਹਨਾ, ਸੁਣਨਾ ਤੇ ਵਿਚਾਰਨਾ ਚਾਹੀਦਾ ਹੈ। ਗੁਰਬਾਣੀ ਵਿੱਚੋਂ ਹੀ ਸਹੀ ਅਗਵਾਈ ਮਿਲਣੀ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਾਡੇ ਜ਼ਾਹਰਾ-ਜ਼ਹੂਰ ਗੁਰੂ ਹਨ ਇਸ ਲਈ ਹੋਰਨਾਂ ਦੇਹਧਾਰੀ ਗੁਰੂਆਂ ਪਿੱਛੇ ਤੁਰੇ ਫਿਰਨਾ ਜਾਂ ਕਿਸੇ ਕਬਰ, ਮੜ੍ਹੀ, ਸਮਾਧ, ਆਦਿ 'ਤੇ ਮੱਥਾ ਟੇਕਣਾ, ਆਪਣੇ ਸਤਿਗੁਰੂ ਤੋਂ ਬੇਮੁੱਖ ਹੋਣਾ ਹੈ। ਸਾਨੂੰ ਭੇਖੀ-ਪਾਖੰਡੀ ਬਾਬਿਆਂ ਤੇ ਅਖੌਤੀ ਦੇਹਧਾਰੀ ਗੁਰੂਆਂ ਪਿੱਛੇ ਲੱਗ ਕੇ ਆਪਣਾ ਅਮੋਲਕ ਜੀਵਨ ਗਵਾਉਣਾ ਨਹੀਂ ਚਾਹੀਦਾ। ਪਿਛਲੇ ਕੁਝ ਸਮੇਂ ਦੌਰਾਨ ਅਜਿਹੇ ਅਖੌਤੀ ਸਾਧਾਂ (ਜਿਨ੍ਹਾਂ ਵਿਚ ਭਨਿਆਰੇ ਵਾਲਾ, ਨੂਰਮਹਿਲੀਆ ਤੇ ਸਿਰਸੇ ਵਾਲਾ, ਆਦਿ ਸ਼ਾਮਲ ਹੈ) ਦੀਆਂ ਸ਼ਰਮਨਾਕ ਕਰਤੂਤਾਂ ਦਾ ਭਾਂਡਾ ਭੱਜ ਗਿਆ ਹੈ ਤੇ ਉਨ੍ਹਾਂ ਦਾ ਪਾਖੰਡ ਉੱਘੜ ਕੇ ਸਾਰਿਆਂ ਦੇ ਸਾਹਮਣੇ ਆ ਗਿਆ ਹੈ। ਫਿਰ ਵੀ ਮੂਰਖ, ਲਾਈਲੱਗ ਤੇ ਭੁੱਲੜ ਲੋਕ ਡੇਰਿਆਂ ਵਿਚ ਧੱਕੇ ਖਾ ਰਹੇ ਹਨ। ਗੁਰੂ ਦੇ ਸਿੱਖ ਕਹਾਉਣ ਵਾਲਿਓ ਆਓ! ਆਪਾਂ ਸਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਗੁਰਤਾ-ਗੱਦੀ ਦਿਵਸ ਮਨਾਉਂਦਿਆਂ ਹੋਇਆਂ ਆਪਣੇ ਸਤਿਗੁਰੂ ਨੂੰ ਹਾਜ਼ਰ-ਨਾਜ਼ਰ ਜਾਣ ਕੇ ਸੱਚੇ ਦਿਲੋਂ ਪ੍ਰਣ ਕਰੀਏ:

ਅਸੀਂ ਕੇਵਲ ਤੇ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਾਹਮਣੇ ਹੀ ਸਿਰ ਝੁਕਾਵਾਂਗੇ। ਕਿਸੇ ਹਾਲਤ ਵਿਚ ਵੀ ਪਾਖੰਡੀ ਸਾਧਾਂ-ਸਾਧਣੀਆਂ ਤੇ ਪਾਖੰਡੀ ਗੁਰੂਆਂ ਦੇ ਝਾਂਸੇ ਵਿਚ ਨਹੀਂ ਆਵਾਂਗੇ। ਦੇਹਧਾਰੀ ਗੁਰੂ ਕਹਾਉਣ ਵਾਲੇ ਅਖੌਤੀ ਬਾਬਿਆਂ ਦੇ ਡੇਰਿਆਂ 'ਤੇ ਮੱਥੇ ਨਹੀਂ ਰਗੜਾਂਗੇ ਤੇ ਨਾ ਹੀ ਉਨ੍ਹਾਂ ਨੂੰ ਗੁਰੂ ਬਰਾਬਰ ਦਰਜਾ ਦੇਵਾਂਗੇ। ਹਮੇਸ਼ਾਂ ਗੁਰਬਾਣੀ ਦਾ ਹੀ ਓਟ-ਆਸਰਾ ਲਵਾਂਗੇ। ਗੁਰਮਤਿ ਦੀ ਰਹਿਣੀ ਅਨੁਸਾਰ ਜੀਵਨ ਬਿਤਾਉਣ ਲਈ ਗੁਰਮਤਿ ਸਿਧਾਂਤਾਂ ਨੂੰ ਅਮਲੀ ਤੌਰ 'ਤੇ

ਅਪਣਾਵਾਂਗੇ। ਇਹ ਸਿਧਾਂਤ ਹਨ:'ਜ਼ਾਤ-ਪਾਤ, ਛੂਤ-ਛਾਤ, ਜੰਤ੍ਰ-ਮੰਤ੍ਰ-ਤੰਤ੍ਰ, ਸ਼ਗਨ, ਤਿੱਥ, ਮਹੂਰਤ, ਗ੍ਰਹਿ, ਰਾਸ਼, ਸ਼ਰਾਧ, ਪਿੱਤਰ, ਪਿੰਡ ਪੱਤਲ, ਦੀਵਾ, ਕਿਰਿਆ ਕਰਮ, ਹੋਮ, ਜੱਗ, ਤਰਪਣ, ਸਿਖਾ ਸੂਤ, ਭੱਦਣ, ਇਕਾਦਸ਼ੀ, ਪੂਰਨਮਾਸ਼ੀ, ਆਦਿ ਦੇ ਵਰਤ, ਤਿਲਕ, ਜੰਞੂ, ਤੁਲਸੀ, ਮਾਲਾ, ਗੋਰ, ਮੱਠ, ਮੜ੍ਹੀ, ਮੂਰਤੀ ਪੂਜਾ, ਆਦਿ ਭਰਮ-ਰੂਪ ਕਰਮਾਂ ਉਤੇ ਨਿਸਚਾ ਨਹੀਂ ਕਰਨਾ।'[੧੮] ਵਾਹਿਗੁਰੂ ਜੀ ਕਿਰਪਾ ਕਰਨ, ਅਸੀਂ ਸਤਿਗੁਰੂ ਦੇ ਸੱਚੇ ਸਿੱਖ ਬਣ ਜਾਈਏ!

**ਹਵਾਲੇ ਤੇ ਟਿੱਪਣੀਆਂ:**

੧. *(Guru = spiritual teacher; Granth = book or volume; Sahib, an honorific signifying master or lord) is the name by which the holy book of the Sikhs is commonly known... The prefix "Guru" came to be applied as Guru Gobind Singh ended, before his passing, the line of personal Gurus. "Granth Sahib" was designated as "Guru Granth Sahib." Taran Singh, SRI GURU GRANTH SAHIB. (CONCEPTS IN SIKHISM., p.489. from net.)*

੨. *"All sources agree that Holy Scripture of Sikhism was compiled by the 5th Guru Sri Guru Arjan Dev Ji, during the years A.D. 1603- 04 and the first copy was caligraphed by Bhai Gurdas at his dictation. Foreword to the English translation of the Guru Granth Sahib by Gopal Singh,*

੩. *ਪ੍ਰਕਾਸ਼ ਦਾ ਅਰਥ ਹੈ 'ਪ੍ਰਗਟ ਹੋਣ ਦੀ ਕ੍ਰਿਯਾ', 'ਗਯਾਨ', 'ਚਮਕ', 'ਤੇਜ਼', 'ਜਯੋਤਿ', ਆਦਿ।" ਮਹਾਨ ਕੋਸ਼ ਸਫ਼ਾ ੭੯੬.*

੪. *ਗੁਰ ਪ੍ਰਤਾਪ ਸੂਰਜ ਪ੍ਰਕਾਸ਼, ਰਾਸ ੩, ਅੰਸੂ ੫੦.*

੫. *ਵੇਖੋ ਹਵਾਲਾ: ਡਾ. ਜਸਬੀਰ ਸਿੰਘ ਸਾਬਰ 'ਧੁਰ ਕੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ' ਵਿਚ ਗੁਰਮਤਿ ਪ੍ਰਕਾਸ਼, ਸਤੰਬਰ ੦੯, ਸਫ਼ਾ ੧੦.*

੬. *ਗੁਰਸ਼ਬਦ ਰਤਨਾਕਰ ਮਹਾਨਕੋਸ਼, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, ੧੯੬੦, ਸਫ਼ਾ ੪੩੬.*

੭. *ਪ੍ਰੋ. ਕਰਤਾਰ ਸਿੰਘ, ਸਿੱਖ ਇਤਿਹਾਸ ਭਾਗ ਪਹਿਲਾ, ਸ਼੍ਰੋਮਣੀ ਗੁ:ਪ੍ਰ: ਕਮੇਟੀ, ਸ੍ਰੀ ਅੰਮ੍ਰਿਤਸਰ- ੧੯੮੧, ਸਫ਼ਾ ੪੪੮.*

੮. *ਵੇਖੋ ਹਵਾਲੇ: ਡਾ. ਸੁਰਿੰਦਰਪਾਲ ਸਿੰਘ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਗੁਰਤਾ-ਗੱਦੀ ਬਿਰਾਜਣਾ—ਕੁਝ ਤੱਥ ਕੁਝ ਵਿਚਾਰ, ਗੁਰਮਤਿ ਪ੍ਰਕਾਸ਼, ਸਫ਼ਾ ੧੧੩.*

੯. ਸਾਡਾ ਇਤਿਹਾਸ, ਭਾਗ ੧, ਜਲੰਧਰ:ਨਿਊ ਬੁੱਕ ਕੰਪਨੀ- ੧੯੯੧, ਸਫ਼ਾ ੪੧੭.

੧੦. ਸ੍ਰੀ ਗੁਰੂ ਸਾਹਿਬ ਦੀ ਗੁਰੂ ਪਦਵੀ, ਗੁਰਮਤਿ ਪ੍ਰਕਾਸ਼, ਅਕਤੂਬਰ ੨੦੦੮, ਸਫ਼ਾ ੧੦੭.

੧੧. ਉਹੀ, ਸਫ਼ਾ ੧੦੮.

੧੨. ਵੇਖੋ ਹਵਾਲੇ: ਗੁਰਮੇਲ ਸਿੰਘ, 'ਸਿੱਖ ਗੁਰੂ ਸੰਸਥਾ...' ਗੁਰਮਤਿ ਪ੍ਰਕਾਸ਼, ਅਕਤੂਬਰ ੨੦੦੮.

੧੩. ਡਾ. ਜੋਧ ਸਿੰਘ, ਸਿੱਖ ਸਿਧਾਂਤ ਸਰੂਪ ਤੇ ਸਮਰੱਥਾ, ਸਿੰਘ ਬ੍ਰਦਰਜ਼, ਅੰਮ੍ਰਿਤਸਰ, ੧੯੯੧, ਸਫ਼ਾ ੫.

੧੪. ਗੁਰੂ ਨਾਨਕ ਦੇਵ ਮਿਸ਼ਨ ਸੀਰੀਜ਼ ੧੬੮.

੧੫. *To pronounce Sri Guru Granth Sahib a juristic person, the Supreme Court observed: "The last living Guru, Guru Gobind Singh, expressed in no uncertain terms that henceforth there would not be any living Guru. The Guru Granth Sahib would be the vibrating Guru. He declared "henceforth it would be your Guru from which you will get all your guidance and answer." It is with this faith that it is worshipped like a living Guru. It is with this faith and conviction, when it is installed in any Gurdwara, it becomes a sacred place of worship. Sacredness of Gurdwara is only because of placement of Guru Granth Sahib in it. In this background and on overall considerations, we have no hesitation to hold that GGS is a juristic person." (Paper presented in International Sikh Conferences 2004 by Prof. Kashmir Singh, Guru Nanak Dev University, Amritsar.) (www.globalsikhstudies.net/articles)*

੧੬. ਸੰਪਾਦਕੀ, ਗੁਰਮਤਿ ਪ੍ਰਕਾਸ਼, ਫਰਵਰੀ ੨੦੦੮.

੧੭. ਜੋਗਿੰਦਰ ਸਿੰਘ, "ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼", ਸੱਚਖੰਡ ਪੱਤਰ, ਸਤੰਬਰ, ੧੯੮੮, ਸਫ਼ਾ ੯.

੧੮. ਗੁਰਮਤਿ ਦੀ ਰਹਿਣੀ, ਸਿੱਖ ਰਹਿਤ ਮਰਯਾਦਾ, ਸ਼੍ਰੋ.ਗੁ.ਪ੍ਰ. ਕਮੇਟੀ, ਸ੍ਰੀ ਅੰਮ੍ਰਿਤਸਰ।

■

# ਨਿੱਕੀਆਂ ਜਿੰਦਾਂ ਵੱਡੇ ਸਾਕੇ

*-ਸ. ਬਲਦੇਵ ਸਿੰਘ ਜੀਰਾ**

ਜੰਗ ਚਮਕੌਰ ਦੀ ਚੱਲ ਰਹੀ ਭਾਰੀ
ਅਜਬ ਨਜ਼ਾਰਾ ਵੇਖੋ ਇਸ ਜੰਗ ਦਾ ਏ।
ਸਵਾ ਲੱਖ ਨਾਲ ਇੱਕ ਸਿੰਘ ਲੜੀ ਜਾਵੇ,
ਚੀਰ ਵੈਰੀ ਨੂੰ ਸਿੰਘ ਵਿੱਚੋਂ ਦੀ ਲੰਘਦਾ ਏ।
ਮੈਂ ਵੀ ਦੁਸ਼ਮਣਾਂ ਦੇ ਆਹੂ ਲਾਹ ਦੇਣੇ,
ਆਗਿਆ ਪਿਤਾ ਤੋਂ ਅਜੀਤ ਸਿੰਘ ਮੰਗਦਾ ਏ।
ਜੌਹਰ ਜੰਗ ਵਿਚ ਮੈਂ ਵੀ ਦਿਖਾਉਣੇ ਜਾ ਕੇ,
ਤੇਗਾ ਮੇਰਾ ਵੀ ਅੱਜ ਖ਼ੂਨ ਪਿਆ ਮੰਗਦਾ ਏ।
ਦਸਮ ਪਿਤਾ ਹੱਥੀਂ ਪੁੱਤਰ ਜੰਗ ਲਈ ਤੋਰ ਦਿੱਤਾ,
ਚੋਲ਼ਾ ਖ਼ੂਨ ਨਾਲ ਜੰਗ ਵਿਚ ਆਪਣਾ ਰੰਗਦਾ ਏ।
ਮੁਕਾ ਕੇ ਕਈਆਂ ਨੂੰ ਓੜਕ ਸ਼ਹੀਦ ਹੋਇਆ,
ਲਾੜੀ ਮੌਤ ਤੋਂ ਜ਼ਰਾ ਨਾ ਸੰਗਦਾ ਏ।
ਫਿਰ ਜੁਝਾਰ ਸਿੰਘ ਜੰਗ ਵਿਚ ਜੂਝ ਕੇ ਜੀ,
ਘਸਮਾਨ ਮਚਾਇਆ ਉਸ ਜੰਗ ਦਾ ਏ।
ਵੱਡੇ ਵੀਰ ਵਾਂਗ ਹੀ ਸ਼ਹੀਦੀ ਪਾ ਦਿੱਤੀ,
ਦੇਸ਼ ਧਰਮ ਲਈ ਮਰਨਾ ਨਵੇਂ ਢੰਗ ਦਾ ਏ।
ਦੂਜੇ ਪਾਸੇ ਜਿੰਦਾਂ ਨਿੱਕੀਆਂ ਵੱਡਾ ਸਾਕਾ,
ਕਿੱਦਾਂ ਹੋਇਆ ਦੱਸਾਂ ਸਰਹੰਦ ਦਾ ਏ।
ਧਰਮ ਬਦਲਣ ਲਈ ਸੂਬੇ ਨੇ ਜੋਰ ਲਾਇਆ,
ਸੁਣ ਜਵਾਬ ਨੂੰ ਅੰਦਰੋਂ ਕੰਬਦਾ ਏ।
ਚਿਣ ਦੇਵੋ ਨੀਹਾਂ ਵਿਚ ਬੱਚਿਆਂ ਨੂੰ,
ਹੁਕਮ ਕੀਤਾ ਉਸਾਰਨ ਲਈ ਕੰਧ ਦਾ ਏ।
ਜ਼ੋਰਾਵਰ ਸਿੰਘ ਤੇ ਫ਼ਤਿਹ ਸਿੰਘ ਦੇਖ ਅਡੋਲ ਖੜ੍ਹੇ,
ਹਰ ਕੋਈ ਮੂੰਹ ਵਿਚ ਉਂਗਲਾਂ ਪਾ ਕੇ ਲੰਘਦਾ ਏ।
ਸ਼ਹੀਦੀਆਂ ਵਿਚ ਰੋਹ ਦੇ ਕੌਮ ਆਈ,
ਸਾਕਾ ਭੁੱਲਦਾ ਨਹੀਂ ਸਰਹੰਦ ਦਾ ਏ।

** ਮਲੋਕੇ ਰੋਡ, ਜੀਰਾ (ਫਿਰੋਜ਼ਪੁਰ)। ਮੋ: ੯੮੫੫੮-੧੯੪੦੦*

# ਲਾਸਾਨੀ ਕੁਰਬਾਨੀ

*-ਪ੍ਰੋ. ਨਵ ਸੰਗੀਤ ਸਿੰਘ 'ਰੂਹੀ'**

ਯਾਦ ਕਰੋ ਮਾਸੂਮਾਂ ਦੀ ਉਸ, ਲਾਸਾਨੀ ਕੁਰਬਾਨੀ ਨੂੰ।
ਕੌਮ ਦੀ ਖ਼ਾਤਰ ਵਾਰ ਗਏ ਜੋ, ਬਹੁਮੁੱਲੀ ਜ਼ਿੰਦਗਾਨੀ ਨੂੰ।
ਨੌਂ ਵਰ੍ਹਿਆਂ ਦਾ ਜ਼ੋਰਾਵਰ ਸਿੰਘ, ਫ਼ਤਿਹ ਸਿੰਘ ਸੱਤ ਸਾਲਾਂ ਦਾ।
ਕਿਵੇਂ ਭੁਲਾਈਏ ਅਸੀਂ ਦਿਲਾਂ 'ਚੋਂ, ਧਰਮ ਸ਼ਹੀਦੀ ਲਾਲਾਂ ਦਾ?
ਮੁਗ਼ਲ ਰਾਜ ਦਾ ਬੂਟਾ ਪੁੱਟਿਆ, ਤੋੜ ਜਿੰਦ ਦੀ ਗਾਨੀ ਨੂੰ।
ਯਾਦ ਕਰੋ ਮਾਸੂਮਾਂ ਦੀ... ... ...

ਗੰਗੂ ਨੇ ਸੀ ਪਾਪ ਕਮਾਇਆ, ਲੋਭ-ਲਾਲਚ ਦੇ ਵੱਸ ਪਿਆ।
ਕੀਤੀ ਸੇਵਾ ਗੁਰੂ-ਘਰ ਦੀ ਜੋ, ਸਭ ਕੁਝ ਅੰਦਰੋਂ ਨੱਸ ਗਿਆ।
ਲੋਭੀ ਬੰਦਾ ਕਦੇ ਨਾ ਸੋਚੇ, ਆਤਮਿਕ ਪੱਖ ਦੀ ਹਾਨੀ ਨੂੰ।
ਯਾਦ ਕਰੋ ਮਾਸੂਮਾਂ ਦੀ... ... ...

ਮਾਂ ਗੁਜਰੀ ਤੇ ਛੋਟੇ ਬੱਚੇ, ਠੰਡੇ ਬੁਰਜ 'ਚ ਬੰਦ ਰਹੇ।
ਪੋਹ ਦੇ ਉਸ ਭਿਆਨਕ ਸਾਕੇ, ਨੂੰ ਅੱਜ ਤਕ ਸਰਹੰਦ ਕਹੇ।
ਬੁੱਢੇ ਹੱਡਾਂ ਸੰਗ ਰੋਕੇ ਦਾਦੀ, ਪੈਂਦੀ ਠੰਡ ਤੂਫਾਨੀ ਨੂੰ।
ਯਾਦ ਕਰੋ ਮਾਸੂਮਾਂ ਦੀ... ... ...

ਨੀਂਹਾਂ ਦੇ ਵਿਚ ਚਿਣੇ ਗਏ, ਪਰ ਸਿੱਖੀ ਮਹਿਲ ਉਸਾਰ ਗਏ।
ਦਸਮ ਪਿਤਾ ਜੀ ਦੇਸ਼ ਧਰਮ ਤੋਂ, ਆਪਣੇ ਬੇਟੇ ਵਾਰ ਗਏ।
ਲੱਖ-ਲੱਖ ਪ੍ਰਣਾਮ ਅਸਾਡਾ, ਮਹਾਂਬਲੀ ਸੈਨਾਨੀ ਨੂੰ।
ਯਾਦ ਕਰੋ ਮਾਸੂਮਾਂ ਦੀ... ... ...

ਵਿਸ਼ਵ 'ਚ ਅੱਜ ਤਕ ਕਦੇ ਨਾ ਹੋਇਆ, ਫੇਰ ਕਦੇ ਨਾ ਹੋਵੇਗਾ।
ਨਿੱਕੀਆਂ ਜਿੰਦਾਂ ਦਾ ਕੌਤਕ ਸੁਣ, 'ਰੂਹੀ' ਦਾ ਮਨ ਰੋਵੇਗਾ।
ਸਿੰਘੋ, ਵਿਰਸੇ ਨੂੰ ਸੰਭਾਲੋ, ਨਾ ਰੋਲ਼ੋ ਬਲੀਦਾਨੀ ਨੂੰ।
ਯਾਦ ਕਰੋ ਮਾਸੂਮਾਂ ਦੀ ਉਸ, ਲਾਸਾਨੀ ਕੁਰਬਾਨੀ ਨੂੰ।
ਕੌਮ ਦੀ ਖ਼ਾਤਰ ਵਾਰ ਗਏ ਜੋ, ਬਹੁਮੁੱਲੀ ਜ਼ਿੰਦਗਾਨੀ ਨੂੰ।

■

** ਪ੍ਰੋਫੈਸਰ ਤੇ ਮੁਖੀ ਪੰਜਾਬੀ ਵਿਭਾਗ, ਗੁਰੂ ਕਾਸ਼ੀ ਕਾਲਜ, ਤਲਵੰਡੀ ਸਾਬੋ (ਬਠਿੰਡਾ)-੧੫੧੩੦੨*
*ਮੋ: ੯੪੧੭੬-੯੨੦੧੫*

# ਲਾ ਲੈ ਜ਼ੋਰ ਸੂਬਿਆ ਓਇ!

*-ਸ. ਰਣਜੀਤ ਸਿੰਘ**

ਲਾ ਲੈ ਜ਼ੋਰ ਸੂਬਿਆ ਓਇ, ਭਾਵੇਂ ਹੋਰ ਸੂਬਿਆ ਓਇ!
ਅਸੀਂ ਪੁੱਤਰ ਗੋਬਿੰਦ ਸਿੰਘ ਦੇ, ਨਹੀਂ ਕਮਜ਼ੋਰ ਸੂਬਿਆ ਓਇ!

ਦਾਦੀ ਮਾਂ ਨੇ ਬਸ ਇੱਕੋ ਹੀ ਪਾਠ ਪੜ੍ਹਾਇਆ ਹੈ।
ਅਕਾਲ ਪੁਰਖ ਤੋਂ ਬਿਨਾਂ ਕਿਤੇ ਨਾ ਸੀਸ ਝੁਕਾਇਆ ਹੈ।
ਓਸ ਦਾਤੇ ਦੇ ਹੱਥ ਸਭ ਦੀ ਡੋਰ ਸੂਬਿਆ ਓਇ!
ਅਸੀਂ ਪੁੱਤਰ ਗੋਬਿੰਦ ਸਿੰਘ ਦੇ... ...

ਧਨ-ਦੌਲਤ ਦੇ ਕਾਹਨੂੰ ਐਵੇਂ ਲਾਰੇ ਲਾਉਂਦਾ ਓਇ?
ਕਦੇ ਸੋਹਣੀਆਂ ਹੂਰਾਂ ਸਾਡੇ ਨਾਲ ਵਿਆਹੁੰਦਾ ਓਇ!
ਤੂੰ ਬੜੇ ਦਿਖਾਏ ਸਬਜ਼ ਬਾਗ ਨੇ ਹੋਰ ਸੂਬਿਆ ਓਇ।
ਅਸੀਂ ਪੁੱਤਰ ਗੋਬਿੰਦ ਸਿੰਘ ਦੇ... ...

ਸਾਨੂੰ ਨਾ ਕੋਈ ਡਰ ਤੇਰੇ, ਤੀਰਾਂ ਤਲਵਾਰਾਂ ਦਾ।
ਛੇਤੀ ਪੈ ਜਾਊ ਭੋਗ ਤੇਰੇ ਵੱਡੇ ਦਰਬਾਰਾਂ ਦਾ।
ਤੈਨੂੰ ਨਸ਼ੇ ਹਕੂਮਤ ਦੀ ਹੈ, ਬਹੁਤੀ ਲੋਰ ਸੂਬਿਆ ਓਇ!
ਅਸੀਂ ਪੁੱਤਰ ਗੋਬਿੰਦ ਸਿੰਘ ਦੇ... ...

ਸੀਸ ਕਟਾ ਸਕਦੇ ਹਾਂ, ਐਪਰ ਝੁਕਣਾ ਸਿੱਖਿਆ ਨਹੀਂ।
ਗਿੱਦੜਾਂ ਕੋਲੋਂ ਕਦੇ ਸ਼ੇਰ ਨੇ, ਲੁਕਣਾ ਸਿੱਖਿਆ ਨਹੀਂ।
ਢੰਗ-ਤਰੀਕੇ ਦੇਖ ਵਰਤ ਕੇ, ਹੋਰ ਸੂਬਿਆ ਓਇ!
ਅਸੀਂ ਪੁੱਤਰ ਗੋਬਿੰਦ ਸਿੰਘ ਦੇ... ...

ਸਾਡੀਆਂ ਤਾਂ ਇਸ ਜੱਗ 'ਤੇ ਲੋਕਾਂ ਵਾਰਾਂ ਗਾਉਣੀਆਂ ਨੇ।
ਤੇਰਾ ਲੈ ਕੇ ਨਾਉਂ ਸਭ ਨੇ ਫਿਟਕਾਰਾਂ ਪਾਉਣੀਆਂ ਨੇ।
ਹਰ ਕੋਈ ਆਖੂ ਜ਼ਾਲਮ, ਪਾਪੀ ਚੋਰ ਸੂਬਿਆ ਓਇ!
ਅਸੀਂ ਪੁੱਤਰ ਗੋਬਿੰਦ ਸਿੰਘ ਨਹੀਂ ਕਮਜ਼ੋਰ ਸੂਬਿਆ ਓਇ!

■

** ਵਾਰਡ ਨੰ: ੨੩, ਸਾਹਮਣੇ ਖਾਲਸਾ ਸਕੂਲ, ਖੰਨਾ-੧੪੧੪੦੧ (ਲੁਧਿਆਣਾ) ਮੋ:੯੮੧੪੫-੨੮੦੨੩*

# ਉੱਠ ਤੂੰ ਜੁਝਾਰ!

*-ਸ. ਬਲਬੀਰ ਸਿੰਘ ਰਾਜੋਕੇ**

ਉੱਠ ਤੂੰ ਜੁਝਾਰ ਸੁੱਤਾ, ਗੜ੍ਹੀ ਚਮਕੌਰ ਵਿੱਚੋਂ, ਵੇਖ ਜ਼ਰਾ ਆਪਣਾ ਪੰਜਾਬ।
ਆਸਾਂ ਦੀਆਂ ਟਾਹਣੀਆਂ 'ਤੇ, ਜਿਨ੍ਹਾਂ ਅਜੇ ਮਹਿਕਣਾ ਸੀ, ਕੱਖਾਂ ਵਿਚ ਰਲਗੇ ਗੁਲਾਬ।
ਉੱਠ ਤੂੰ ਜੁਝਾਰ... ... ...

ਬਾਪੂ ਤੇਰਾ ਚਾਂਦਨੀ ਚੌਂਕ 'ਚ ਸ਼ਹੀਦੀ ਪਾ ਕੇ, ਜੱਗ ਉੱਚੇ ਚਾਨਣ ਕਰਾ ਗਿਆ;
ਰਸਤਾ ਤੇ ਰੋਸ਼ਨੀ ਵਿਖਾਏ ਮਜ਼ਲੂਮਾਂ ਤਾਂਈਂ, ਜ਼ੁਲਮ ਹਨੇਰਾ ਸੀ ਜਾਂ ਛਾ ਗਿਆ;
ਤੇਰੇ ਵਾਂਗ ਪਿਤਾ ਤੇਰੇ, ਬਾਪੂ ਨੂੰ ਵੀ ਤੋਰਿਆ ਸੀ, ਵੇਖ ਦੁਖੀਆਂ ਦੀਆਂ ਅੱਖਾਂ 'ਚ ਸਲ੍ਹਾਬ।
ਉੱਠ ਤੂੰ ਜੁਝਾਰ... ... ...

ਧੰਨ ਮਾਤਾ ਜੀਤੋ ਧੰਨ ਧਰਤੀ ਵੀ ਓਹੋ, ਤੈਨੂੰ ਉਂਗਲੀ ਸੀ ਲਾ ਕੇ ਜਿਥੇ ਤੁਰਦੀ;
ਤੇਰਾ ਤਾਂ ਪਿਆਰ ਵੇਖ ਸੀਨੇ 'ਚ ਸਮੋਈ ਬੈਠੀ, ਹਰ ਇਕ ਗਲੀ ਅਨੰਦਪੁਰ ਦੀ;
ਪਰ ਜ਼ਾਲਮਾਂ ਨੇ ਸਰਸੇ ਦੀ ਭੇਟ ਸੀ ਚੜ੍ਹਾਏ, ਦਿਲਾਂ 'ਚ ਲੁਕੋਏ ਸਾਰੇ ਖ਼ਾਬ।
ਉੱਠ ਤੂੰ ਜੁਝਾਰ... ... ...

ਆਗਿਆ ਪਿਤਾ ਤੋਂ ਲੈ ਕੇ ਜੰਗ ਨੂੰ ਜਾ ਤੁਰਿਆ, ਵੈਰੀਆਂ ਦੀਆਂ ਸਫਾਂ ਗਿਆ ਚੀਰਦਾ,
ਨਿੱਕੇ-ਨਿੱਕੇ ਹੱਥਾਂ ਨਾਲ, ਖਿੱਚ-ਖਿੱਚ ਤੀਰ ਛੱਡੇ, ਬਦਲਾ ਲਿਆ ਤੂੰ ਵੱਡੇ ਵੀਰ ਦਾ;
ਸੀਨੇ ਉੱਤੇ ਫੱਟ ਖਾ ਕੇ, ਲਾਏ ਤੂੰ ਜੈਕਾਰੇ ਜਦ, ਸਭ ਦੰਗ ਰਹੇ ਗਏ ਵੇਖ ਕੇ ਨਵਾਬ।
ਉੱਠ ਤੂੰ ਜੁਝਾਰ... ... ...

ਅੱਜ ਦਾ ਸਮਾਜ ਵੇਖ ਕਿਹੜੇ ਪਾਸੇ ਚੱਲਿਆ,ਵੇਖ ਵੇਖ ਹੋ ਗਏ ਦਿਲ ਛਲਣੀ।
ਧੀਆਂ ਕੁੱਖ ਵਿਚ ਮਾਰ, ਪੁੱਤ ਨਸ਼ਿਆਂ ਜੇ ਖਾ ਲੇ, ਦੱਸੋ, ਫਿਰ ਪੀੜ੍ਹੀ ਕਿਵੇਂ ਚੱਲਣੀ?
'ਰਾਜੋਕਿਆਂ ਵਾਲਾ' ਆਖੇ, ਜਿਹੜੇ ਤੈਨੂੰ ਫੱਟ ਲੱਗੇ, ਦੰਗ ਰਹਿ ਗਏ ਵੇਖ ਕੇ ਨਵਾਬ।
ਉੱਠ ਤੂੰ ਜੁਝਾਰ ਸੁੱਤਾ ਗੜ੍ਹੀ ਚਮਕੌਰ ਵਿੱਚੋਂ, ਵੇਖ ਜ਼ਰਾ ਆਪਣਾ ਪੰਜਾਬ।



**#੧੨੫੮ ਐਲ-੨, ਗਲੀ ਨੰ:੭, ਸੁੱਕੇ ਤਲਾਅ ਵਾਲਾ ਬਜ਼ਾਰ, ਗੁਰਨਾਮ ਨਗਰ, ਸੁਲਤਾਨਵਿੰਡ ਰੋਡ, ਅੰਮ੍ਰਿਤਸਰ। ਮੋ: ੯੮੫੫੩-੦੮੩੯੪*

# ਸਾਹਿਬਜ਼ਾਦਿਆਂ ਦੀ ਆਵਾਜ਼

*-ਸ. ਦਲਬੀਰ ਸਿੰਘ**

ਆਨੰਦਪੁਰ ਦਾ ਆਨੰਦ ਨਹੀਂ ਭੁੱਲ ਸਕਦੇ, ਇਸ ਯਾਦ ਨੂੰ ਮਨ 'ਚੋਂ ਕੱਢ ਕੇ ਚੱਲੇ।
ਅੰਧੇਰਾ ਜ਼ੁਲਮਾਂ ਦਾ ਵਾਜਾਂ ਮਾਰਦਾ ਏ, ਆਨੰਦਗੜੀ ਦੀ ਗੜ੍ਹੀ ਨੂੰ ਛੱਡ ਕੇ ਚੱਲੇ।
ਮੰਜ਼ਲ ਦੂਰ ਦੀ ਅਜੇ ਨਹੀਂ ਭਾਲ ਹੋਣੀ, ਸਮੇਂ ਸਮੇਂ 'ਤੇ ਇਸ ਨੂੰ ਲੱਭ ਕੇ ਚੱਲੇ।
ਅਸੀਂ ਰਹਿ ਜਾਈਏ ਭਾਵੇਂ ਚਲੇ ਜਾਈਏ, ਜੜ੍ਹ ਜ਼ੁਲਮ ਦੀ ਸਦਾ ਲਈ ਵੱਢ ਕੇ ਚੱਲੇ।

ਵਿਛੋੜਾ ਪੈ ਗਿਆ ਰਾਤ ਅੰਧੇਰ ਦੀ ਸੀ, ਇਕ ਦੂਜੇ ਤੋਂ ਸਦਾ ਲਈ ਵੱਖ ਹੋ ਗਏ।
ਸਮਾਂ ਸਮੇਂ ਦਾ ਸਾਥ ਵੀ ਛੱਡ ਜਾਂਦਾ, ਲੱਖਾਂਪਤੀ ਅੱਜ ਲੱਖ ਤੋਂ ਕੱਖ ਹੋ ਗਏ।

ਧਨ-ਦੌਲਤ ਦੀ ਅੱਜ ਨਹੀਂ ਲੋੜ ਸਾਨੂੰ, ਸਾਡੀ ਤੇਗ ਦੀ ਜੈ ਜੈ ਕਾਰ ਹੋਵੇ।
ਅਣਖ ਖਾਲਸੇ ਦੀ ਕਦੇ ਵੀ ਝੁਕਦੀ ਨਹੀਂ, ਭਾਵੇਂ ਆਰ ਹੋਵੇ ਭਾਵੇਂ ਪਾਰ ਹੋਵੇ।
ਜੰਗ ਚਮਕੌਰ ਦੀ ਕਦੀ ਵੀ ਭੁੱਲਣੀ ਨਹੀਂ, ਜਿੱਥੇ ਚਾਲੀ ਸਿੰਘਾਂ ਦਾ ਲੱਖਾਂ 'ਤੇ ਵਾਰ ਹੋਵੇ।
ਵੱਢ-ਵੱਢ ਕੇ ਲਾਸ਼ਾਂ ਦੇ ਢੇਰ ਲੱਗ ਗਏ, ਅਜੀਤ ਸਿੰਘ ਅੱਗੇ ਨਾਲ ਸਿੰਘ ਜੁਝਾਰ ਹੋਵੇ।

ਬੱਚੇ ਸ਼ੇਰਾਂ ਦੇ ਜੰਮਦੇ ਸ਼ੇਰ ਹੁੰਦੇ, ਸ਼ੇਰ ਗਿੱਦੜਾਂ ਤੋਂ ਕਦੇ ਨਹੀਂ ਡਰਨ ਵਾਲੇ।
ਅਸੀਂ ਕਿਸੇ ਦਾ ਜ਼ੁਲਮ ਸਹਾਰਦੇ ਨਹੀਂ, ਨਾ ਹੀ ਕਿਸੇ 'ਤੇ ਜ਼ੁਲਮ ਕਰਨ ਵਾਲੇ।

ਜ਼ੋਰਾਵਰ ਸਿੰਘ ਤੇ ਫਤਿਹ ਸਿੰਘ ਦੀ ਆਈ ਵਾਰੀ, ਸੂਬਾ ਆਪਣਾ ਹੁਕਮ ਸੁਣਾਉਣ ਲੱਗਾ।
ਕਹਿਰ ਸੁਣ ਕੇ ਲੋਕਾਈ ਨੇ ਅੱਖ ਭਰ ਲਈ, ਜ਼ਾਲਮ ਕਹਿਰ ਦੇ ਜ਼ੁਲਮ ਵਰਤਾਉਣ ਲੱਗਾ।
ਬੱਚੇ ਨੰਨ੍ਹੇ ਤੇ ਇਨ੍ਹਾਂ ਨਾਲ ਵੈਰ ਕਾਹਦਾ, ਮੀਟ ਅੱਖਾਂ ਨੂੰ ਭੁੱਲਣ ਭੁਲਾਉਣ ਲੱਗਾ।
ਨਾ ਹੀ ਰਹਿਮ ਕੀਤਾ ਨਾ ਹੀ ਸ਼ਰਮ ਆਈ, ਕਾਜ਼ੀ ਕੰਧ ਦੇ ਵਿਚ ਚਿਣਵਾਉਣ ਲੱਗਾ।

ਸਾਹ ਦੀ ਮਾਤਰਾ ਕੰਧ ਨੇ ਘੱਟ ਕਰ 'ਤੀ, ਖੜ੍ਹੇ ਫਿਰ ਵੀ ਅਡੋਲ ਨਾ ਡੋਲਦੇ ਸੀ।
ਸਾਹ ਥੋੜ੍ਹਾ ਸੀ ਗਲੇ ਤੋਂ ਬਾਹਰ ਆਉਂਦਾ, ਦੋਵੇਂ ਫਤਹਿ ਜੈਕਾਰੇ ਹੀ ਬੋਲਦੇ ਸੀ,

ਸਾਡਾ ਖੂਨ ਸ਼ਹੀਦਾਂ ਦਾ ਡੁੱਲ੍ਹਿਆ ਏ, ਇਸ ਜ਼ੁਲਮ ਦਾ ਕੋਈ ਹਿਸਾਬ ਕਰੂਗਾ।
ਇਹ ਸਰਹੰਦ ਦੇ ਜ਼ਾਲਮ ਸੂਬੇ ਨੂੰ, ਬੰਦਾ ਸਿੰਘ ਹੀ ਆ ਕੇ ਬਰਬਾਦ ਕਰੂਗਾ।



** Bhilai Nagar, MIG-II/234 HUDCO Distt Durg. Tel. 0788-2320550 (CG.)*




# ਜਥੇਦਾਰ ਅਵਤਾਰ ਸਿੰਘ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਛੇਵੀਂ ਵਾਰ ਪ੍ਰਧਾਨ ਚੁਣੇ ਗਏ

ਅੰਮ੍ਰਿਤਸਰ (੧੯ ਨਵੰਬਰ): ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਤੇ ਅਹੁਦੇਦਾਰਾਂ ਦੀ ਸਾਲਾਨਾ ਚੋਣ ਦੌਰਾਨ ਸਥਾਨਕ ਤੇਜਾ ਸਿੰਘ ਸਮੁੰਦਰੀ ਹਾਲ ਵਿਖੇ ੧੭੪ ਮੈਂਬਰਾਂ ਦੇ ਹਾਊਸ 'ਚੋਂ ਪ੍ਰਧਾਨਗੀ ਪਦ ਲਈ ਜਥੇਦਾਰ ਅਵਤਾਰ ਸਿੰਘ ਆਪਣੇ ਵਿਰੋਧੀ ਸ. ਭਜਨ ਸਿੰਘ ਤੋਂ ੨੩ ਵੋਟਾਂ ਦੇ ਮੁਕਾਬਲੇ ੧੩੩ ਵੋਟਾਂ ਲੈ ਕੇ ਜੇਤੂ ਰਹੇ। ਜਥੇਦਾਰ ਅਵਤਾਰ ਸਿੰਘ ਲਗਾਤਾਰ ਛੇਵੀਂ ਵਾਰ ਪ੍ਰਧਾਨ ਚੁਣੇ ਗਏ ਹਨ।

ਇਸੇ ਤਰ੍ਹਾਂ ਸ. ਰਘੂਜੀਤ ਸਿੰਘ ਕਰਨਾਲ ਸੀਨੀਅਰ ਮੀਤ ਪ੍ਰਧਾਨ, ਸ. ਕੇਵਲ ਸਿੰਘ ਬਾਦਲ ਜੂਨੀਅਰ ਮੀਤ ਪ੍ਰਧਾਨ ਅਤੇ ਸ. ਸੁਖਦੇਵ ਸਿੰਘ ਭੌਰ ਜਨਰਲ ਸਕੱਤਰ ਦੇ ਅਹੁਦੇ ਲਈ ਚੁਣੇ ਗਏ। ੧੧-ਮੈਂਬਰੀ ਅੰਤ੍ਰਿੰਗ ਕਮੇਟੀ ਲਈ ਸਰਬ-ਸੰਮਤੀ ਨਾਲ ਸ. ਰਜਿੰਦਰ ਸਿੰਘ ਮਹਿਤਾ, ਸ. ਰਾਮਪਾਲ ਸਿੰਘ ਬਹਿਣੀਵਾਲ, ਸ. ਦਿਆਲ ਸਿੰਘ ਕੋਲਿਆਂਵਾਲੀ, ਸ. ਸੁਰਜੀਤ ਸਿੰਘ ਗੜ੍ਹੀ, ਸ. ਨਿਰਮੈਲ ਸਿੰਘ ਜੌਲਾਕਲਾਂ, ਸ. ਕਰਨੈਲ ਸਿੰਘ ਪੰਜੋਲੀ, ਸ. ਸੂਬਾ ਸਿੰਘ ਡੱਬਵਾਲਾ, ਸ. ਮੋਹਨ ਸਿੰਘ ਬੰਗੀ, ਸ. ਗੁਰਬਚਨ ਸਿੰਘ ਕਰਮੂੰਵਾਲਾ, ਸ. ਮੰਗਲ ਸਿੰਘ ਤੇ ਸ. ਭਜਨ ਸਿੰਘ ਮੈਂਬਰ ਚੁਣੇ ਗਏ।

# ਅਲਬਰਟਾ (ਕਨੇਡਾ) ਦੇ ਪ੍ਰੀਮੀਅਰ ਨੇ ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨ ਕੀਤੇ : ਸ਼੍ਰੋਮਣੀ ਕਮੇਟੀ ਵੱਲੋਂ ਨਿੱਘਾ ਸਨਮਾਨ

ਅੰਮ੍ਰਿਤਸਰ (੬ ਨਵੰਬਰ) : ਅਲਬਰਟਾ (ਕਨੇਡਾ) ਦੇ ਪ੍ਰੀਮੀਅਰ ਆਨਰੇਬਲ ਮਿਸਟਰ ਸਟੈਲਮੈਕ ਨੇ ਆਪਣੀ ਧਰਮ ਪਤਨੀ ਮੈਰੀ ਸਟੈਲਮੈਕ ਨਾਲ ੭-ਮੈਂਬਰੀ ਵਫਦ ਸਮੇਤ ਅੱਜ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨ ਕੀਤੇ। ਮਿਸਟਰ ਸਟੈਲਮੈਕ ਨੂੰ ਸੂਚਨਾ ਅਧਿਕਾਰੀ ਸ. ਜਸਵਿੰਦਰ ਸਿੰਘ ਜੱਸੀ ਤੇ ਸ. ਦਲਬੀਰ ਸਿੰਘ ਵੱਲੋਂ ਸਿੱਖ ਧਰਮ ਅਤੇ ਇਤਿਹਾਸ ਸੰਬੰਧੀ ਦਿੱਤੀ ਜਾਣਕਾਰੀ 'ਚ ਉਨ੍ਹਾਂ ਭਾਰੀ ਦਿਲਚਸਪੀ ਵਿਖਾਈ। ਉਨ੍ਹਾਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਕੜਾਹ ਪ੍ਰਸ਼ਾਦਿ ਦੀ ਦੇਗ ਭੇਟ ਕੀਤੀ, ਮੱਥਾ ਟੇਕਿਆ ਅਤੇ ਰੁਹਾਨੀਅਤ ਦਾ ਅਨੰਦ ਮਾਣਿਆ। ਇਸ ਵਫਦ 'ਚ ਅਲਬਰਟਾ ਦੇ ਡਿਪਟੀ ਮੰਤਰੀ ਮਿਸਟਰ ਪਾਲ ਵਿਟਕਰ, ਸ. ਪ੍ਰਮਜੀਤ ਸਿੰਘ (ਪੀਟਰ ਸੰਧੂ), ਸ. ਮਨਮੀਤ ਸਿੰਘ (ਭੁੱਲਰ) ਅਤੇ ਸ੍ਰੀ ਨਰੇਸ਼ ਭਾਰਦਵਾਜ (ਤਿੰਨੇ ਅਲਬਰਟਾ ਰਾਜ ਦੇ ਐਮ.ਐਲ.ਏ.), ਸ੍ਰੀ. ਰਾਹੁਲ, ਚੰਡੀਗੜ੍ਹ ਸਥਿਤ ਕਨੇਡੀਅਨ ਹਾਈ ਕਮਿਸ਼ਨ ਦੇ ਕਾਉਂਸਲ ਜਨਰਲ ਮਿਸਟਰ ਸਕਾਟ ਸਲੈਸਰ ਅਤੇ ਵਫਦ ਦੇ ਕੋਆਰਡੀਨੇਟਰ ਸਾਬਕਾ ਵਿਧਾਇਕ ਸ. ਇੰਦਰਇਕਬਾਲ ਸਿੰਘ (ਅਟਵਾਲ) ਸ਼ਾਮਲ ਸਨ।' ਉਪਰੰਤ ਸੂਚਨਾ ਕੇਂਦਰ ਵਿਖੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਅਵਤਾਰ ਸਿੰਘ ਅਤੇ ਸਿੱਖਿਆ ਮੰਤਰੀ ਸ. ਸੇਵਾ ਸਿੰਘ ਸੇਖਵਾਂ ਨੇ ਮਿਸਟਰ ਸਟੈਲਮੈਕ ਨੂੰ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮਾਡਲ, ਧਾਰਮਿਕ ਪੁਸਤਕਾਂ ਅਤੇ ਸਿਰੋਪਾਓ ਨਾਲ ਸਨਮਾਨਿਤ ਕੀਤਾ।

ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਪ੍ਰਬੰਧਕਾਂ ਵੱਲੋਂ ਮਿਲੇ ਮਾਣ-ਸਤਿਕਾਰ ਲਈ ਵਿਸ਼ੇਸ਼ ਤੌਰ 'ਤੇ ਧੰਨਵਾਦ ਕਰਦਿਆਂ ਉਨ੍ਹਾਂ

ਸੂਚਨਾ ਕੇਂਦਰ ਦੀ ਵਿਜ਼ਟਰ ਬੁੱਕ 'ਚ ਇਹ ਸ਼ਬਦ "Very secred Temple, one of peace, support for all mankind, welcoming people from all corners of the world." ਦਰਜ ਕੀਤੇ।

## ਸਿੱਖਾਂ ਦੀਆਂ ਭਾਵਨਾਵਾਂ ਨਾਲ ਖਿਲਵਾੜ ਕੀਤੇ ਜਾਣ ਵਾਲਾ ਫੈਸਲਾ ਤੁਰੰਤ ਵਾਪਿਸ ਲਿਆ ਜਾਵੇ-ਜਥੇ: ਅਵਤਾਰ ਸਿੰਘ

ਅੰਮ੍ਰਿਤਸਰ (੮ ਨਵੰਬਰ) : ਅਮਰੀਕੀ ਹਵਾਈ ਅੱਡਿਆਂ 'ਤੇ 'ਅਮਰੀਕਾ ਟਰਾਂਸਪੋਰਟ ਸੁਰੱਖਿਆ ਅਥਾਰਟੀ' ਵੱਲੋਂ ਸਿੱਖਾਂ ਦੀ ਦਸਤਾਰ (ਪਗੜੀ) ਦੀ ਵਿਸ਼ੇਸ਼ ਤੌਰ 'ਤੇ ਜਾਂਚ ਕੀਤੇ ਜਾਣ ਸੰਬੰਧੀ ਜਾਰੀ ਨਵੀਆਂ ਹਦਾਇਤਾਂ 'ਤੇ ਤਿੱਖਾ ਪ੍ਰਤੀਕਰਮ ਪ੍ਰਗਟ ਕਰਦਿਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਅਵਤਾਰ ਸਿੰਘ ਨੇ ਕਿਹਾ ਕਿ ਦਸਤਾਰ ਅਣਖ, ਗ਼ੈਰਤ ਤੇ ਸਨਮਾਨ ਦਾ ਪ੍ਰਤੀਕ ਅਤੇ ਸਿੱਖ ਦੀ ਸਖਸ਼ੀਅਤ ਦਾ ਅਨਿੱਖੜਵਾਂ ਅੰਗ ਹੈ ਅਤੇ ਦਸਤਾਰ ਦੀ ਉਚੇਚੇ ਤੌਰ 'ਤੇ ਜਾਂਚ ਕੀਤੇ ਜਾਣਾ ਸਿੱਖਾਂ ਨਾਲ ਵਿਤਕਰਾ ਹੀ ਨਹੀਂ ਬਲਕਿ ਸਿੱਖਾਂ ਦੀ ਤੌਹੀਨ ਦੇ ਤੁਲ ਹੈ। ਇਸ ਸੰਬੰਧੀ ਭਾਰਤ ਦੇ ਪ੍ਰਧਾਨ ਮੰਤਰੀ ਡਾ: ਮਨਮੋਹਨ ਸਿੰਘ ਨੂੰ ਲਿਖੇ ਪੱਤਰ 'ਚ ਉਨ੍ਹਾਂ ਕਿਹਾ ਕਿ ਪ੍ਰਧਾਨ ਮੰਤਰੀ ਨੂੰ ਦੇਸ਼ ਦੇ ਮੁਖੀ ਹੋਣ ਦੇ ਨਾਲ ਇਕ ਸਿੱਖ ਵਜੋਂ ਵੀ ਇਸ ਦਾ ਤੁਰੰਤ ਨੋਟਿਸ ਲੈਂਦਿਆਂ ਭਾਰਤ ਦੇ ਦੌਰੇ 'ਤੇ ਆਏ ਅਮਰੀਕੀ ਰਾਸ਼ਟਰਪਤੀ ਮਿ: ਬਰਾਕ ਉਬਾਮਾ ਪਾਸ ਸਿੱਖਾਂ ਦੇ ਜ਼ਜਬਾਤ ਦੀ ਤਰਜਮਾਨੀ ਕਰਨੀ ਚਾਹੀਦੀ ਹੈ। ਇੱਥੋਂ ਜਾਰੀ ਇਕ ਪ੍ਰੈਸ ਰੀਲੀਜ਼ 'ਚ ਜਥੇਦਾਰ ਅਵਤਾਰ ਸਿੰਘ ਨੇ ਕਿਹਾ ਕਿ ਸਿੱਖ ਸੰਸਾਰ ਦੇ ਜਿਸ ਵੀ ਮੁਲਕ 'ਚ ਵੱਸੇ ਹਨ ਉਨ੍ਹਾਂ ਆਪਣੇ ਉੱਦਮੀ ਤੇ ਮਿਹਨਤੀ ਸੁਭਾਅ ਸਦਕਾ ਉਸ ਦੇਸ਼ ਦੀ ਉੱਨਤੀ ਅਤੇ ਤਰੱਕੀ 'ਚ ਵੱਡਾ ਯੋਗਦਾਨ ਪਾਉਂਦਿਆਂ ਆਪਣੀ ਸਖਸ਼ੀਅਤ ਦੀ ਵਿਲੱਖਣ ਪਹਿਚਾਣ ਸਥਾਪਤ ਕੀਤੀ ਹੈ। ਉਨ੍ਹਾਂ ਕਿਹਾ ਕਿ ਸਿੱਖ ਭਾਈਚਾਰੇ ਨੇ ਅਮਰੀਕਾ ਦੇ ਅਰਥਚਾਰੇ ਤੇ ਵਿਕਾਸ 'ਚ ਵੀ ਵੱਡਾ ਯੋਗਦਾਨ ਪਾਇਆ ਹੈ ਪਰ ਅਮਰੀਕੀ ਟਰਾਂਸਪੋਰਟ ਸੁਰੱਖਿਆ ਅਧਿਕਾਰੀਆਂ ਵੱਲੋਂ ਦਸਤਾਰ ਦੀ ਜਾਂਚ ਲਈ ਜਾਰੀ ਕੀਤੀਆਂ ਹਦਾਇਤਾਂ, ਵਿਸ਼ਵ ਭਰ 'ਚ ਵੱਸਦੇ ਸਿੱਖਾਂ ਦੀ ਤੌਹੀਨ ਅਤੇ ਉਨ੍ਹਾਂ ਦੀਆਂ ਧਾਰਮਿਕ ਭਾਵਨਾਵਾਂ ਨਾਲ ਖਿਲਵਾੜ ਹੈ। ਉਨਾਂ ਕਿਹਾ ਕਿ ਜਿੱਥੋਂ ਤਕ ਵਿਸਫੋਟਕ ਨੂੰ ਕੱਪੜੇ 'ਚ ਲੁਕਾਏ ਜਾਣ ਦਾ ਸੰਬੰਧ ਹੈ, ਉਹ ਤਾਂ ਕਿਸੇ ਆਮ ਵਿਅਕਤੀ ਵੱਲੋਂ ਪਹਿਨੇ ਹੋਏ ਕੱਪੜਿਆਂ 'ਚ ਵੀ ਛੁਪਾਇਆ ਜਾ ਸਕਦਾ ਹੈ, ਇਸ ਲਈ ਇਸ ਨੂੰ ਕੇਵਲ ਦਸਤਾਰ 'ਚ ਛੁਪਾਏ ਜਾਣ ਨਾਲ ਕਿਉਂ ਜੋੜਿਆ ਜਾ ਰਿਹਾ ਹੈ? ਜਦ ਕਿ ਕਿਸੇ ਵੀ ਸਿੱਖ ਨੇ ਚੈਕਿੰਗ ਸਮੇਂ ਫੁੱਲ-ਬਾਡੀ ਸਕੈਨਰ ਵਿੱਚੋਂ ਗੁਜ਼ਰਨਾ ਹੈ ਤਾਂ ਦਸਤਾਰ ਦੀ ਵੱਖਰੀ ਤਲਾਸ਼ੀ ਕੋਈ ਅਰਥ ਹੀ ਨਹੀਂ ਰੱਖਦੀ। ਉਨ੍ਹਾਂ ਕਿਹਾ ਕਿ ਅਜਿਹਾ ਕਰਨ ਨਾਲ ਸਮੁੱਚੇ ਸੰਸਾਰ ਵਿਚ ਸਿੱਖਾਂ ਦਾ ਅਕਸ ਹਿੰਸਾਵਾਦੀ ਵਜੋਂ ਉਭਰੇਗਾ ਜੋ ਸ਼ਾਂਤੀ-ਪਸੰਦ ਅਤੇ ਕਾਨੂੰਨ ਦੇ ਪਾਬੰਦ ਸਿੱਖਾਂ ਲਈ ਹੋਰ ਵੀ ਦੁਖਦਾਈ ਹੋਵੇਗਾ। ਉਨ੍ਹਾਂ ਕਿਹਾ ਕਿ ਸੰਸਾਰ ਦਾ ਸਭ ਤੋਂ ਵੱਡਾ ਲੋਕਤੰਤਰ ਅਖਵਾਉਣ ਵਾਲਾ ਦੇਸ਼ ਅਮਰੀਕਾ ਜੋ ਆਪਣੇ ਆਪ ਨੂੰ ਬੋਲਣ ਅਤੇ ਧਰਮ ਦੀ ਅਜ਼ਾਦੀ ਦਾ ਮੁਦਈ ਅਖਵਾਉਂਦਾ ਹੈ, ਵੱਲੋਂ ਸਿੱਖਾਂ ਪ੍ਰਤੀ ਅਜਿਹੀਆਂ ਹਦਾਇਤਾਂ ਜਾਰੀ ਕਰਨੀਆਂ ਹੋਰ ਵੀ ਦੁਖਦਾਈ ਹਨ। ਉਨ੍ਹਾਂ ਕਿਹਾ ਕਿ ਅਮਰੀਕਾ ਵਿਚ ਵੱਡੀ ਗਿਣਤੀ 'ਚ ਵੱਸਦੇ

ਸਿੱਖਾਂ ਦੇ ਸਭਿਆਚਾਰ ਤੇ ਧਾਰਮਿਕ ਰਵਾਇਤਾਂ ਤੋਂ ਅਮਰੀਕੀ ਰਾਜਤੰਤਰ ਭਲੀ-ਭਾਂਤ ਜਾਣੂ ਹੈ ਅਤੇ ਇਸ ਦੇ ਬਾਵਜੂਦ ਅਤੇ ਐਨ ਉਸ ਸਮੇਂ ਜਦੋਂ ਅਮਰੀਕੀ ਰਾਸ਼ਟਰਪਤੀ ਭਾਰਤ ਦੇ ਦੌਰੇ 'ਤੇ ਹਨ, ਇਹ ਹਦਾਇਤਾਂ ਜਾਰੀ ਕਰਨੀਆਂ ਹੋਰ ਵੀ ਦੁਖਦਾਈ ਹਨ। ਉਨ੍ਹਾਂ ਕਿਹਾ ਕਿ ਭਾਰਤ ਦੇ ਪ੍ਰਧਾਨ ਮੰਤਰੀ ਡਾ: ਮਨਮੋਹਨ ਸਿੰਘ ਖੁਦ ਸਿੱਖ ਹੋਣ ਦੇ ਨਾਤੇ ਦਸਤਾਰ ਦੀ ਵਿਸ਼ੇਸ਼ ਜਾਂਚ ਸੰਬੰਧੀ ਜਾਰੀ ਹਦਾਇਤਾਂ ਨਾਲ ਸਿੱਖਾਂ ਦੀਆਂ ਭਾਵਨਾਵਾਂ ਨੂੰ ਪੁੱਜੀ ਠੇਸ ਨੂੰ ਭਲੀ-ਭਾਂਤ ਸਮਝਦੇ ਹਨ ਅਤੇ ਉਨ੍ਹਾਂ ਨੂੰ ਇਸ ਮਸਲੇ ਨੂੰ ਬਹੁਤ ਹੀ ਗੰਭੀਰਤਾ ਨਾਲ ਲੈਂਦਿਆਂ ਅਮਰੀਕੀ ਰਾਸ਼ਟਰਪਤੀ ਮਿ: ਉਬਾਮਾ ਨੂੰ ਇਸ ਤੋਂ ਜਾਣੂ ਕਰਾਉਣਾ ਚਾਹੀਦਾ ਹੈ ਅਤੇ ਦਸਤਾਰ ਦੀ ਜਾਂਚ ਸੰਬੰਧੀ ਜਾਰੀ ਵਿਸ਼ੇਸ਼ ਹਦਾਇਤਾਂ ਵਾਪਸ ਲਏ ਜਾਣ ਨੂੰ ਯਕੀਨੀ ਬਣਾਉਣਾ ਚਾਹੀਦਾ ਹੈ।

## ਕੇਂਦਰ ਸਰਕਾਰ ਕਸ਼ਮੀਰ ਘਾਟੀ 'ਚ ਵੱਸਦੇ ਸਿੱਖਾਂ ਦੀ ਜਾਨ-ਮਾਲ ਦੀ ਸੁਰੱਖਿਆ ਯਕੀਨੀ ਬਣਾਵੇ-ਜਥੇ: ਅਵਤਾਰ ਸਿੰਘ

ਅੰਮ੍ਰਿਤਸਰ (੮ ਨਵੰਬਰ) : ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਅਵਤਾਰ ਸਿੰਘ ਨੇ ਕਸ਼ਮੀਰ ਵਾਦੀ ਦੇ ਅਨੰਤ ਨਾਗ, ਬਾਰਾਮੂਲਾ ਤੇ ਤਰਾਲ ਜ਼ਿਲ੍ਹੇ ਦੇ ਵੱਖ-ਵੱਖ ਪਿੰਡਾਂ 'ਚ ਵੱਸਦੇ ਸਿੱਖ ਭਾਈਚਾਰੇ ਨੂੰ ਭੈ-ਭੀਤ ਤੇ ਤੰਗ-ਪ੍ਰੇਸ਼ਾਨ ਕੀਤੇ ਜਾਣ ਸੰਬੰਧੀ ਛਪੀਆਂ ਖਬਰਾਂ ਦਾ ਸਖਤ ਨੋਟਿਸ ਲੈਂਦਿਆਂ ਭਾਰਤ ਦੇ ਪ੍ਰਧਾਨ ਮੰਤਰੀ ਡਾ: ਮਨਮੋਹਨ ਸਿੰਘ ਨੂੰ ਅਪੀਲ ਕੀਤੀ ਹੈ ਕਿ ਕਸ਼ਮੀਰ ਘਾਟੀ 'ਚ ਵੱਸਦੇ ਸਿੱਖਾਂ ਦੀ ਸੁਰੱਖਿਆ ਨੂੰ ਯਕੀਨੀ ਬਣਾਇਆ ਜਾਵੇ। ਉਨ੍ਹਾਂ ਕਿਹਾ ਕਿ ਕਸ਼ਮੀਰ 'ਚ ਸਿੱਖ ਭਾਵੇਂ ਘੱਟ-ਗਿਣਤੀ ਵਿਚ ਹਨ ਪਰ ਮਿਹਨਤੀ ਸੁਭਾਅ ਸਦਕਾ ਉਨ੍ਹਾਂ ਦੇ ਚੰਗੇ ਕਾਰੋਬਾਰ ਹਨ ਅਤੇ ਕਸ਼ਮੀਰ ਦੀ ਤਰੱਕੀ 'ਚ ਉਨ੍ਹਾਂ ਦਾ ਵੱਡਾ ਯੋਗਦਾਨ ਹੈ ਪਰ ਮੌਜੂਦਾ ਹਾਲਾਤਾਂ 'ਚ ਉਹ ਆਪਣੇ ਆਪ ਨੂੰ ਅਸੁਰੱਖਿਅਤ ਮਹਿਸੂਸ ਕਰ ਰਹੇ ਹਨ। ਉਨ੍ਹਾਂ ਕਿਹਾ ਕਿ ਨਿੱਤ ਵਾਪਰ ਰਹੀਆਂ ਘਟਨਾਵਾਂ ਦੇ ਮੱਦੇਨਜ਼ਰ ਸਿੱਖਾਂ ਦੇ ਜਾਨ-ਮਾਲ ਦੀ ਸੁਰੱਖਿਆ ਨੂੰ ਯਕੀਨੀ ਬਣਾਇਆ ਜਾਣਾ ਚਾਹੀਦਾ ਹੈ ਤਾਂ ਜੋ ਉਨ੍ਹਾਂ 'ਚ ਬੇਗਾਨਗੀ ਨਾ ਪਨਪੇ।

## ਭਾਸ਼ਾ ਵਿਭਾਗ ਪੰਜਾਬ ਵੱਲੋਂ ਪੰਜਾਬੀ ਸਪਤਾਹ ਮਨਾਇਆ ਗਿਆ

ਪਟਿਆਲਾ (੧੦ ਨਵੰਬਰ) : ਭਾਸ਼ਾ ਵਿਭਾਗ ਪੰਜਾਬ ਵੱਲੋਂ ਆਪਣੇ ਮੁੱਖ ਦਫ਼ਤਰ ਪਟਿਆਲਾ ਵਿਖੇ ਸਾਲ ੨੦੧੦ ਦਾ ਪੰਜਾਬੀ ਸਪਤਾਹ ਮਨਾਇਆ ਗਿਆ। ਇਸ ਲੜੀ ਵਿਚ ਪੰਜਾਬੀ ਭਾਸ਼ਾ ਅਤੇ ਸਭਿਆਚਾਰ ਨੂੰ ਦਰਪੇਸ਼ ਸਮੱਸਿਆਵਾਂ ਬਾਰੇ ਇਕ ਸੈਮੀਨਾਰ ਗਿਆਨੀ ਲਾਲ ਸਿੰਘ ਭਾਸ਼ਾ ਭਵਨ ਪਟਿਆਲਾ ਵਿਖੇ ਕਰਵਾਇਆ ਗਿਆ। ਇਸ ਸੈਮੀਨਾਰ ਦੀ ਪ੍ਰਧਾਨਗੀ ਡਾ. ਦੀਪਕ ਮਨਮੋਹਨ ਸਿੰਘ ਡਾਇਰੈਕਟਰ ਵਿਸ਼ਵ ਪੰਜਾਬੀ ਕੇਂਦਰ, ਪੰਜਾਬੀ ਯੂਨੀਵਰਸਿਟੀ ਵੱਲੋਂ ਕੀਤੀ ਗਈ। ਮੁੱਖ ਮਹਿਮਾਨ ਵਜੋਂ ਪ੍ਰੋ. ਕਿਰਪਾਲ ਸਿੰਘ ਬਡੂੰਗਰ ਚੇਅਰਮੈਨ ਪੱਛੜੀਆਂ ਸ਼੍ਰੇਣੀਆਂ ਅਤੇ ਸਾਬਕਾ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸ਼ਿਰਕਤ ਕੀਤੀ। ਪੰਜਾਬੀ ਭਾਸ਼ਾ ਤੇ ਪੰਜਾਬੀ ਸਭਿਆਚਾਰ ਨੂੰ ਦਰਪੇਸ਼ ਸਮੱਸਿਆਵਾਂ ਬਾਰੇ ਡਾ. ਜੋਗਾ ਸਿੰਘ, ਡਾ. ਤਜਿੰਦਰਪਾਲ ਕੌਰ ਤੇ ਡਾ. ਰਾਜਿੰਦਰ ਪਾਲ ਸਿੰਘ ਨੇ ਆਪਣੇ ਖੋਜ ਭਰਪੂਰ ਲੇਖ ਪੇਸ਼ ਕੀਤੇ। ਸਮਾਗਮ ਦਾ ਸਟੇਜ ਸੰਚਾਲਨ ਡਾ. ਭਗਵੰਤ ਸਿੰਘ ਨੇ ਬਾਖੂਬੀ ਨਿਭਾਇਆ। ਭਾਸ਼ਾ ਵਿਭਾਗ ਦੇ

ਡਾਇਰੈਕਟਰ ਬੀਬੀ ਬਲਵੀਰ ਕੌਰ ਨੇ ਆਏ ਸ੍ਰੋਤਿਆਂ ਦਾ ਧੰਨਵਾਦ ਕੀਤਾ। ਇਸ ਸਮੇਂ ਸਮੂਹ ਪੰਜਾਬੀ ਸਾਹਿਤ ਸਭਾਵਾਂ ਅਤੇ ਪੰਜਾਬੀ ਸਭਿਆਚਾਰ ਪ੍ਰੇਮੀਆਂ ਨੇ ਭਾਗ ਲਿਆ।

## ਜਥੇਦਾਰ ਅਵਤਾਰ ਸਿੰਘ ਵੱਲੋਂ ਸ੍ਰੀ ਗੁਰੂ ਰਾਮਦਾਸ ਲੰਗਰ 'ਚ ਸੋਲਰ ਵਾਟਰ ਹੀਟਰ ਦਾ ਉਦਘਾਟਨ

ਅੰਮ੍ਰਿਤਸਰ (੩ ਨਵੰਬਰ) : ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਅਵਤਾਰ ਸਿੰਘ ਨੇ ਪੇਡਾ ਦੇ ਚੇਅਰਮੈਨ ਭਾਈ ਮਨਜੀਤ ਸਿੰਘ ਦੇ ਯਤਨਾਂ ਸਦਕਾ ਸ੍ਰੀ ਗੁਰੂ ਰਾਮਦਾਸ ਲੰਗਰ ਲਈ ਲੋੜੀਂਦੇ ਗਰਮ ਪਾਣੀ ਲਈ ਲੰਗਰ ਦੀ ਛੱਤ ਉੱਪਰ ਲਗਾਏ ਸੋਲਰ ਸਿਸਟਮ ਦਾ ਅਰਦਾਸ ਉਪਰੰਤ ਉਦਘਾਟਨ ਕਰਦਿਆਂ ਕਿਹਾ ਕਿ ਲੰਗਰ ਦੀ ਵਰਤੋਂ ਲਈ ਜਿੱਥੇ ਬਿਨਾਂ ਕਿਸੇ ਖਰਚ ਦੇ ਗਰਮ ਪਾਣੀ ਮੁਹੱਈਆ ਹੋ ਸਕੇਗਾ ਉੱਥੇ ਬਿਜਲੀ ਦੀ ਬੱਚਤ ਦੇ ਨਾਲ ਬਾਲਣ ਲਈ ਵਰਤੀ ਜਾਂਦੀ ਲੱਕੜ ਨਾਲ ਪੈਦਾ ਹੁੰਦਾ ਪ੍ਰਦੂਸ਼ਣ ਵੀ ਘਟੇਗਾ। ਉਨ੍ਹਾਂ ਕਿਹਾ ਕਿ ਇਸ ਸਿਸਟਮ ਤੋਂ ਬਿਨਾਂ ਕਿਸੇ ਖਰਚੇ ਪ੍ਰਤੀ ਦਿਨ ੫੦੦ ਲਿਟਰ ਗਰਮ ਪਾਣੀ ਮਿਲ ਸਕੇਗਾ, ਜਿਸ ਨੂੰ ਦਾਲ, ਸਬਜ਼ੀਆਂ, ਚਾਵਲ ਤਿਆਰ ਕਰਨ ਅਤੇ ਬਰਤਨ ਸਾਫ ਕਰਨ ਲਈ ਵਰਤਿਆ ਜਾਵੇਗਾ। ਇਸ ਕਾਰਜ ਲਈ ਉਨ੍ਹਾਂ ਪੰਜਾਬ ਸਰਕਾਰ ਦੇ ਨਾਲ ਪੇਡਾ ਦੇ ਚੇਅਰਮੈਨ ਭਾਈ ਮਨਜੀਤ ਸਿੰਘ ਦਾ ਵਿਸ਼ੇਸ਼ ਧੰਨਵਾਦ ਕਰਦਿਆਂ ਉਨ੍ਹਾਂ ਨੂੰ ਅਤੇ ਇਨਰਜੀ ਸੋਲਰ ਪ੍ਰ: ਲਿਮ: ਦੇ ਮੈਨੇਜਿੰਗ ਡਾਇਰੈਕਟਰ ਸ. ਰਮਨਦੀਪ ਸਿੰਘ ਤੇ ਇੰਜੀਨੀਅਰ ਸ. ਭਵਨੀਤ ਸਿੰਘ, ਪੇਡਾ ਦੇ ਅੰਮ੍ਰਿਤਸਰ ਜ਼ਿਲ੍ਹੇ ਡੀ.ਐਮ. ਸ. ਰਮਿੰਦਰ ਸਿੰਘ, ਨੂੰ ਸਨਮਾਨਿਤ ਕੀਤਾ।

■

## ਪਾਠਕ ਲਿਖਦੇ ਹਨ....

ਸ. ਸਿਮਰਜੀਤ ਸਿੰਘ ਵੱਲੋਂ ਲਿਖਤ ਸ਼ਹੀਦ ਭਗਤ ਸਿੰਘ ਬਾਰੇ ਰਚਨਾ ਬਹੁਤ ਹੀ ਪਿਆਰੀ ਇਸ ਕਰਕੇ ਲੱਗੀ ਕਿ ਆਪ ਨੇ ਸ਼ਹੀਦ ਬਾਰੇ ਬਿਲਕੁਲ ਲੁਕੋਈਆਂ ਹੋਈਆਂ ਗੱਲਾਂ ਦੀ ਜਾਣਕਾਰੀ ਦਿੱਤੀ ਹੈ। ਮੇਰੇ ਕੋਲ ਸ. ਭਗਤ ਸਿੰਘ ਬਾਰੇ ਕਈ ਪੁਸਤਕਾਂ ਹਨ। ਉਨ੍ਹਾਂ ਵਿੱਚੋਂ ਇਹ ਜਾਣਕਾਰੀ ਨਹੀਂ ਜੋ ਆਪ ਨੇ ਦਿੱਤੀ ਹੈ।

ਗੁਲਜ਼ਾਰ ਸਿੰਘ ਜ਼ਹੂਰਾ ਦਾ ਲੇਖ ਤੇ ਪੰਜ ਗੁਰੂ ਸਾਹਿਬਾਨ ਬਾਰੇ ਲੇਖ ਡਾ. ਰਛਪਾਲ ਸਿੰਘ ਜੀ ਦਾ- ਅਜਿਹੀਆਂ ਰਚਨਾਵਾਂ ਨਿੱਕੇ-ਨਿੱਕੇ ਪੋਸਟ ਕਾਰਡ ਦੇ ਅੱਧੇ ਖੇਤਰਫਲ ਜਿਤਨੇ ਸਾਈਜ਼ ਵਿਚ, ਈਸਾਈ ਧਰਮ ਦੀਆਂ ਪੁਸਤਕਾਂ ਵਾਂਗ ਛਾਪ-ਛਾਪ ਕੇ ਮੁਫਤ ਵੰਡੀਆਂ ਜਾਣ। ਪੜ੍ਹਨ ਤੇ ਟੀ.ਵੀ. ਵੇਖਣ ਦਾ, ਮਾਨਸਿਕ ਅੰਤਰ ਹੁੰਦਾ ਹੈ। ਟੀ.ਵੀ. ਵੇਖਣ ਵਾਲਾ ਗੁੱਸੇਖੋਰ ਮਨੁੱਖ ਬਣਦਾ ਹੈ। ਸੋ ਨਿੱਕੇ ਸਾਈਜ਼ ਦੀਆਂ ਪੁਸਤਕਾਂ ਬਾਰੇ ਜੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਿਚਾਰ ਕਰੇ ਤਾਂ ਪੰਜਾਬੀ ਲੋਕਾਂ ਦਾ ਭਲਾ ਹੋ ਸਕਦਾ ਹੈ। ਪੰਜਾਬ ਵਿਚ ਨਸ਼ੇ ਤੇ ਪੁਸਤਕਾਂ ਦਾ ਨਾ-ਪੜ੍ਹਨਾ ਇਕ ਤਰ੍ਹਾਂ ਦਾ ਬਿਪਰਵਾਦ ਦਾ ਹੀ ਗੁਪਤ ਹਮਲਾ ਸਮਝਣਾ ਚਾਹੀਦਾ ਹੈ।

ਬਲਦੇਵ ਬੰਬੀਹਾ (ਫਰੀਦਕੋਟ)

# ਧਰਮ ਪ੍ਰਚਾਰ ਲਹਿਰ ਦੀਆਂ ਪ੍ਰਚਾਰ ਵਹੀਰ ਸਰਗਰਮੀਆਂ

## ਸਿੱਖ ਮਿਸ਼ਨ ਹਰਿਆਣਾ ਤੇ ਹਿਮਾਚਲ ਪ੍ਰਦੇਸ਼ ਵੱਲੋਂ ਗੁਰਮਤਿ ਸਮਾਗਮ

ਸਿੱਖ ਮਿਸ਼ਨ ਹਰਿਆਣਾ ਵੱਲੋਂ ਮਿਤੀ ੧੭-੯-੨੦੧੦ ਨੂੰ ਗੁਰਦੁਆਰਾ ਪਾਤਸ਼ਾਹੀ ਸਤਵੀਂ, ਕੁਰੂਕਸ਼ੇਤਰ ਵਿਖੇ ਅੰਮ੍ਰਿਤ ਸੰਚਾਰ ਕਰਵਾਇਆ ਗਿਆ ਜਿਸ ਵਿਚ ੩੭ ਪ੍ਰਾਣੀ ਅੰਮ੍ਰਿਤਪਾਨ ਕਰ ਗੁਰੂ ਵਾਲੇ ਬਣੇ। ੨੫ ਸਤੰਬਰ ੨੦੧੦ ਨੂੰ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ, ਇੰਦਰੀ (ਕਰਨਾਲ) ਵਿਖੇ ਗੁਰਮਤਿ ਸਮਾਗਮ ਕਰਵਾਇਆ ਗਿਆ ਜਿਸ ਵਿਚ ਭਾਈ ਲਖਵਿੰਦਰ ਸਿੰਘ, ਭਾਈ ਸਰਬਜੀਤ ਸਿੰਘ, (ਦੋਵੇਂ ਹਜ਼ੂਰੀ ਰਾਗੀ ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ) ਅਤੇ ਭਾਈ ਮਲਵਿੰਦਰ ਸਿੰਘ ਹਜ਼ੂਰੀ ਰਾਗੀ ਗੁਰਦੁਆਰਾ ਸਾਹਿਬ ਪਾਤਿਸ਼ਾਹੀ ਛੇਵੀਂ ਕੁਰੂਕਸ਼ੇਤਰ ਨੇ ਸੰਗਤਾਂ ਨੂੰ ਮਨੋਹਰ ਕੀਰਤਨ ਰਾਹੀਂ ਨਿਹਾਲ ਕੀਤਾ। ਸਿੱਖ ਮਿਸ਼ਨ ਹਰਿਆਣਾ ਦੇ ਪ੍ਰਚਾਰਕ ਭਾਈ ਸੁਰਜੀਤ ਸਿੰਘ ਅਤੇ ਗੁਰਮਤਿ ਸੰਗੀਤ ਅਕੈਡਮੀ ਸ਼ੇਖੂਪੁਰਾ ਮੰਚੂਰੀ ਦੇ ਇੰਚਾਰਜ ਭਾਈ ਮੰਗਪ੍ਰੀਤ ਸਿੰਘ ਨੇ ਸੰਗਤਾਂ ਨੂੰ ਗੁਰ-ਇਤਿਹਾਸ ਦੀ ਜਾਣਕਾਰੀ ਦਿੱਤੀ। ਕਵਿੱਤਰੀ ਬੀਬੀ ਰਣਜੀਤ ਕੌਰ 'ਜੀਤ' ਨੇ ਗੁਰਮਤਿ ਕਵਿਤਾਵਾਂ ਰਾਹੀਂ ਸਿੱਖ ਧਰਮ ਅਤੇ ਇਤਿਹਾਸ ਤੋਂ ਜਾਣੂ ਕਰਵਾਇਆ। ਮਿਤੀ ੨੬-੯-੧੦ ਨੂੰ ਗੁਰਦੁਆਰਾ ਸਾਹਿਬ ਵਿਖੇ ਅੰਮ੍ਰਿਤ-ਸੰਚਾਰ ਸਮਾਗਮ ਕੀਤਾ ਗਿਆ ਜਿਸ ਵਿਚ ੫੯ ਪ੍ਰਾਣੀ ਅੰਮ੍ਰਿਤਪਾਨ ਕਰ ਗੁਰੂ ਵਾਲੇ ਬਣੇ। ਸਿੱਖ ਮਿਸ਼ਨ ਹਰਿਆਣਾ ਵੱਲੋਂ ਕਰਵਾਏ ਜਾਂਦੇ ਸਾਰੇ ਹੀ ਅੰਮ੍ਰਿਤ-ਸੰਚਾਰ ਸਮਾਗਮਾਂ ਵਿਚ ਕਕਾਰ ਭੇਟਾ ਰਹਿਤ ਦਿੱਤੇ ਜਾਂਦੇ ਹਨ। ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਦੇ ਪ੍ਰਕਾਸ਼ ਉਤਸਵ ਨੂੰ ਮੁੱਖ ਰੱਖਦਿਆਂ ਹੋਇਆਂ ਗੁਰਦੁਆਰਾ ਸਿੰਘ ਸਭਾ, ਕਸਬਾ ਸ਼ਹਿਜਾਦਪੁਰ, ਤਹਿ-ਨਾਰਾਇਣਗੜ੍ਹ, ਜ਼ਿਲਾ-ਅੰਬਾਲਾ ਵਿਖੇ ਮਿਤੀ ੦੯ ਅਕਤੂਬਰ ੨੦੧੦ ਨੂੰ ਕੀਰਤਨ ਸਮਾਗਮ ਕਰਵਾਇਆ ਗਿਆ ਜਿਸ ਵਿਚ ਸ੍ਰੀ ਦਰਬਾਰ ਸਾਹਿਬ ਦੇ ਹਜ਼ੂਰੀ ਰਾਗੀ ਜਥਿਆਂ ਅਤੇ ਹੋਰ ਕੀਰਤਨੀ ਜਥਿਆਂ ਨੇ ਸੰਗਤਾਂ ਨੂੰ ਮਨੋਹਰ ਕੀਰਤਨ ਰਾਹੀਂ ਨਿਹਾਲ ਕੀਤਾ। ਭਾਈ ਮਨਪ੍ਰੀਤ ਸਿੰਘ ਨੇ ਗੁਰਮਤਿ ਵਿਚਾਰਾਂ ਨਾਲ ਸੰਗਤਾਂ ਨੂੰ ਬਾਣੀ ਨਾਲ ਜੋੜਿਆ। ਸਿੱਖ ਮਿਸ਼ਨ ਹਰਿਆਣਾ ਵੱਲੋਂ ਮਿਤੀ ੧੦-੧੦-੨੦੧੦ ਨੂੰ ਗੁਰਦੁਆਰਾ ਸਾਹਿਬ ਵਿਖੇ ਅੰਮ੍ਰਿਤ-ਸੰਚਾਰ ਕਰਵਾਇਆਂ ਗਿਆ ਜਿਸ ੨੬ ਪ੍ਰਾਣੀਆਂ ਨੇ ਅੰਮ੍ਰਿਤਪਾਨ ਕੀਤਾ। ਗੁਰਦੁਆਰਾ ਸ੍ਰੀ ਲਖਨੌਰ ਸਾਹਿਬ ਪਾਤ:ਦਸਵੀਂ,ਅੰਬਾਲਾ ਵਿਖੇ ਮਿਤੀ ੧੬-੧੦-੨੦੧੦ ਨੂੰ ਅੰਮ੍ਰਿਤ-ਸੰਚਾਰ ਕਰਵਾਇਆ ਗਿਆ ਜਿਸ ਵਿਚ ੨੪ ਪ੍ਰਾਣੀਆਂ ਨੇ ਅੰਮ੍ਰਿਤਪਾਨ ਕੀਤਾ ਅਤੇ ਗੁਰੂ ਵਾਲੇ ਬਣੇ। ਗੁਰਦੁਆਰਾ ਮੰਜੀ ਸਾਹਿਬ (ਅੰਬਾਲਾ) ਦੇ ਗੁਰਦੁਆਰਾ ਸਾਹਿਬ ਬਾਦਸ਼ਾਹੀ ਬਾਗ ਵਿਖੇ ਮਿਤੀ ੨੨-੧੦-੨੦੧੦ ਨੂੰ ਅੰਮ੍ਰਿਤ-ਸੰਚਾਰ ਕਰਵਾਇਆ ਗਿਆ, ਜਿਸ ਵਿਚ ੨੩ ਪ੍ਰਾਣੀ ਅੰਮ੍ਰਿਤਪਾਨ ਕਰ ਗੁਰੂ ਵਾਲੇ ਬਣੇ। ਧੰਨ-ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ੩੦੨ ਸਾਲਾ ਗੁਰਤਾ-ਗੱਦੀ ਨੂੰ ਸਮਰਪਿਤ ਮਹਾਨ ਕੀਰਤਨ ਸਮਾਗਮ ਮਿਤੀ ੦੭-੧੧-੨੦੧੦ ਨੂੰ ਗੁਰਦੁਆਰਾ ਡੇਰਾ ਸਾਹਿਬ ਕਾਰ-ਸੇਵਾ, ਕਲੰਦਰੀ ਗੇਟ (ਕਰਨਾਲ) ਵਿਖੇ ਗੁਰਮਤਿ ਸਮਾਗਮ ਕਰਵਾਇਆ

ਗਿਆ। ਇਸ ਸਮਾਗਮ ਵਿਚ ਵਿਸ਼ੇਸ਼ ਤੌਰ ਸਿੰਘ ਸਾਹਿਬ ਗਿਆਨੀ ਤਰਲੋਚਨ ਸਿੰਘ ਜੀ, ਜਥੇਦਾਰ ਤਖਤ ਸ੍ਰੀ ਕੇਸਗੜ੍ਹ ਸਾਹਿਬ ਨੇ ਨਾਲ ਗੁਰਮਤਿ ਵੀਚਾਰਾਂ ਸਾਂਝੀਆਂ ਕੀਤੀਆਂ। ਇਨ੍ਹਾਂ ਤੋਂ ਬਾਅਦ ਸ੍ਰੀ ਦਰਬਾਰ ਸਾਹਿਬ ਜੀ ਦੇ ਹਜ਼ੂਰੀ ਰਾਗੀ ਜਥੇ ਭਾਈ ਕਮਲਜੀਤ ਸਿੰਘ, ਭਾਈ ਹਰਪਿੰਦਰ ਸਿੰਘ, ਭਾਈ ਬਲਦੇਵ ਸਿੰਘ ਵਡਾਲਾ ਅਤੇ ਗੁਰਮਤਿ ਸੰਗੀਤ ਅਕੈਡਮੀ ਸ਼ੇਖੂਪੁਰਾ ਮੰਚੂਰੀ (ਕਰਨਾਲ) ਦੇ ਵਿਦਿਆਰਥੀਆਂ ਨੇ ਸੰਗਤਾਂ ਨੂੰ ਮਨੋਹਰ ਕੀਰਤਨ ਰਾਹੀਂ ਨਿਹਾਲ ਕੀਤਾ। ਗੁਰਦੁਆਰਾ ਸਾਹਿਬ ਪਹਿਲੀ ਪਾਤਸ਼ਾਹੀ ਮੰਜੀ ਸਾਹਿਬ (ਕਰਨਾਲ) ਵਿਖੇ ਅੰਮ੍ਰਿਤ-ਸੰਚਾਰ ਕਰਵਾਇਆ ਗਿਆ ਜਿਸ ਵਿਚ ੩੫ ਪ੍ਰਾਣੀ ਅੰਮ੍ਰਿਤਪਾਨ ਕਰ ਗੁਰੂ ਵਾਲੇ ਬਣੇ। ਬਾਬਾ ਬੰਦਾ ਸਿੰਘ ਜੀ ਬਹਾਦਰ ਦੇ ਜੀਵਨ ਨਾਲ ਸੰਬੰਧਿਤ ਧਾਰਮਿਕ ਨਾਟਕ 'ਫ਼ਤਿਹਨਾਮਾ' ਨਿਰਮਾਤਾ ਅਤੇ ਲੇਖਕ ਪ੍ਰਿਤਪਾਲ ਸਿੰਘ ਤੇ ਮੁਕੇਸ਼ ਚੰਡੇਲਾ ਦੇ ਨਿਰਦੇਸ਼ਨ ਅਤੇ ਸ਼੍ਰੋਮਣੀ ਕਮੇਟੀ ਦੇ ਸਹਿਯੋਗ ਨਾਲ ਨਹਿਰੂ ਸਟੇਡੀਅਮ (ਕਰਨਾਲ) ਵਿਖੇ ਦਿਖਾਇਆ ਗਿਆ। ਜਿਸ ਵਿਚ ਪੰਥ ਦੇ ਮਹਾਨ ਜਰਨੈਲ ਬਾਬਾ ਬੰਦਾ ਸਿੰਘ ਬਹਾਦਰ ਵੱਲੋਂ ਮੁਗਲਾਂ ਦੇ ਰਾਜ ਨੂੰ ਖਤਮ ਕਰਕੇ ਅਤੇ ਸਿੱਖ ਰਾਜ ਦੀ ਸਥਾਪਨਾ ਨੂੰ ਬਹੁਤ ਸੁਚੱਜੇ ਢੰਗ ਨਾਲ ਲਾਇਟ ਐਂਡ ਸਾਉਂਡ ਰਾਹੀਂ ਨਾਟਕ ਪੇਸ਼ ਕੀਤਾ। ਸ਼੍ਰੋਮਣੀ ਗੁ:ਪ੍ਰ:ਕਮੇਟੀ ਦੇ ਸੀਨੀ:ਮੀਤ ਪ੍ਰਧਾਨ ਸ.ਰਘੂਜੀਤ ਸਿੰਘ ਨੇ ਸਿੰਘ ਸਾਹਿਬ ਗਿਆਨੀ ਤਿਰਲੋਚਨ ਸਿੰਘ ਜੀ ਅਤੇ ਆਈਆਂ ਸਮੂੰਹ ਸੰਗਤਾਂ ਦਾ ਤਹਿ ਦਿਲੋਂ ਧੰਨਵਾਦ ਕੀਤਾ ਅਤੇ ਉਨ੍ਹਾਂ ਨੇ ਸ਼੍ਰੋਮਣੀ ਕਮੇਟੀ ਵੱਲੋਂ ਸਿੱਖ ਧਰਮ ਅਤੇ ਗੁਰਮਤਿ ਦੇ ਪ੍ਰਚਾਰ ਲਈ ਕੀਤੀਆਂ ਜਾ ਰਹੀ ਸਰਗਰਮੀਆਂ ਬਾਰੇ ਜਾਣਕਾਰੀ ਦਿੱਤੀ। ਸਾਰੇ ਹੀ ਸਮਾਗਮਾਂ ਦੀ ਸਮਾਪਤੀ ਸਮੇਂ ਸ. ਕਿਰਪਾਲ ਸਿੰਘ (ਇੰਚਾਰਜ ਸਿੱਖ ਮਿਸ਼ਨ ਹਰਿਆਣਾ) ਨੇ ਸੰਗਤਾਂ ਨੂੰ ਸੰਬੋਧਿਤ ਕਰਦਿਆਂ ਅੰਮ੍ਰਿਤ ਦੀ ਦਾਤ ਦੀ ਮਹੱਤਤਾ ਬਾਰੇ ਜਾਣਕਾਰੀ ਅਤੇ ਅੰਮ੍ਰਿਤਪਾਨ ਕਰਨ ਦੀ ਅਪੀਲ ਕੀਤੀ ਤੇ ਆਈਆਂ ਸੰਗਤਾਂ ਦਾ ਤਹਿ ਦਿਲੋਂ ਧੰਨਵਾਦ ਕੀਤਾ ।

## ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਅੰਮ੍ਰਿਤ-ਸੰਚਾਰ ਸਮਾਗਮ

ਗਿਆਨੀ ਗੁਰਮੁਖ ਸਿੰਘ ਹੈਡ ਗ੍ਰੰਥੀ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਪ੍ਰਾਪਤ ਸੂਚਨਾ ਅਨੁਸਾਰ ਮਹੀਨਾ ਸਤੰਬਰ ੨੦੧੦ ਵਿਚ ਪੰਜਾਬ ਅਤੇ ਪੰਜਾਬ ਤੋਂ ਬਾਹਰ ਹੋਏ ਅੰਮ੍ਰਿਤ-ਸੰਚਾਰ ਸਮਾਗਮਾਂ ਦੌਰਾਨ ਅੰਮ੍ਰਿਤ ਛਕਣ ਵਾਲੇ ਪ੍ਰਾਣੀਆਂ ਦਾ ਵੇਰਵਾ ਇਸ ਪ੍ਰਕਾਰ ਹੈ:

| ਮਿਤੀ | ਅਸਥਾਨ | ਪ੍ਰਾਣੀ |
|---|---|---|
| ੧-੯-੨੦੧੦ | ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ | ੧੯੬ |
| ੧-੯-੨੦੧੦ | ਗੁਰਦੁਆਰਾ ਬੁਰਜ ਸਾਹਿਬ ਧਾਰੀਵਾਲ (ਗੁਰਦਾਸਪੁਰ) | ੩੮ |
| ੪-੯-੨੦੧੦ | ਪਿੰਡ ਜਾਤੀ ਕੇ (ਕਪੂਰਥਲਾ) | ੩੦ |
| ੫-੯-੨੦੧੦ | ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ | ੧੬੩ |
| ੮-੯-੨੦੧੦ | ਗੁ: ਟਾਹਲੀ ਸਾਹਿਬ (ਗੁਰਦਾਸਪੁਰ) | ੧੪੫ |
| ੮-੯-੨੦੧੦ | ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ | ੧੫੮ |
| ੮-੯-੨੦੧੦ | ਗੁਰਦੁਆਰਾ ਬੇਰ ਸਾਹਿਬ ਸੁਲਤਾਨਪੁਰ ਲੋਧੀ (ਕਪੂਰਥਲਾ) | ੬੮ |
| ੧੨-੯-੨੦੧੦ | ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ | ੨੧੨ |
| ੧੨-੯-੨੦੧੦ | ਪਿੰਡ ਪੰਜਵੜ (ਤਰਨਤਾਰਨ) | ੧੬ |
| ੧੪-੯-੨੦੧੦ | ਪ੍ਰਚਾਰ ਵਹੀਰ ਹਲਕਾ ਮਮਦੋਟ ਪਿੰਡ ਤੂਤ (ਫਿਰੋਜ਼ਪੁਰ) | ੬੮ |

| | | |
|---|---|---|
| ੧੫-੯-੨੦੧੦ | ਪਿੰਡ ਸਾਈਆ ਵਾਲਾ (ਫਿਰੋਜ਼ਪੁਰ) | ੨੨ |
| ੧੫-੯-੨੦੧੦ | ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ | ੧੭੯ |
| ੧੫-੯-੨੦੧੦ | ਸ੍ਰੀ ਗੋਇੰਦਵਾਲ ਸਾਹਿਬ (ਤਰਨਤਾਰਨ) | ੩੪ |
| ੧੬-੯-੨੦੧੦ | ਪਿੰਡ ਸੱਪਾਂ ਵਾਲੀ (ਫਿਰੋਜ਼ਪੁਰ) | ੨੦ |
| ੧੬-੯-੨੦੧੦ | ਗੁ: ਬਾਰਠ ਸਾਹਿਬ (ਗੁਰਦਾਸਪੁਰ) | ੧੨੫ |
| ੧੭-੯-੨੦੧੦ | ਪਿੰਡ ਮਾਹਣਾ ਸਿੰਘ ਵਾਲਾ (ਫਿਰੋਜ਼ਪੁਰ) | ੨੫ |
| ੧੮-੯-੨੦੧੦ | ਪਿੰਡ ਕਾਸੂਬੇਗ (ਫਿਰੋਜ਼ਪੁਰ) | ੫੯ |
| ੧੯-੯-੨੦੧੦ | ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ | ੧੬੩ |
| ੧੯-੯-੨੦੧੦ | ਪਿੰਡ ਕੋਟ ਈਸੇ ਖਾਂ (ਮੋਗਾ) | ੯੬ |
| ੨੦-੯-੨੦੧੦ | ਪਿੰਡ ਵਾਂ (ਫਿਰੋਜ਼ਪੁਰ) | ੨੩ |
| ੨੧-੯-੨੦੧੦ | ਪਿੰਡ ਰੁਕਨਾਬੇਗੂ (ਫਿਰੋਜ਼ਪੁਰ) | ੫੮ |
| ੨੨-੯-੨੦੧੦ | ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ | ੧੪੩ |
| ੨੩-੯-੨੦੧੦ | ਗੁ: ਸ੍ਰੀ ਗੋਇੰਦਵਾਲ ਸਾਹਿਬ (ਤਰਨਤਾਰਨ) | ੪੦ |
| ੨੪-੯-੨੦੧੦ | ਪਿੰਡ ਮਨਾਵਾਂ (ਤਰਨਤਾਰਨ) | ੨੭ |
| ੨੫-੯-੨੦੧੦ | ਜੈਪੁਰ (ਰਾਜਸਥਾਨ) | ੬੬ |
| ੨੬-੯-੨੦੧੦ | ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ | ੨੧੮ |
| ੨੬-੯-੨੦੧੦ | ਪਿੰਡ ਸ਼ਾਮਨਗਰ (ਅੰਮ੍ਰਿਤਸਰ) | ੧੧੮ |
| ੨੭-੯-੨੦੧੦ | ਗੁ: ਬਾਬਾ ਬੁੱਢਾ ਜੀ ਰਮਦਾਸ (ਅੰਮ੍ਰਿਤਸਰ) | ੪੦ |
| ੨੯-੯-੨੦੧੦ | ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ | ੧੯੯ |
| ੨੯-੯-੨੦੧੦ | ਪਿੰਡ ਰਣੀਕੇ (ਅੰਮ੍ਰਿਤਸਰ) | ੧੨੦ |

## ਗੁਰਦੁਆਰਾ ਬਾਉਲੀ ਸਾਹਿਬ ਸ੍ਰੀ ਗੋਇੰਦਵਾਲ (ਤਰਨਤਾਰਨ) ਵਿਖੇ ਅੰਮ੍ਰਿਤ-ਸੰਚਾਰ

ਗੁਰਦੁਆਰਾ ਸਾਹਿਬ ਦੇ ਮੈਨੇਜਰ ਸ. ਬਲਵਿੰਦਰ ਸਿੰਘ ਕਾਹਲਵਾਂ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਮਿਤੀ ੧੫, ੨੩-੯-੨੦੧੦ ਅਤੇ ੩੦-੧੦-੨੦੧੦ ਨੂੰ ਹੋਏ ਅੰਮ੍ਰਿਤ-ਸੰਚਾਰ ਸਮਾਗਮ ਦੌਰਾਨ ਕ੍ਰਮਵਾਰ ੩੪, ੪੦ ਅਤੇ ੩੦ ਪ੍ਰਾਣੀ ਅੰਮ੍ਰਿਤਪਾਨ ਕਰ ਗੁਰੂ ਵਾਲੇ ਬਣੇ।

## ਯੂ.ਪੀ. ਸਿੱਖ ਮਿਸ਼ਨ ਹਾਪੁੜ ਵੱਲੋਂ ਧਾਰਮਿਕ ਸਮਾਗਮ ਤੇ ਅੰਮ੍ਰਿਤ-ਸੰਚਾਰ

ਜਥੇ. ਅਵਤਾਰ ਸਿੰਘ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਵੱਲੋਂ ਹੋਏ ਹੁਕਮ ਅਨੁਸਾਰ ਸ. ਸੁਖਮੀਤ ਸਿੰਘ ਜੀ ਕਾਦੀਆਂ ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਯੋਗ ਅਗਵਾਈ ਹੇਠ ਸ. ਸੁਖਦੇਵ ਸਿੰਘ ਤੁੜ ਇੰਚਾਰਜ ਸਿੱਖ ਮਿਸ਼ਨ ਹਾਪੁੜ ਵੱਲੋਂ ਵੱਖ-ਵੱਖ ਅਸਥਾਨਾਂ 'ਤੇ ਅੰਮ੍ਰਿਤ-ਸੰਚਾਰ ਤੇ ਧਾਰਮਿਕ ਸਮਾਗਮ ਕਰਵਾਏ ਗਏ। ਇਨ੍ਹਾਂ ਸਮਾਗਮਾਂ ਵਿਚ ਇਲਾਕੇ ਦੀਆਂ ਸਿੱਖ ਸੰਗਤਾਂ, ਸਭਾ-ਸੁਸਾਇਟੀਆਂ ਵੱਲੋਂ ਵਧ-ਚੜ੍ਹ ਕੇ ਭਰਪੂਰ ਸਹਿਯੋਗ ਦਿੱਤਾ ਗਿਆ। ਸਿੱਖ ਮਿਸ਼ਨ ਹਾਪੁੜ ਤੋਂ ਪਹੁੰਚੇ ਪੰਜਾਂ-ਪਿਆਰਿਆਂ ਰਾਹੀਂ ਸਿੱਖ ਸੰਗਤਾਂ ਨੇ ਵੱਡੀ ਗਿਣਤੀ ਵਿਚ ਖੰਡੇ-ਬਾਟੇ ਦੀ ਪਾਹੁਲ ਪ੍ਰਾਪਤ ਕਰਕੇ ਗੁਰੂ-ਘਰ ਦੀਆਂ

ਖੁਸ਼ੀਆਂ ਪ੍ਰਾਪਤ ਕੀਤੀਆਂ। ਅੰਮ੍ਰਿਤ-ਅਭਿਲਾਖੀਆਂ ਨੂੰ ਕਕਾਰ ਸਿੱਖ ਮਿਸ਼ਨ ਹਾਪੁੜ ਵੱਲੋਂ ਭੇਟਾ ਰਹਿਤ ਦਿੱਤੇ ਗਏ। ਅੰਮ੍ਰਿਤ-ਸੰਚਾਰ ਸਮਾਗਮਾਂ ਦੌਰਾਨ ਅੰਮ੍ਰਿਤ ਛਕਣ ਵਾਲੇ ਪ੍ਰਾਣੀਆਂ ਦਾ ਵੇਰਵਾ ਇਸ ਪ੍ਰਕਾਰ ਹੈ:

| ਮਿਤੀ | ਅਸਥਾਨ | ਪ੍ਰਾਣੀ |
|---|---|---|
| ੧੦-੮-੧੦ | ਗੁ: ਭੰਡਾਰਾ ਸਾਹਿਬ | ੧੫ |
| ੮-੯-੧੦ | ਸ੍ਰੀ ਨਾਨਕਮਤਾ ਸਾਹਿਬ | ੨੦ |
| ੧੫-੮-੧੦ | ਗੁ: ਕਲਗੀਧਰ ਸਿੰਘ ਸਭਾ ਕਾਨਪੁਰ | ੭੮ |
| ੧-੯-੧੦ | ਗੁ: ਬੈਕੁੰਠ ਨਗਰ (ਅਲੀਗੜ੍ਹ) | ੧੬ |
| ੨੬-੯-੧੦ | ਗੁ: ਮਾਤਾ ਸਾਹਿਬ ਕੌਰ ਕਾਨਪੁਰ | ੩੨ |
| ੨੯-੯-੧੦ | ਗੁ: ਬਾਬਾ ਬੁੱਢਾ ਸਾਹਿਬ ਪਿੰਡ ਲਲਵਾੜਾ (ਬਿਜਨੌਰ) | ੫੭ |

## ਵਿਰਸਾ ਸੰਭਾਲ ਮੁਹਿੰਮ ਵੱਲੋਂ ਗੁਰਮਤਿ ਸਮਾਗਮ

ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਜਥੇਦਾਰ ਅਵਤਾਰ ਸਿੰਘ ਦੀ ਪ੍ਰੇਰਨਾ ਤੇ ਅਖੰਡ ਕੀਰਤਨੀ ਜਥਾ ਇੰਟਰਨੈਸ਼ਨਲ ਅਤੇ ਧਰਮ ਪ੍ਰਚਾਰ ਲਹਿਰ ਦੇ ਇੰਚਾਰਜ ਜਥੇਦਾਰ ਬਲਦੇਵ ਸਿੰਘ ਦੀ ਅਗਵਾਈ ਹੇਠ ਧਰਮ ਪ੍ਰਚਾਰ ਲਹਿਰ ਅਤੇ ਸਿੱਖ ਵਿਰਸਾ ਸੰਭਾਲ ਮੁਹਿੰਮ ਦੇ ਪੜਵੇਂ ਗੇੜ ਦੇ ਗੁਰਮਤਿ ਅਤੇ ਅੰਮ੍ਰਿਤ-ਸੰਚਾਰ ਸਮਾਗਮ ਮਿਤੀ ੧੫ ਤੋਂ ੨੦ ਅਕਤੂਬਰ ਤਕ ਜ਼ਿਲ੍ਹਾ ਫਤਿਹਗੜ੍ਹ ਸਾਹਿਬ ਦੇ ਹਲਕਾ ਅਮਲੋਹ ਦੇ ਨੇੜਲੇ ਪਿੰਡਾਂ 'ਚ ਮੈਂਬਰ ਸ਼੍ਰੋਮਣੀ ਕਮੇਟੀ ਸ: ਰਵਿੰਦਰ ਸਿੰਘ ਖ਼ਾਲਸਾ ਦੇ ਪ੍ਰਬੰਧਾਂ ਅਧੀਨ ਕਰਵਾਏ ਗਏ। ਪਹਿਲਾ ਸਮਾਗਮ ੧੫ ਅਕਤੂਬਰ ਨੂੰ ਪਿੰਡ ਮੋਹਨ ਮਾਜਰਾ ਵਿਖੇ ਤੇ ਅਗਲੇ ਸਮਾਗਮ ਪਿੰਡ ਭਾਮੀਆਂ, ਚੜੀ, ਠੀਕਰੀਵਾਲ, ਭਾਂਬੜੀ ਅਤੇ ੨੦ ਅਕਤੂਬਰ ਨੂੰ ਮੁੱਖ ਸਮਾਗਮ ਪਿੰਡ ਭੜੀ ਵਿਖੇ ਕੀਤਾ ਗਿਆ। ਇਨ੍ਹਾਂ ਸਮਾਗਮਾਂ ਦੌਰਾਨ ਹਰ ਦਿਨ ਸਮਾਗਮ ਦੀ ਸ਼ੁਰੂਆਤ ਸਵੇਰੇ ੮ ਵਜੇ ਪਿੰਡ ਵਿਚ ਨਗਰ ਕੀਰਤਨ ਸਜਾ ਕੇ ਕੀਤੀ ਗਈ। ਨਗਰ ਕੀਰਤਨ ਦੌਰਾਨ ਵੱਡੀ ਗਿਣਤੀ ਵਿਚ ਸੰਗਤਾਂ ਨਾਲ ਚੱਲਦੀਆਂ ਹੋਈਆਂ ਸ਼ਬਦ ਕੀਰਤਨ ਕਰਦੀਆਂ ਰਹੀਆਂ। ਇਸ ਮੌਕੇ ਧਰਮ ਪ੍ਰਚਾਰ ਕਮੇਟੀ ਦੇ ਪ੍ਰਚਾਰਕ ਅਤੇ ਕਵੀਸ਼ਰੀ ਜਥੇ ਭਰਪੂਰ ਸਹਿਯੋਗ ਦੇ ਰਹੇ ਹਨ। ਉਪੰਰਤ ਪਿੰਡ ਦੇ ਗੁਰਦੁਆਰਾ ਸਾਹਿਬ ਵਿਖੇ ਸਮਾਗਮ ਅਰੰਭ ਕੀਤਾ ਗਿਆ ਜਿਥੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਤੋਂ ਪੁੱਜੇ ਹਜ਼ੂਰੀ ਰਾਗੀ ਭਾਈ ਜਗਤਾਰ ਸਿੰਘ, ਭਾਈ ਜਗਜੀਤ ਸਿੰਘ ਕੋਮਲ ਨੇ ਗੁਰਬਾਣੀ ਦੇ ਕੀਰਤਨ ਰਾਹੀਂ ਸੰਗਤਾਂ ਨੂੰ ਨਿਹਾਲ ਕੀਤਾ। ਇਸ ਉਪਰੰਤ ਢਾਡੀ ਭਾਈ ਅਮਰਜੀਤ ਸਿੰਘ ਅਣਖੀ ਅਤੇ ਭਾਈ ਜਸਬੀਰ ਸਿੰਘ ਨੇ ਸੰਗਤਾਂ ਨੂੰ ਢਾਡੀ ਵਾਰਾਂ ਰਾਹੀਂ ਸਿੱਖ ਇਤਿਹਾਸ ਨਾਲ ਜੋੜਨ ਦੀ ਸੇਵਾ ਨਿਭਾਈ। ਇਨ੍ਹਾਂ ਸਮਾਗਮਾਂ ਦੌਰਾਨ ੩੯੧ ਪ੍ਰਾਣੀਆਂ ਨੇ ਅੰਮ੍ਰਿਤਪਾਨ ਕੀਤਾ। ੩੩ ਨੌਜਵਾਨਾਂ ਨੂੰ ਨਸ਼ਾ ਛੱਡਣ ਲਈ ਮੁਫ਼ਤ ਇਲਾਜ ਕਰਵਾਉਣ ਦੀਆਂ ਚਿੱਠੀਆਂ ਦਿੱਤੀਆਂ ਗਈਆਂ ਜਿਨ੍ਹਾਂ ਦਾ ਇਲਾਜ ਸ੍ਰੀ ਗੁਰੂ ਰਾਮਦਾਸ ਮੈਡੀਕਲ ਹਸਪਤਾਲ ਵੱਲਾ (ਅੰਮ੍ਰਿਤਸਰ) ਵਿਖੇ ਖੁੱਲ੍ਹੇ ਨਸ਼ਾ-ਛੁਡਾਉ ਕੇਂਦਰ ਵਿਚ ਕੀਤਾ ਜਾਵੇਗਾ। ਸਮਾਗਮਾਂ ਦੌਰਾਨ ਧਰਮ ਪ੍ਰਚਾਰ ਦੇ ਮੁਖੀ ਜਥੇਦਾਰ ਗਿਆਨੀ ਬਲਦੇਵ ਸਿੰਘ ਸੰਗਤਾਂ ਨਾਲ ਗੁਰਮਤਿ ਵਿਚਾਰ ਸਾਂਝੇ ਕਰਦੇ ਰਹੇ। ਸਮਾਗਮਾਂ ਦੇ ਮੁੱਖ ਪ੍ਰਬੰਧਕ ਸ: ਰਵਿੰਦਰ ਸਿੰਘ ਖਾਲਸਾ ਨੇ ਸੰਗਤਾਂ ਨੂੰ ਬਾਣੀ-ਬਾਣੇ ਦੇ ਧਾਰਨੀ ਹੋ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਲੜ ਲੱਗਣ ਲਈ ਕਿਹਾ। ਮੁੱਖ ਸਮਾਗਮ ਦੌਰਾਨ ਧਰਮ ਪ੍ਰਚਾਰ ਕਮੇਟੀ ਦੇ ਮੈਂਬਰ ਜਥੇਦਾਰ ਹਰਦਲਬੀਰ ਸਿੰਘ ਸ਼ਾਹ ਉਚੇਚੇ ਤੌਰ ਤੇ ਸਮਾਗਮ 'ਚ ਸ਼ਾਮਲ ਹੋਏ ਅਤੇ ਸੰਗਤ ਨੂੰ

ਸੰਬੋਧਨ ਕੀਤਾ। ਇਨ੍ਹਾਂ ਸਮਾਗਮਾਂ ਦੌਰਾਨ ਸ਼ਹੀਦ ਬਾਬਾ ਬੰਦਾ ਸਿੰਘ ਗਤਕਾ ਅਖਾੜਾ ਦੇ ਮੁੱਖ ਸੇਵਾਦਾਰ ਜਸਪਾਲ ਸਿੰਘ ਅਤੇ ਇੰਚਾਰਜ ਭਾਈ ਪਵਿੱਤਰ ਸਿੰਘ ਨਗਰ ਕੀਰਤਨ ਦੌਰਾਨ ਗੱਤਕੇ ਦੇ ਜੌਹਰ ਦਿਖਾਉਂਦੇ ਰਹੇ।

## ਗੰਗਾਨਗਰ (ਰਾਜਸਥਾਨ) ਵਿਖੇ ਤਿੰਨ-ਦਿਨਾ ਗੁਰਮਤਿ ਸਮਾਗਮ

ਧਰਮ ਪ੍ਰਚਾਰ ਕਮੇਟੀ ਸ੍ਰੀ ਅੰਮ੍ਰਿਤਸਰ ਸਾਹਿਬ ਤੋਂ ਮਿਲੇ ਸਹਿਯੋਗ ਸਦਕਾ ਸਿੱਖ ਧਰਮ ਪ੍ਰਚਾਰ ਕਮੇਟੀ ਰਾਜਸਥਾਨ ਦੇ ਪ੍ਰਧਾਨ ਸ. ਸੂਰਤ ਸਿੰਘ ਦੀ ਸੁਯੋਗ ਅਗਵਾਈ ਹੇਠ ਤਿੰਨ-ਦਿਨਾ ਗੁਰਮਤਿ ਸਮਾਗਮ ੬,੭ ਅਤੇ ੮ ਸਤੰਬਰ ੨੦੧੦ ਨੂੰ ਮੰਡੀ ਸ੍ਰੀ ਗੰਗਾਨਗਰ (ਰਾਜਸਥਾਨ) ਵਿਖੇ ਕਰਵਾਇਆ ਗਿਆ। ਸਮਾਗਮਾਂ ਦੀ ਸਫ਼ਲਤਾ ਵਾਸਤੇ ਧਰਮ ਪ੍ਰਚਾਰ ਕਮੇਟੀ ਸ੍ਰੀ ਅੰਮ੍ਰਿਤਸਰ ਦੇ ਜਥੇ ਕਵੀਸ਼ਰ ਭਾਈ ਕੁਲਬੀਰ ਸਿੰਘ ਪਾਰਸ, ਭਾਈ ਰਣਜੀਤ ਸਿੰਘ ਚੋਹਲਾ, ਢਾਡੀ ਆਤਮਾ ਸਿੰਘ ਅਤੇ ਸੁਖਚੈਨ ਸਿੰਘ ਸ਼ਾਹਪੀਣੀ ਦੇ ਜਥਿਆਂ ਨੇ ੩੦ ਵੱਖ-ਵੱਖ ਪਿੰਡਾਂ ਵਿਚ ਜਾ ਕੇ ਦੀਵਾਨ ਸਜਾਏ ਅਤੇ ਸੰਗਤਾਂ ਨੂੰ ਗੁਰਮਤਿ ਸਮਾਗਮਾਂ ਵਿਚ ਹਾਜ਼ਰੀ ਭਰਨ ਅਤੇ ਖੰਡੇ-ਬਾਟੇ ਦਾ ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣਨ ਲਈ ਪ੍ਰੇਰਿਤ ਕੀਤਾ। ਸਮਾਗਮ ਦੇ ਆਖਰੀ ਦਿਨ ੮ ਸਤੰਬਰ ਵਾਲੇ ਦਿਨ ੩੭੯ ਪ੍ਰਾਣੀ ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣੇ। ਸਮਾਗਮਾਂ ਨੂੰ ਸਫ਼ਲ ਬਣਾਉਣ ਲਈ ਪ੍ਰਧਾਨ ਸੂਰਤ ਸਿੰਘ, ਮੈਨੇਜਰ ਗੁ: ਸਿੰਘ ਸਭਾ ਸ. ਜਸਵੰਤ ਸਿੰਘ ਅਤੇ ਉਨ੍ਹਾਂ ਦੇ ਸਹਿਯੋਗੀਆਂ ਨੇ ਭਰਪੂਰ ਯੋਗਦਾਨ ਪਾਇਆ।

## ਫ਼ਤਿਹਗੜ੍ਹ ਸਾਹਿਬ ਹਲਕੇ ਵਿਚ ਗੁਰਮਤਿ ਸਮਾਗਮ

ਜ਼ਿਲ੍ਹਾ ਫ਼ਤਿਹਗੜ੍ਹ ਸਾਹਿਬ ਵਿਖੇ ਭਾਈ ਰਵਿੰਦਰ ਸਿੰਘ ਖਾਲਸਾ ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਿਰਸਾ ਸੰਭਾਲ ਲਹਿਰ ਪਿੰਡਾਂ ਵਿਚ ਚਲਾਈ ਜਾ ਰਹੀ ਹੈ। ਇਸ ਲਈ ਵੱਖ-ਵੱਖ ਪਿੰਡਾਂ ਵਿਚ ਧਾਰਮਿਕ ਕਲਾਸਾਂ ਸ਼ੁਰੂ ਕੀਤੀਆਂ ਗਈਆਂ ਹਨ। ਗੁਰਦੁਆਰਾ ਸਾਹਿਬਾਨ ਵਿਚ ਸ਼ਾਮ ਦੇ ਦੀਵਾਨ ਲਗਾਏ ਜਾਂਦੇ ਹਨ। ਮਿਤੀ ੧੫-੮-੧੦ ਨੂੰ ਪਿੰਡ ਲੱਲੋ ਵਿਖੇ ਧਾਰਮਿਕ ਸਮਾਗਮ ਤੇ ਅੰਮ੍ਰਿਤ-ਸੰਚਾਰ ਕਰਵਾਇਆ ਗਿਆ ਜਿਸ ਵਿਚ ੫੭ ਪ੍ਰਾਣੀਆਂ ਨੇ ਅੰਮ੍ਰਿਤਪਾਨ ਕੀਤਾ। ਦੂਸਰਾ ਵੱਡਾ ਸਮਾਗਮ ਪਿੰਡ ਬਰਵਾਲੀ ਕਲਾਂ ਵਿਚ ਕੀਤਾ ਗਿਆ। ਮਿਤੀ ੨-੯-੧੦ ਨੂੰ ਧਾਰਮਿਕ ਸਮਾਗਮ ਰੱਖਿਆ ਗਿਆ। ਇਸ ਸਮਾਗਮ ਵਿਚ ਪੰਜ ਪਿੰਡਾਂ ਦੇ ਬੱਚਿਆਂ ਅਤੇ ਸੰਗਤਾਂ ਨੇ ਭਾਗ ਲਿਆ। ਵਿਰਸਾ ਸੰਭਾਲ ਲਹਿਰ ਨੂੰ ਉਤਸ਼ਾਹਿਤ ਕਰਨ ਲਈ ਬੱਚਿਆਂ ਦੀਆਂ ਕਲਾਸਾਂ ਲਾਈਆਂ ਗਈਆਂ ਜਿਸ ਵਿਚ ਭਾਈ ਅਵਤਾਰ ਸਿੰਘ ਹਲੋਤਾਲੀ, ਭਾਈ ਜਸਵੀਰ ਸਿੰਘ ਪ੍ਰਚਾਰਕ, ਭਾਈ ਜਰਨੈਲ ਸਿੰਘ ਤੇ ਭਾਈ ਗੁਰਮੇਲ਼ ਸਿੰਘ ਮਿਸ਼ਨਰੀ ਬੱਚਿਆਂ ਨੂੰ ਧਾਰਮਿਕ ਸਿੱਖਿਆ ਦਿੱਤੀ, ਜਿਸ ਦੇ ਅਧਾਰ 'ਤੇ ਲੋਕਲ ਕਮੇਟੀ ਦੇ ਸਹਿਯੋਗ ਨਾਲ ਧਾਰਮਿਕ ਮੁਕਾਬਲੇ ਕਰਵਾਏ ਗਏ ਜਿਸ ਵਿਚ ੨੯੦ ਬੱਚਿਆਂ ਨੇ ਭਾਗ ਲਿਆ। ਜਥੇ. ਅਵਤਾਰ ਸਿੰਘ ਪ੍ਰਧਾਨ ਸ਼੍ਰੋਮਣੀ ਗੁਰਦੁਆਰ ਪ੍ਰਬੰਧਕ ਵੱਲੋਂ ਪਹਿਲੇ ਨੰਬਰ 'ਤੇ ਆਉਣ ਵਾਲੇ ਬੱਚੇ ਨੂੰ ਸਾਈਕਲ, ਦੂਸਰੇ ਨੂੰ ਪੱਖਾ ਤੇ ਤੀਸਰੇ ਨੂੰ ਪ੍ਰੈਸ ਅਤੇ ਬਾਕੀ ਸਾਰੇ ਬੱਚਿਆਂ ਨੂੰ ਸਨਮਾਨਚਿੰਨ੍ਹ ਦੇ ਕੇ ਸਨਮਾਨਿਤ ਕੀਤਾ ਗਿਆ। ਪ੍ਰਧਾਨ ਸਾਹਿਬ ਵੱਲੋਂ ਬੱਚਿਆਂ ਨੂੰ ਧਾਰਮਿਕ ਸਿੱਖਿਆ ਦੇਣ ਵਾਲੇ ਗ੍ਰੰਥੀ ਸਿੰਘਾਂ ਦਾ ਧੰਨਵਾਦ ਕੀਤਾ ਗਿਆ ਅਤੇ ਸਮਾਗਮ ਵਿਚ ਸ਼ਾਮਲ ਹੋਏ ਬੱਚਿਆਂ ਦੇ ਉਤਸ਼ਾਹ ਨੂੰ ਦੇਖਦੇ ਹੋਏ ਧਾਰਮਿਕ ਅਕੈਡਮੀ ਨੂੰ ੫੧੦੦੦/- ਰੁਪਏ ਅਤੇ ਗੁਰਦੁਆਰਾ ਸਾਹਿਬ ਦੀ ਬਿਲਡਿੰਗ ਲਈ ਵੀ ੫੧੦੦੦/- ਰੁਪਏ ਦੇਣ ਦਾ ਐਲਾਨ ਕੀਤਾ ਤਾਂ ਕਿ ਲਹਿਰ

ਨੂੰ ਹੋਰ ਵੀ ਤੇਜ਼ ਕੀਤਾ ਜਾ ਸਕੇ।

## ਯੂ.ਪੀ. ਸਿੱਖ ਮਿਸ਼ਨ ਉਤਰਾਖੰਡ ਵੱਲੋਂ ਗੁਰਮਤਿ ਸਮਾਗਮ

ਯੂ.ਪੀ. ਸਿੱਖ ਮਿਸ਼ਨ ਉਤਰਾਖੰਡ ਵੱਲੋਂ ਗੁਰਦੁਆਰਾ ਛੀਨਾ ਫਾਰਮ ਕਾਸ਼ੀਪੁਰ (ਉਤਰਾਖੰਡ) ਵਿਖੇ ਮਹਾਨ ਸਲਾਨਾ ਗੁਰਮਤਿ ਸਮਾਗਮ ਮਿਤੀ ੨੩ ਅਕਤੂਬਰ ੨੦੧੦ ਨੂੰ ਕਰਵਾਇਆ ਗਿਆ। ਪ੍ਰੋਗਰਾਮ ਦੀ ਸ਼ੁਰੂਆਤ ਸ੍ਰੀ ਅਖੰਡ ਪਾਠ ਸਾਹਿਬ ਜੀ ਦੇ ਭੋਗ ਤੋਂ ਬਾਅਦ ਭਾਈ ਅਨੋਖ ਸਿੰਘ ਹਜ਼ੂਰੀ ਰਾਗੀ ਜਥਾ ਰਮਦਾਸ ਸ੍ਰੀ ਅੰਮ੍ਰਿਤਸਰ ਨੇ ਗੁਰਬਾਣੀ ਦੇ ਰਸਭਿੰਨੇ ਕੀਰਤਨ ਨਾਲ ਕੀਤੀ। ਭਾਈ ਜਗਤਾਰ ਸਿੰਘ ਹਜ਼ੂਰੀ ਰਾਗੀ ਜਥਾ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਅਤੇ ਬੀਬੀ ਪ੍ਰਭਜੋਤ ਕੌਰ ਬਟਾਲਾ ਨੇ ਗੁਰਬਾਣੀ ਦੇ ਮਨੋਹਰ ਕੀਰਤਨ ਦੁਆਰਾ ਸੰਗਤਾਂ ਨੂੰ ਨਿਹਾਲ ਕੀਤਾ। ਉਪਰੰਤ ਸਿੰਘ ਸਾਹਿਬ ਗਿਆਨੀ ਪੂਰਨ ਸਿੰਘ ਸਾਬਕਾ ਹੈੱਡ ਗ੍ਰੰਥੀ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ, ਬਾਬਾ ਜਾਗੀਰ ਸਿੰਘ ਗੁਰਦੁਆਰਾ ਅਕਾਲ ਮੰਡਲ ਲੁਧਿਆਣਾ ਹਰਿਦੇਵ ਜੀ ਬਟਾਲਾ ਵਾਲੇ, ਬਾਬਾ ਹਰਭਜਨ ਸਿੰਘ ਕੁੱਲੀ ਵਾਲੇ ਨੇ ਗੁਰਮਤਿ ਵਿਚਾਰਾਂ ਸਾਂਝੀਆਂ ਕੀਤੀਆਂ। ਇਸ ਮੌਕੇ ’ਤੇ ਸ. ਹਰਭਜਨ ਸਿੰਘ ਚੀਮਾ ਐਮ.ਸੀ.ਏ. ਕਾਸ਼ੀਪੁਰ ਪ੍ਰਧਾਨ ਸ਼੍ਰੋਮਣੀ ਅਕਾਲੀ ਦਲ ਯੂ.ਪੀ., ਯੂ.ਕੇ. ਸਟੇਟ, ਸ. ਲਖਵਿੰਦਰ ਸਿੰਘ ਛੀਨਾ, ਬਾਬਾ ਸੁਖਪਾਲ, ਭਾਈ ਹਰਜਿੰਦਰ ਸਿੰਘ ਇੰਚਾਰਜ, ਪ੍ਰਚਾਰਕ ਭਾਈ ਨਰਿੰਦਰ ਸਿੰਘ, ਭਾਈ ਕਰਮ ਸਿੰਘ, ਭਾਈ ਬਿਨੋਦ ਸਿੰਘ ਅਤੇ ਭਾਰੀ ਗਿਣਤੀ ਵਿਚ ਸੰਗਤਾਂ ਨੇ ਹਾਜ਼ਰੀ ਭਰੀ। ਬਾਬਾ ਗੁਰਉਪਦੇਸ਼ ਸਿੰਘ ਵੱਲੋਂ ਸਮੂਹ ਆਈਆਂ ਸੰਗਤਾਂ, ਸੇਵਾਦਾਰਾਂ ਦਾ ਹਾਰਦਿਕ ਤੌਰ ’ਤੇ ਧੰਨਵਾਦ ਕੀਤਾ। ਉਪਰੋਕਤ ਮਿਸ਼ਨ ਵੱਲੋਂ ਹੀ ਛੇਵੀਂ ਪਾਤਸ਼ਾਹੀ ਸਾਹਿਬ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਬੰਦੀਛੋੜ ਗੁਰਪੁਰਬ ਨੂੰ ਸਮਰਪਿਤ ਖਾਲਸਾ ਗਰੁੱਪ ਵੱਲੋਂ ਇਲਾਕਾ ਨਿਵਾਸੀ ਸਾਧਸੰਗਤ ਦੇ ਸਹਿਯੋਗ ਨਾਲ ਮਿਤੀ ੨ ਅਕਤੂਬਰ ੨੦੧੦ ਨੂੰ ਗਾਂਧੀ ਪਾਰਕ ਰੁਦਰਪੁਰ ਵਿਖੇ ਬੜੀ ਸ਼ਰਧਾ ਅਤੇ ਉਤਸ਼ਾਹ ਨਾਲ ਮਨਾਇਆ ਗਿਆ, ਜਿਸ ਵਿਚ ੬੦ ਪ੍ਰਾਣੀਆਂ ਨੇ ਅੰਮ੍ਰਿਤਪਾਨ ਕੀਤਾ। ਸਮਾਗਮ ਦੌਰਾਨ ਭਾਈ ਦਵਿੰਦਰ ਸਿੰਘ ਹਜ਼ੂਰੀ ਰਾਗੀ ਜਥਾ ਸਚਖੰਡ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ, ਭਾਈ ਹਰਜੀਤ ਸਿੰਘ ਜਵੱਦੀ ਕਲਾਂ ਵਾਲੇ, ਭਾਈ ਹਰਜਿੰਦਰ ਸਿੰਘ ਸ੍ਰੀਨਗਰ ਵਾਲੇ ਅਤੇ ਆਤਮਰਸ ਕੀਰਤਨ ਕੌਂਸਲ ਉਤਰਾਖੰਡ ਦੇ ਜਥਿਆਂ ਨੇ ਗੁਰਬਾਣੀ ਦਾ ਰਸਭਿੰਨਾ ਕੀਰਤਨ ਕਰਕੇ ਸੰਗਤਾਂ ਨੂੰ ਨਿਹਾਲ ਕੀਤਾ। ਕਥਾਵਾਚਕ ਭਾਈ ਹਰਪ੍ਰੀਤ ਸਿੰਘ ਜੀ ਮੋਖੂ ਦਮਦਮਾ ਸਾਹਿਬ ਵਾਲਿਆਂ ਨੇ ਕਥਾ ਰਾਹੀਂ ਸੰਗਤਾਂ ਨੂੰ ਗੁਰਇਤਿਹਾਸ ਤੋਂ ਜਾਣੂ ਕਰਾਇਆ। ਉਚੇਚੇ ਤੌਰ ’ਤੇ ਪੁੱਜੇ ਸਿੰਘ ਸਾਹਿਬ ਗਿਆਨੀ ਗੁਰਬਚਨ ਸਿੰਘ ਜੀ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਨੇ ਸੰਗਤਾਂ ਨਾਲ ਗੁਰਮਤਿ ਵਿਚਾਰਾਂ ਸਾਂਝੀਆਂ ਕੀਤੀਆਂ। ਸ਼੍ਰੋਮਣੀ ਅਕਾਲੀ ਦਲ ਯੂ.ਪੀ., ਉਤਰਾਖੰਡ ਦੇ ਪ੍ਰਧਾਨ ਸ. ਹਰਭਜਨ ਸਿੰਘ ਐਮ.ਐਲ.ਏ. ਕਾਸ਼ੀਪੁਰ ਨੇ ਵੀ ਸਮਾਗਮ ਵਿਚ ਹਾਜ਼ਰੀ ਭਰੀ। ਭਾਈ ਮਨਜੀਤ ਸਿੰਘ ਜਰਨਲ ਸਕੱਤਰ ਨੇ ਖਾਲਸਾ ਗਰੁੱਪ ਦੇ ਮੁੱਖ ਉਦੇਸ਼ਾਂ ਤੋਂ ਸੰਗਤਾਂ ਨੂੰ ਜਾਣੂ ਕਰਵਾਇਆ ਅਤੇ ਆਈਆਂ ਸੰਗਤਾਂ ਦਾ ਧੰਨਵਾਦ ਕੀਤਾ।

■

ਗੋਲਡਨ ਆਫਸੈੱਟ ਪ੍ਰੈਸ, ਗੁਰਦੁਆਰਾ ਰਾਮਸਰ ਸਾਹਿਬ, ਸ੍ਰੀ ਅੰਮ੍ਰਿਤਸਰ ਤੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਲਈ ਸ. ਦਲਮੇਘ ਸਿੰਘ ਪ੍ਰਿੰਟਰ ਤੇ ਪਬਲਿਸ਼ਰ ਨੇ ਛਪਵਾ ਕੇ ਦਫ਼ਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਤੋਂ ਪ੍ਰਕਾਸ਼ਤ ਕੀਤਾ। *ਮਿਤੀ ੫-੧੨-੨੦੧੦*